# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [illegible]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

138

ਅਕਤੂਬਰ-ਦਸੰਬਰ 2005

*

ਸੰਪਾਦਕ : **ਰਘਬੀਰ ਸਿੰਘ**

*Editor : **Raghbir Singh***

*

ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***
***2622938***

## *SIRJANA*

***1728, Sector 43-B,***
***Chandigarh-160 022***
***INDIA***
***Phone : +91-172-2601693***
***2622938***

***E.mail : sirjana@glide.net.in***

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

**ਇਸ ਅੰਕ ਵਿਚ**



**ਟਾਈਟਲ ਚਿੱਤਰ : ਦੇਵ**

ਵਾਰਸ਼ਿਕ ਚੰਦਾ-ਦੇਸ : 80 ਰੁਪਏ
ਬਦੇਸ-ਹਵਾਈ ਡਾਕ ਰਾਹੀਂ : 10 ਪੌਂਡ, 15 ਅਮਰੀਕਨ ਡਾਲਰ, 20 ਕੈਨੇਡੀਅਨ ਡਾਲਰ



## ਕਵਿਤਾ ਕਰਦੀਆਂ ਕੁੜੀਆਂ

*ਪਿਛਲੇ ਕੁਝ ਮਹੀਨਿਆਂ ਵਿਚ ਪਹਿਲਾਂ ਹੀ ਜਾਣੇ ਜਾਂਦੇ ਨਾਵਾਂ ਤੋਂ ਬਿਨਾਂ ਕਈ ਕਵਿਤਰੀਆਂ ਦੀਆਂ, ਬਹੁਤ ਹਾਲਤਾਂ ਵਿਚ, ਪਲੇਠੀ ਦੀਆਂ ਕਾਵਿ-ਪੁਸਤਕਾਂ ਸਾਹਮਣੇ ਆਈਆਂ ਹਨ। ਇਨ੍ਹਾਂ ਵਿਚ ਇੰਦਰਜੀਤ ਨੰਦਨ ਦੀ 'ਚੁੱਪ ਦੇ ਰੰਗ', ਸ਼ੀਰੀਨ ਆਨੰਦਿਤਾ ਦੀ 'ਰੱਤੀ ਤੇਰੇ ਰੰਗ ਜੋਗੀਆ', ਅਰਤਿੰਦਰ ਸੰਧੂ ਦੀ 'ਇਕ ਟੋਟਾ ਵਰੇਸ', ਕਮਲ ਦੀ 'ਇਕ ਰੁੱਤ ਹੋਰ', ਸੁਧਾ ਅੰਜੁਮ ਦੀ 'ਅਹਿਸਾਸਾਂ ਦੀ ਤੰਦ', ਨਿਰਪਾਲਜੀਤ ਕੌਰ ਜੋਸਨ ਦੀ 'ਟਿਮਟਿਮਾਉਂਦਾ ਅਕਸ', ਸੁਰਿੰਦਰਪਾਲ ਕੌਰ ਬਰਾੜ ਦੀ 'ਅਹਿਸਾਸ-ਇ-ਹੱਕ' ਸ਼ਾਮਲ ਹਨ। ਨਵੀਆਂ ਲੇਖਕਾਵਾਂ ਦੇ ਮੌਲਿਕ ਅਨੁਭਵ ਦੀ ਤਰਜਮਾਨੀ ਕਰਦੀਆਂ ਇਨ੍ਹਾਂ ਪੁਸਤਕਾਂ ਵਿਚ ਸ਼ਾਮਲ ਕਵਿਤਾਵਾਂ ਆਪਣੇ ਵੱਲ ਧਿਆਨ ਖਿੱਚਦੀਆਂ ਹਨ। ਬਹੁਤ ਹਾਲਤਾਂ ਵਿਚ ਸਹਿਜ ਪਰ ਸ਼ਕਤੀਸ਼ਾਲੀ ਕਾਵਿ-ਪ੍ਰਗਟਾਅ ਵਾਲੀਆਂ ਇਨ੍ਹਾਂ ਕਵਿਤਾਵਾਂ ਦੀ ਵੰਨਗੀ ਪੇਸ਼ ਕਰਨ ਦੇ ਲਾਲਚ ਨੂੰ ਰੋਕਿਆ ਨਹੀਂ ਜਾ ਸਕਦਾ। ਭਾਵੇਂ ਇਹ ਇਤਫਾਕ ਹੀ ਹੋਵੇ, ਪਰ ਇਨ੍ਹਾਂ ਹੀ ਦਿਨਾਂ ਵਿਚ ਕਈ ਉਹਨਾਂ ਕਵਿਤਰੀਆਂ ਦੀ ਰਚਨਾ ਵੀ ਵੇਖਣ ਨੂੰ ਮਿਲੀ ਹੈ ਜਿਨ੍ਹਾਂ ਦੀ ਹਾਲੇ ਕੋਈ ਪੁਸਤਕ ਪ੍ਰਕਾਸ਼ਤ ਨਹੀਂ ਹੋਈ। ਹੱਥਲੇ ਅੰਕ ਵਿਚ ਸ਼ਾਮਲ ਨੀਰੂ, ਹਰਜੋਤ ਕੌਰ, ਪੁਸ਼ਵਿੰਦਰ ਕੌਰ ਅਤੇ ਪ੍ਰੀਤਮ ਕੌਰ ਆਦਿ ਅਜਿਹੇ ਹੀ ਨਾਂ ਹਨ। ਦੋ ਕੁ ਵਰ੍ਹੇ ਪਹਿਲਾਂ ਇਕ ਅਸਲੋਂ ਹੀ ਨਵੀਂ ਸ਼ਾਇਰਾ ਸੰਦੀਪ ਦੀਆਂ ਕਵਿਤਾਵਾਂ 'ਸਿਰਜਣਾ' ਵਿਚ ਛਾਪੀਆਂ ਗਈਆਂ ਸਨ। ਸੰਦੀਪ ਦੇ ਕਾਵਿ-ਮੁਹਾਵਰੇ ਦੇ ਨਵੇਂਪਣ ਅਤੇ ਉਸ ਦੇ ਕਾਵਿ-ਬੋਲਾਂ ਵਿਚਲੀ ਇਮਾਨਦਾਰੀ ਸਦਕਾ ਉਹਨਾਂ ਕਵਿਤਾਵਾਂ ਦਾ ਭਰਪੂਰ ਸਵਾਗਤ ਹੋਇਆ ਸੀ। ਕੁਝ ਇਸੇ ਤਰ੍ਹਾਂ ਦੀ ਉਮੀਦ ਤੇ ਅਹਿਸਾਸ ਸਾਨੂੰ ਇੰਦਰਜੀਤ ਨੰਦਨ ਤੇ ਉਸ ਵਰਗੀਆਂ ਹੋਰ ਨਵੀਆਂ ਕਵਿਤਰੀਆਂ ਨਾਲ ਪਰਿਚਯ ਕਰਵਾਉਣ ਸਮੇਂ ਹੈ। 'ਸਿਰਜਣਾ' ਦੇ ਹੱਥਲੇ ਅੰਕ ਵਿਚ, ਭਾਵੇਂ ਥੋੜ੍ਹੀ ਗਿਣਤੀ ਵਿਚ ਹੀ, ਕੇਵਲ ਔਰਤ ਸਿਰਜਕਾਂ ਦੀ ਕਾਵਿ-ਰਚਨਾ ਹੀ ਛਾਪੀ ਜਾ ਰਹੀ ਹੈ। ਇਨ੍ਹਾਂ ਵਿਚ ਸਿਵਾਏ ਸ਼ਸ਼ੀ ਸਮੁੰਦਰਾ ਦੇ, ਜਿਸ ਦੀ ਕਾਵਿ-ਪੁਸਤਕ 'ਵੋਗਨਵਿਲਾ ਦੇ ਵਸਤਰ' ਕਈ ਵਰ੍ਹੇ ਪਹਿਲਾਂ ਧਿਆਨ ਖਿੱਚ ਚੁੱਕੀ ਹੈ, ਬਾਕੀ ਸਭ ਮੁਕਾਬਲਤਨ ਨਵੀਆਂ ਸਿਰਜਕ ਹਨ। ਇਹ ਉਮੀਦ ਕੀਤੀ ਜਾ ਸਕਦੀ ਹੈ ਕਿ ਸਾਹਿਤ-ਸਿਰਜਣਾ ਦੇ ਖੇਤਰ ਵਿਚ ਪ੍ਰਵੇਸ਼ ਕਰਨ ਵਾਲੀਆਂ ਇਹ ਨਵੀਆਂ ਕਵਿਤਰੀਆਂ ਕੇਵਲ ਔਰਤ ਦੀ ਸਥਿਤੀ ਦੇ ਰੁਦਨਮਈ ਚਿਤਰ ਤੱਕ ਹੀ ਸੀਮਤ ਨਹੀਂ ਰਹਿਣਗੀਆਂ ਸਗੋਂ ਉਹ ਸਮਾਜ ਵਿਚ ਔਰਤ ਦੀ ਦਸ਼ਾ ਸਮੇਤ ਜੀਵਨ ਦੇ ਹੋਰ ਵਡੇਰੇ ਸਰੋਕਾਰਾਂ ਨੂੰ ਵੀ ਆਪਣੀ ਰਚਨਾਤਮਕਤਾ ਦੇ ਘੇਰੇ ਵਿਚ ਲਿਆਉਣਗੀਆਂ।*

*-ਰਘਬੀਰ ਸਿੰਘ*

# ਕੁਝ ਪਿਆਰ ਕਵਿਤਾਵਾਂ/ਇੰਦਰਜੀਤ ਨੰਦਨ

## ਅਲਖ

ਖੈਰ ਮੰਗਦਾ ਉਹ ਭਿਕਸ਼ੂ
ਆਇਆ ਦਰ 'ਤੇ
ਮੈਂ ਦੁਆਰ ਖੋਲ੍ਹਿਆ
ਤਾਂ ਆਖਣ ਲੱਗਿਆ-
"ਹੇ ਦੇਵੀ !
ਅੱਜ ਕੁਝ ਲੈਣ ਨਹੀਂ, ਦੇਣ ਆਇਆਂ"

ਚਿਹਰੇ ਦੀ ਮੁਸਕਾਨ, ਅੱਖਾਂ ਦੀ ਚਮਕ
ਮੱਥੇ ਦਾ ਤੇਜ਼, ਮਨ ਦੀ ਠੰਢਕ
ਤੇ ਆਤਮ ਵਿਸ਼ਵਾਸ
ਮੇਰੀ ਝੋਲੀ ਪਾ, ਉਹ ਤੁਰਨ ਲੱਗਿਆ
ਤਾਂ ਮੈਂ ਆਖਿਆ-
"ਹੇ ਰਿਖੀਵਰ ! ਕੁਝ ਤਾਂ ਲੈਂਦੇ ਜਾਓ"

ਮੈਂ ਆਪਣੇ ਮਨ ਅੰਦਰਲਾ ਸਾਰਾ ਪ੍ਰੇਮ
ਉਹਦੇ ਕਟੋਰੇ 'ਚ ਭਰ ਦਿੱਤਾ
ਹੁਣ ਉਹ ਹਰ ਦਰ 'ਤੇ ਜਾ
ਪ੍ਰੇਮ ਦੀ ਅਲਖ ਜਗਾਉਂਦਾ ਹੈ...। ❑❑

## ਮੁਲਾਕਾਤ

ਤੂੰ ਚੰਨ ਕੋਲ ਬੈਠ, ਬਾਂਸੁਰੀ ਵਜਾਈਂ
ਮੈਂ ਰਿਸ਼ਮਾਂ ਦੀ ਲੋਏ, ਕਵਿਤਾ ਲਿਖਾਂਗੀ...

ਕਵਿਤਾ 'ਚ ਜ਼ਿਕਰ ਕਰਾਂਗੀ-ਰਾਤੀਂ ਵੇਖੇ ਸੁਪਨੇ ਦਾ
ਸੁਪਨੇ 'ਚ ਆਈਆਂ ਪੰਖੜੀਆਂ ਦਾ
ਜਿਨ੍ਹਾਂ ਮੈਨੂੰ ਇੰਝ ਛੋਹਿਆ
ਕਿ ਵੱਜ ਉੱਠੇ ਸਾਜ਼, ਕੱਸੀਆਂ ਗਈਆਂ ਤਾਰਾਂ
ਵਹਿ ਤੁਰਿਆ ਸੰਗੀਤ, ਅਨਹਦ ਨਾਦ...

ਬਾਂਸੁਰੀ 'ਚੋਂ ਨਿਕਲੇ ਸੁਰ
ਤੁਰਨ ਲੱਗੇ ਮੇਰੇ ਕਾਗਜ਼ਾਂ ਉੱਪਰ
ਕਵਿਤਾ ਦੇ ਹਰਫ਼ਾਂ ਨਾਲ, ਹੋ ਇੱਕ-ਮਿੱਕ
ਕਰਨ ਲੱਗ ਪਏ ਨ੍ਰਿਤ
ਤੂੰ ਚੰਨ ਦੀ ਬਾਹੀ ਕੋਲੋਂ ਉੱਠ ਖਲੋਇਆ
ਤੇ ਮੈਂ ਵੀ ਇਕ ਪਾਸੇ ਰੱਖ ਦਿੱਤੀ ਕਲਮ...
ਤਾਰੇ ਚਾਨਣ ਨਾਲ, ਲੁਕਣ ਮੀਟੀ ਖੇਡਦੇ
ਹੋ ਗਏ ਅਲੋਪ
ਚੰਨ ਵੀ ਸਰਕਦਾ-ਸਰਕਦਾ
ਜਾ ਲੁਕਿਆ, ਪ੍ਰਭਾਤ ਦੇ ਆਗੋਸ਼ 'ਚ
ਬੀਤ ਗਿਆ ਰਾਤ ਦਾ, ਆਖ਼ਿਰੀ ਪਹਿਰ
ਬਾਂਸੁਰੀ ਨੇ ਪੁੱਛਿਆ ਕਲਮ ਨੂੰ-
"ਕੀ ਅੱਜ ਰਾਤ ਵੀ ਹੋਏਗੀ ਮੁਲਾਕਾਤ...?" ❑❑

## ਪ੍ਰੇਮ ਲੀਲਾ

ਪੋਹ ਦਾ ਮਹੀਨਾ, ਯਖ਼ ਰਾਤ
ਚੁਫ਼ੇਰੇ ਵਿਛੀ, ਕੋਹਰੇ ਦੀ ਚਾਂਦੀ, ਖਾਮੋਸ਼ ਕਾਇਨਾਤ
ਧੁੰਦ ਦੀ ਬੁੱਕਲ 'ਚੋਂ ਝਾਕਦੀਆਂ
ਚੰਨ ਦੀਆਂ ਰਿਸ਼ਮਾਂ
ਧਰਤੀ ਦਾ ਮੱਥਾ ਚੁੰਮਣ ਲਈ, ਕਿੰਨੀਆਂ ਬੇਚੈਨ...!

ਦੂਰ...ਕਿਧਰੇ...ਕਦੇ
ਧਰਤੀ ਦੀ ਹਿੱਕ 'ਚ ਵੀ, ਮਚਦੀ ਹੈ ਹਲਚਲ
ਖੌਲਦੇ ਸਮੁੰਦਰ, ਆਉਂਦੇ ਨੇ ਜਵਾਰਭਾਟੇ
ਤੇ ਖਿੱਚ ਪਾਉਂਦਾ ਚੰਨ
ਕੁਦਰਤ ਦੀ ਇਹ ਪ੍ਰੇਮ ਲੀਲ੍ਹਾ
ਆਪਣੇ ਆਪ 'ਚ ਹੈ ਕਿੰਨਾ ਵੱਡਾ ਰਹੱਸ...!! ❑❑

## ਚੁੱਪ ਦੇ ਰੰਗ

ਜਦੋਂ ਵੀ ਉਹ ਮਿਲਦਾ ਹੈ ਮੈਨੂੰ
ਤਾਂ ਕਿਸੇ ਮੌਨ, ਰਹੱਸਮਈ
ਡੂੰਘੇ ਅਰਥਾਂ ਵਾਲੀ ਨਜ਼ਮ ਵਾਂਗ ਮਿਲਦਾ ਹੈ

ਮਨ ਹੀ ਮਨ ਉਸਨੂੰ ਪੜ੍ਹਦੀ ਹਾਂ
ਨਜ਼ਰ ਨਜ਼ਰ ਤੱਕਦੀ ਹਾਂ
ਰਹੱਸ ਨਾਲ ਸੰਵਾਦ ਸਿਰਜਦੀ ਹਾਂ
ਅਣਕਹੇ 'ਚੋਂ ਸੁਣਦੀ ਹਾਂ
ਮੌਨ ਦੇ ਅਰਥ ਲੱਭਦੀ ਹਾਂ...
ਤੇ ਮੇਰੇ ਮਨ ਦੇ ਤਲ 'ਤੇ-ਉਸਦੀ ਚੁੱਪ ਦਾ ਰੰਗ
ਹੋਰ ਵੀ ਗੂੜ੍ਹਾ ਹੋ ਜਾਂਦਾ ਹੈ... ❑❑

## ਸਵੈਟਰ

ਸਵੈਟਰ ਬੁਣਦਿਆਂ ਕੁੜੀਆਂ
ਅਕਸਰ ਬੁਣ ਲੈਂਦੀਆਂ ਨੇ-ਉਮਰਾਂ ਲੰਬੇ ਪੀਡੇ ਰਿਸ਼ਤੇ
ਜੋ ਸਵੈਟਰ ਘਸਣ ਤੀਕ
ਹੋ ਜਾਂਦੇ ਨੇ ਕਈ ਰਿਸ਼ਤਿਆਂ 'ਚ ਤਬਦੀਲ...।

ਵੱਖ-ਵੱਖ ਰੰਗ ਪਾਉਂਦਿਆਂ
ਨਵੀਆਂ ਬੁਣਤੀਆਂ ਜਿਹੇ, ਹੁਸੀਨ ਲੱਗਦੇ ਨੇ ਜੋ ਖ਼ਾਬ
ਚੁੱਲ੍ਹਾ ਚੌਕਾ ਕਰਦਿਆਂ, ਧਰੇ ਜਾਂਦੇ ਨੇ ਕਿਤੇ ਬੇ-ਧਿਆਨ...

ਵਰ੍ਹਿਆਂ ਬਾਅਦ ਜਦ
ਧੀਆਂ ਬੁਣਨ ਲਗਦੀਆਂ ਨੇ ਸਵੈਟਰ
ਤਾਂ ਚੇਤਿਆਂ ਤੋਂ ਝੜਨ ਲਗਦੀ ਵਕਤ ਦੀ ਗਰਦ
ਤਿਆਰ ਹੋਣ ਲਗਦਾ
ਸੂਹੇ ਰੰਗਾਂ ਵਾਲਾ ਇਕ ਹੋਰ ਸਵੈਟਰ
ਕਿਸੇ ਨਵੇਂ ਰਿਸ਼ਤੇ ਦੀ ਉਡੀਕ 'ਚ
ਉਵੇਂ ਹੀ ਹੰਢਣ ਲਈ, ਵਰਤਣ ਲਈ
ਤੇ ਚੇਤਿਆਂ ਦੀ ਅਲਮਾਰੀ 'ਚ ਧਰਨ ਲਈ...। ❑❑

## ਸੂਹੇ ਸੁਪਨਿਆਂ ਦੀ ਸਰਦਲ

ਮੈਂ...ਜਿਸਨੇ ਯੁੱਗਾਂ ਤੋਂ
ਇਕਾਂਤ ਹੰਢਾਇਆ ਹੈ, ਬਨਵਾਸ ਕਮਾਇਆ ਹੈ
ਅਜੇ ਸੂਹੇ ਸੁਪਨਿਆਂ ਦੀ ਸਰਦਲ 'ਤੇ
ਪੈਰ ਹੀ ਜਮਾਇਆ ਸੀ, ਕਿ ਮੇਰੀ ਅੱਖ ਖੁੱਲ੍ਹ ਗਈ...

ਕਿੰਨਾ ਅੰਤਰ ਹੈ, ਸੱਚ ਤੇ ਸੁਪਨੇ 'ਚ
ਮੈਂ...ਜੋ ਸਰਦਲ 'ਤੇ ਖੜ੍ਹੀ, ਅਜੇ ਉਡੀਕ ਹੀ ਰਹੀ ਸਾਂ
ਕਿ ਉਹ ਮੇਰਾ ਹੱਥ ਫੜ, ਲੈ ਜਾਏਗਾ ਮੈਨੂੰ
ਉਸ ਬੂਹੇ ਅੰਦਰ, ਜਿੱਥੇ ਝਾਂਜਰਾਂ ਦਾ ਸੰਗੀਤ
ਚੂੜੀਆਂ ਦੀ ਖਣ-ਖਣ ਨਾਲ, ਲੈਅ-ਬੱਧ ਹੋਏਗਾ
ਤੇ ਬੱਚਿਆਂ ਦੀਆਂ ਕਿਲਕਾਰੀਆਂ 'ਚੋਂ
ਖੁਸ਼ੀਆਂ ਦੇ ਗੀਤ ਫੁੱਟਣਗੇ
ਜਿਵੇਂ ਬਹਾਰ ਰੁੱਤੇ ਰੁੰਡ-ਮਰੁੰਡ ਰੁੱਖਾਂ ਨੂੰ ਵੀ
ਬੂਰ ਪੈ ਜਾਂਦਾ ਹੈ
ਅਜੇ ਮੈਂ ਉਸ ਬੂਹੇ 'ਤੇ, ਦਸਤਕ ਹੀ ਦਿੱਤੀ ਸੀ
ਕਿ ਮੇਰੀ ਅੱਖ ਖੁੱਲ੍ਹ ਗਈ... ❑❑

[ਗਲੀ ਨੰ: 2, ਨਿਊ ਕਲੋਨੀ, ਬਜਵਾੜਾ, ਊਨਾ ਰੋਡ, ਹੁਸ਼ਿਆਰਪੁਰ-146 023]

# ਚਾਰ ਕਵਿਤਾਵਾਂ /ਨੀਰੂ

## ਪਾਗਲ

ਉਹ ਨਿਆਣੀਮੱਤ ਮੇਰੇ ਵੱਲ
ਡੌਰ ਭੌਰ ਵੇਖਦਾ ਰਿਹਾ
ਮੰਮੀ ਜਲਦੀ ਆਓ-ਪਾਪਾ ਪਾਗਲ ਹੋ ਗਏ...
ਪਤਾ ਨਹੀਂ ਕੀ ਬੋਲੀ ਜਾਂਦੇ ਨੇ



ਉਸ ਦਿਨ ਜਿਸ ਦਿਨ ਮੈਂ
'ਸਰ' ਕੋਲ ਚਲੀ ਗਈ ਸੀ
ਆਪਣੀ ਫਾਈਲ ਦੇ ਮਸਲੇ 'ਚ
ਜਾਇਜ਼ ਦਾਅਵੇ ਅਤੇ ਬੇਫਿਕਰੀ ਨਾਲ
ਸਰ ਨੇ ਜੋ ਕੁਝ ਕਿਹਾ
ਮੈਂ ਉਸ ਵੱਲ ਡੌਰ-ਭੌਰ, ਵੇਖਦੀ ਰਹੀ
ਲੋਕੋ ਜਲਦੀ ਆਓ-'ਸਰ' ਪਾਗਲ ਹੋ ਗੇ...

## ਮੁਜਾਹਰੇ 'ਚੋਂ

ਲਹੂ ਲਹੂ ਹੈ-ਪਾਣੀ ਪਾਣੀ
ਝੂਠ ਤੂਫਾਨੀ...ਹਾਏ! ਹਾਏ!
ਮਤਲਬ ਪਰਸਤੀ...ਹਾਏ! ਹਾਏ!
ਲੁੱਚੇ-ਲੰਡੇ...ਹਾਏ! ਹਾਏ!
ਗ਼ਲਤ ਬਿਆਨੀ...ਹਾਏ! ਹਾਏ !

ਘਰ ਦੀ ਜੂਹ ਤਕ! ਮੂੰਹੋਂ-ਮੂੰਹ ਤਕ
ਵਾਹ ਵਾਹ ਕੱਟਦੇ - ਵਾਹ ਵਾਹ ਵੱਢਦੇ
ਵਾਹ ਵਾਹ ਸੱਜਣ-ਇਹੋ ਜਨਮ ਹੈ ਤੇ ਇਹੋ ਪਲ
ਜਿਓਣ ਅਤੇ ਖੁਸ਼ ਹੋਵਣ ਦੀ ਗੱਲ
ਪੈੱਗ ਬਣਾਓ ਮਾਈ ਡਿਅਰ!
ਬਲੂ ਸ਼ਲੂ ਆਨ ਕਰੋ
ਆਹ ਮੁਜਾਹਰੇ 'ਚੋਂ ਥੱਕੇ ਆਏ ਨੇ
ਛੇਤੀ ਕਰੋ- ਸੇਵਾ ਪਾਣੀ...

## ਮੈਂ...ਕੱਲੀ ਮਾਂ

ਸ਼ੇਰ ਦੀ ਹਕੂਮਤ ਵਾਲੇ ਜੰਗਲ 'ਚ-ਗੁਆਚੇ ਮੇਰੇ ਪੁੱਤਰ ਨੂੰ
ਚੁੱਕ ਕੇ ਲੈ ਗਏ, ਕੁੱਤੇ..., ਬਿੱਲੇ...ਕਾਂ...ਚਿੜੇ...
ਮੈਂ ਪੁੱਤਰ ਦੀ ਸ਼ਨਾਖਤ ਲਈ ਅਦਾਲਤ 'ਚ ਹਾਂ
ਅਦਾਲਤੀ ਕੰਨ ਮੇਰੀਆਂ ਚੀਖਾਂ ਤੋਂ ਸੱਖਣੇ, ਘੂੰ-ਘੂੰ ਕਰਦੇ
ਅੱਖਾਂ ਮੇਰੇ ਚਿਹਰੇ ਤੋਂ ਕੁੱਖ ਤਕ, ਛੱਤੀ ਫੇਰੇ ਪਾਂਦੀਆਂ
ਮੈਂ ਪੁੱਤਰ ਦੀ ਲੋਥ 'ਤੇ ਬੈਠੀ ਵੈਣ ਪਾਉਂਦੀ ਮਾਂ...
ਕੁੱਤੇ ਮੇਰੇ ਖ਼ੂਨੀ ਅੱਥਰੂ ਚੱਟ ਕੇ, ਮੁੜ ਗਏ...
ਚਿਤਾ ਦੀ ਅਗਨ ਨਾਲ
ਨਿੱਘੀ ਹੋਈ ਧਰਤੀ 'ਚ, ਕੇਂਚੁਏ ਛੁਪ ਗਏ...
ਚਿੜੇ ਤੇ ਕਾਂ ਸੇਕ ਤੋਂ ਬਚਦੇ
ਦੂਰ ਆਸਮਾਨ 'ਚ ਉੱਡ ਗਏ
ਮੈਂ ਕੱਲੀ ਮਾਂ-ਬੈਠੀ ਹਾਂ

## ਮੁੜਨ ਦੇ

ਮੁੜਨ ਦੇ
ਬੂਹੇ 'ਤੇ ਦਸਤਕ ਦੇ ਰਹੇ ਰਾਹੀ ਨੂੰ ਮਿੱਤਰਾ
ਖੋਲ੍ਹ ਨਾ ਦਰ
ਕੁਝ ਨਹੀਂ ਆਓ ਭਗਤ ਨੂੰ, ਕੀ ਕਰਾਂਗੇ?
ਨਗਨ ਸੀਨਾ, ਨਗਨ ਕੁੱਖ,
ਅੱਖਾਂ 'ਚ ਪਾਣੀ-ਕੀ ਕਰਾਂਗੇ
ਇਸ ਨਗਰ ਵਿਚ ਲੋਕ ਵਸਦੇ ਨੇ, ਉਹੋ ਸਦੀਆਂ ਪੁਰਾਣੇ
'ਬਦਲ ਦਾਂਗੇ!' 'ਬਦਲ ਦਾਂਗੇ!' ਹਰ ਵਕਤ ਨਾਅਰੇ ਲਗਾਂਦੇ
ਬਿੰਦ ਨੂੰ ਫਿਰ ਆ ਘਰਾਂ ਵਿਚ ਦੁਬਕ ਜਾਂਦੇ
ਜੇ ਕੋਈ ਵਿਸ਼ਵਾਸ ਲੈ ਕੇ ਆ ਗਿਆ ਤਾਂ ਪਰਤ ਜਾਵੇ
ਆਖ ਦੇਵੇ ਕਿ ਅਸੀਂ ਬੇਵੱਸ ਹਾਂ
ਜੋ ਕੁਦਰਤਨ ਨਹੀਂ ਹੋ ਰਿਹਾ
ਫਿਰ ਮੈਂ ਕਿਵੇਂ ਸਮਰੱਥ ਹਾਂ? ❑❑

[3178, ਸੈਕਟਰ 21-ਡੀ, ਚੰਡੀਗੜ੍ਹ]

## ਆਊਟਸਾਈਡਰ/ਸ਼ਸ਼ੀ ਸਮੁੰਦਰਾ

ਕੁਝ ਘੁੰਮ ਰਹੇ ਨੇ ਏਥੇ ਰੇਸ਼ਮੀ ਪੁਸ਼ਾਕ ਵਿਚ
ਕੁਝ ਪ੍ਰੈੱਸ ਕੀਤੇ ਸੂਤੀ ਅੰਦਾਜ਼ ਵਿਚ
ਕਿੱਧਰੇ ਜਿਪਸੀ ਰੰਗੀਨੀਆਂ
ਕੋਈ ਸੂਟ, ਕੋਈ ਸਾੜ੍ਹੀ, ਕੋਈ ਪੈਂਟ ਤੇ ਕਮੀਜ਼ ਵਿਚ
ਕੋਈ ਹਿੱਪੀ, ਯਿੱਪੀ ਜਾਂ ਯੱਪੀ
ਕੋਈ ਪੰਕ, ਹਿੱਪਸਟਰ ਜਾਂ ਡਰੈਗ ਕੁਈਨ
ਆਪਣੀ ਆਪਣੀ ਥਾਂ ਜਿਉਂ ਸੋਚ ਰਹੇ ਨੇ ਸਾਰੇ :
"ਮੈਂ ਹੀ ਅੱਤ ਜ਼ਰੂਰੀ ਹਾਂ", ਇਸ ਮਹਿਫ਼ਿਲ ਵਿਚ
ਆਪਣੀ ਅਣਹੋਂਦ-ਹੋਂਦ ਵਿਚ
ਇਕ ਖੂੰਜੇ ਵਿਚ
ਚੁੱਪਚਾਪ ਮੈਂ ਬੈਠੀ ਹਾਂ
ਮੈਨੂੰ ਇਕ ਆਊਟਸਾਈਡਰ ਹੋਣ ਦਾ ਅਹਿਸਾਸ ਹੈ
ਆਪਣੀ ਹੋਂਦ ਇਕ ਜ਼ਰ੍ਹੇ ਜਿੰਨੀ ਹੋਣ ਦਾ ਅਹਿਸਾਸ ਹੈ
ਤੇ ਮੈਂ ਖ਼ੁਸ਼ ਹਾਂ
ਮੈਂ ਖ਼ੁਸ਼ ਹਾਂ ਕਿ ਦੂਜੇ ਮੈਥੋਂ ਬੋਝ ਮੁਕਤ ਨੇ
ਮੈਂ ਉਨ੍ਹਾਂ ਤੋਂ ਬੋਝ ਮੁਕਤ ਹਾਂ
ਜਦ ਜੀਅ ਕੀਤਾ, ਜਿੱਧਰ ਜੀਅ ਕੀਤਾ
ਉੱਠ ਕੇ ਏਥੋਂ ਤੁਰ ਜਾਵਾਂਗੀ ❑❑

[ssamndra@yahoo.com]



## ਦੋ ਕਵਿਤਾਵਾਂ / ਹਰਜੋਤ ਕੌਰ

### ਜ਼ਿੰਦਗੀ

ਮੇਰੇ ਲਈ ਤਾਂ ਜ਼ਿੰਦਗੀ
ਧੁਰ ਅਸਮਾਨਾਂ ਤੀਕ ਚੜ੍ਹੀ
ਸੁਪਨਿਆਂ ਦੀ ਸਤਰੰਗੀ ਪੀਂਘ ਦਾ ਹੁਲਾਰਾ ਹੁੰਦੀ ਸੀ
ਜਾਂ ਘਰਾਂ ਬਾਹਰਲੇ ਤਿਲਕਵੇਂ ਥੜ੍ਹਿਆਂ ਉਤੇ
ਗੇਂਦ-ਗੀਟੇ ਖੇਡਦੀਆਂ ਬਾਲੜੀਆਂ ਦਾ ਮਾਸੂਮ ਹਾਸਾ
ਤੇ ਜਾਂ ਫੇਰ ਮੈਨੂੰ ਜ਼ਿੰਦਗੀ, ਜਿਸਮ ਨੂੰ ਝੁਣਝੁਣਾਉਂਦੀ
ਹੌਲੀ ਹੌਲੀ ਚਲਦੀ, ਠੰਢੀ ਠੰਢੀ ਸਵੇਰੀ ਪਉਣ ਵਰਗੀ ਲਗਦੀ ਸੀ।

ਪਰ ਜ਼ਿੰਦਗੀ ਅੱਧਵਿਚਾਲਿਉਂ ਟੁੱਟੀ ਪੀਂਘ ਦੇ ਰੱਸੇ ਨਾਲ
ਖ਼ਲਾਅ ਵਿਚ ਲਟਕ ਰਹੇ ਮਨ ਦੀ ਚੀਕ ਕਦੋਂ ਬਣ ਗਈ- ਕੁਝ ਯਾਦ ਨਹੀਂ
ਯਾਦ ਨਹੀਂ ਕਦੋਂ ਤੇ ਕਿਵੇਂ-ਬਾਲੜੀਆਂ ਦਾ ਮਾਸੂਮ ਹਾਸਾ
ਘਰਾਂ ਅੰਦਰਲੇ ਚੌਕਿਆਂ ਦੇ ਓਟਿਆਂ ਪਿੱਛੇ
ਦਿਨ ਰਾਤ ਧੁਖਦੀਆਂ ਔਰਤਾਂ ਦੇ ਹਉਕਿਆਂ ਵਿਚ ਬਦਲ ਗਿਆ
ਤੇ ਕਦੋਂ ਹੌਲੀ ਹੌਲੀ ਚਲਦੀ ਸਵੇਰੀ ਪਉਣ-ਸ਼ੂਕਦੀ ਹਨੇਰੀ ਬਣ ਗਈ
ਤੇ ਕਦੋਂ ਕਿਸੇ ਹਰੇ ਕਚਾਰ ਰੁੱਖ ਉਪਰ ਵਸਦਾ
ਕਿਸੇ ਬਿਜੜੇ ਦਾ ਖ਼ੂਬਸੂਰਤ ਆਲ੍ਹਣਾ
ਕੰਡਿਆਲੀਆਂ ਝਾੜੀਆਂ ਵਿਚ ਜਾ ਡਿੱਗਿਆ।

ਯਾਦ ਨਹੀਂ ਕਿ ਕਦੋਂ ਤੇ ਕਿਵੇਂ
ਜ਼ਿੰਦਗੀ ਮਖੌਟੇ ਪਹਿਨੇ ਲੋਕਾਂ ਦਾ, ਇਕ ਮੇਲਾ ਜਿਹਾ ਲੱਗਣ ਲੱਗੀ
ਜਿਸ ਵਿਚ ਮਾਸੂਮ ਭੋਲੇ ਭਾਲੇ ਜਜ਼ਬਾਤ
ਗੁਆਚੇ ਬਾਲਾਂ ਵਾਂਗ ਰੋਂਦੇ, ਇਧਰ ਉਧਰ ਭਟਕ ਰਹੇ ਹਨ।
ਯਾਦ ਨਹੀਂ ਕਿ ਕਦੋਂ ਤੇ ਕਿਵੇਂ
ਜ਼ਿੰਦਗੀ ਉਲਝੀਆਂ ਤੰਦਾਂ ਵਰਗੇ ਰਿਸ਼ਤਿਆਂ ਦਾ
ਇਕ ਐਸਾ ਭਾਰਾ ਜਾਲ ਬਣ ਗਈ
ਜਿਸ ਹੇਠ ਛਟਪਟਾਇਆ ਤਾਂ ਜਾ ਸਕਦਾ,
ਪਰ ਨਿਕਲਿਆ ਨਹੀਂ ਜਾ ਸਕਦਾ ਕਦੇ ਵੀ।

ਮੇਰੇ ਲਈ ਤਾਂ ਜ਼ਿੰਦਗੀ-ਸਮੇਂ ਦੀ ਰਬਾਬ ਨਾਲ ਟੁਣਕਦਾ
ਇਕ ਮਿੱਠਾ ਜਿਹਾ ਪਹਾੜੀ ਲੋਕਗੀਤ ਹੁੰਦੀ ਸੀ
ਇਹ ਹੱਥ ਵਿਚ ਪ੍ਰਸ਼ਨਚਿੰਨ੍ਹ ਦੀ ਖੂੰਡੀ ਫੜੀ
ਇਕ ਬੁੱਢੀ ਠੇਰੀ ਬੁਝਾਰਤ ਕਦੋਂ ਬਣ ਗਈ-ਕੁਝ ਯਾਦ ਨਹੀਂ।

### ਸ਼ਬਦ

ਸ਼ਬਦ ਕੇਵਲ ਸ਼ਬਦ ਹੀ ਨਹੀਂ ਹੁੰਦੇ
ਫੁੱਲ ਵੀ ਹੁੰਦੇ ਹਨ-ਕੂਲੀਆਂ ਪੰਖੜੀਆਂ ਵਾਲੇ

ਮਹਿਕਦੇ, ਮਹਿਕਾਉਂਦੇ ਤੇ ਨਸ਼ਿਆਉਂਦੇ
ਤੇ ਸ਼ਬਦ ਪੱਥਰੀ ਵੀ ਹੁੰਦੇ ਹਨ-ਤਿੱਖੀਆਂ ਨੋਕਾਂ ਵਾਲੇ
ਜ਼ਖਮੀ ਕਰਦੇ, ਸਿਰ ਪਾੜਦੇ ਤੇ ਖ਼ੂਨ ਵਹਾਉਂਦੇ।

ਸ਼ਬਦ ਗੁੱਝੇ ਤੀਰ ਵੀ ਹਨ-ਤੇ ਦੋਧਾਰੀ ਤਲਵਾਰ ਵੀ
ਜੋ ਨਿਸ਼ਾਨਾ ਕਿਸੇ ਵੱਲ ਕਰਦੇ ਹਨ-ਤੇ ਸਿਰ ਕਿਸੇ ਦਾ ਕਲਮ ਹੁੰਦਾ ਹੈ।
ਸ਼ਬਦ ਪਿਆਰਦੇ ਨੇ ਮਾਵਾਂ ਵਾਂਗਰਾਂ
ਤੇ ਪਲੋਸਦੇ ਵੀ ਨੇ ਪੁਚਕਾਰਦੇ ਵੀ ਨੇ
ਪਰ ਸ਼ਬਦ ਐਸਾ ਹਥਿਆਰ ਵੀ ਹੁੰਦੇ ਨੇ
ਜਿਸ ਨਾਲ ਦੂਜੇ ਨੂੰ ਡਰਾ ਵੀ ਸਕਦੇ ਹੋ, ਮਾਰ ਵੀ ਸਕਦੇ ਹੋ
ਆਪਣੀ ਜ਼ਮੀਰ ਨੂੰ ਲਹੂਲੁਹਾਣ ਵੀ ਕਰ ਸਕਦੇ ਹੋ
ਤੇ ਚਾਹੋ ਤਾਂ ਖ਼ੁਦਕੁਸ਼ੀ ਵੀ ਕਰ ਸਕਦੇ ਹੋ।

ਤੇ ਸ਼ਬਦ ਉਹ ਤਲਿਸਮੀ ਸ਼ੀਸ਼ਾ ਵੀ ਹੁੰਦੇ ਹਨ
ਜੋ ਸਾਡਾ ਅਸਲੀ ਚਿਹਰਾ ਸਾਨੂੰ ਨਹੀਂ, ਦੁਨੀਆਂ ਨੂੰ ਦਿਖਾਉਂਦਾ ਹੈ
ਤੇ ਜੋ ਬਿਨ ਪੁੱਛਿਆਂ ਨਾਲੋ ਨਾਲ ਦੱਸਦਾ ਜਾਂਦਾ ਹੈ
ਕਿ ਸਾਰੀ ਦੁਨੀਆਂ ਵਿਚ ਖ਼ੂਬਸੂਰਤ ਕੌਣ ਕੌਣ ਹੈ?
ਸ਼ਬਦਾਂ ਨੂੰ ਗਹੁ ਨਾਲ ਵੇਖੋ ਤੇ ਸੁਣੋ ਵੀ
ਇਹ ਤੁਰਦੇ ਨੇ, ਬੋਲਦੇ ਨੇ, ਮਹਿਕਦੇ ਨੇ, ਹੱਸਦੇ ਨੇ
ਇਹ ਚਿੱਤਰ ਵੀ ਨੇ, ਚਿੱਤਰਕਾਰ ਵੀ
ਬੁੱਤ ਵੀ ਨੇ ਤੇ ਬੁੱਤ-ਤਰਾਸ਼ ਵੀ
ਵਹਿਸ਼ੀ ਦਰਿੰਦੇ ਵੀ ਤੇ ਬਹੁਰੂਪੀਏ ਵੀ
ਜਾਦੂਗਰ ਵੀ ਤੇ ਜਾਲ ਫੈਲਾਈ ਬੈਠੇ ਸ਼ਿਕਾਰੀ ਵੀ
ਇਹ ਸਾਡੇ ਦਿਲਾਂ ਵਿਚਕਾਰ ਪੁਲ ਵੀ ਬਣ ਜਾਂਦੇ ਹਨ
ਤੇ ਧੁਰ ਪਾਤਾਲ ਤਕ ਜਾਂਦੀ ਡੂੰਘੀ ਖੱਡ ਵੀ।

ਸ਼ਬਦਾਂ ਨੂੰ ਮਹਿਜ਼ ਸ਼ਬਦ ਹੀ ਨਾ ਸਮਝੋ
ਇਹ ਤਾਂ ਉਹ ਕਰਾਮਾਤੀ ਦੀਵਾ ਹੈ
ਜਿਸਨੂੰ ਰਗੜਿਆਂ ਸਾਡੇ ਆਪਣੇ ਵਿਚੋਂ-ਜਿੰਨ ਵੀ ਪ੍ਰਗਟ ਹੋ ਸਕਦਾ ਹੈ
ਦੇਵ ਵੀ, ਕੋਈ ਪਰੀ ਵੀ ਤੇ ਕੋਈ ਪੂਰਾ ਇਨਸਾਨ ਵੀ। ❑ ❑

[ਬੀ-93, ਰਣਜੀਤ ਐਵਿਨਿਊ, ਅੰਮ੍ਰਿਤਸਰ]

## ਔਰਤ : ਤਿੰਨ ਕਵਿਤਾਵਾਂ / ਪੁਸ਼ਵਿੰਦਰ ਕੌਰ

### ਬੱਚੀ

ਖ਼ੁਸ਼ ਆਮਦੀਦ ਆਖਦੀ ਹਾਂ
ਆਪਣੇ ਵਿਹੜੇ ਆਈ, ਇਸ ਨੰਨ੍ਹੀ ਰਿਸ਼ਮ ਨੂੰ
ਯਾਦ ਦਿਲਾ ਰਹੀ ਹੈ ਇਹ ਮੈਨੂੰ-ਮੇਰੇ ਖੋਏ ਬਚਪਨ ਦੀ



ਅੰਮੀ ਦੀ ਗੋਦ ਦੇ ਨਿੱਘ ਦੀ-ਅੱਬਾ ਦੇ ਦੁਲਾਰ ਦੀ

ਇਸਦੀਆਂ ਭੋਲੀਆਂ ਅਦਾਵਾਂ ਤੋਂ ਕੁਰਬਾਨ ਜਾਂਦੀ ਹਾਂ ਮੈਂ
ਰੱਖਣਾ ਚਾਹੁੰਦੀ ਹਾਂ ਸਦਾ ਇਸ ਨੂੰ
ਆਪਣੀ ਬੁੱਕਲ ਦੇ ਨਿੱਘ ਵਿਚ

ਐਪਰ ਇਕ ਦਿਨ ਇਸਨੇ, ਤੁਰ ਜਾਣਾ ਏ ਮੇਰੇ ਵਿਹੜੇ 'ਚੋਂ
ਛੱਡ ਜਾਣੇ ਨੇ ਆਪਣੇ ਅਤੀਤ ਦੇ ਪਰਛਾਵੇਂ
ਮੇਰੇ ਜੀਵਨ ਚਿਤਰਪਟ 'ਤੇ
ਸੋਚਕੇ ਮੈਂ ਉਦਾਸ ਹੋ ਜਾਂਦੀ ਹਾਂ
ਅੰਦਰੋਂ ਇਕ ਹਉਕਾ ਨਿਕਲਦਾ ਹੈ
ਅਤੇ ਮੈਂ ਘੁੱਟ ਕੇ-ਇਸਨੂੰ ਆਪਣੇ ਸੀਨੇ ਨਾਲ ਲਾ ਲੈਂਦੀ ਹਾਂ।

### ਬੇਗਾਨਾਪਨ

ਧੀਆਂ ਧਨ ਬਿਗਾਨਾ ਨੇ
ਇਹ ਤਾਂ ਸ਼ੁਰੂ ਤੋਂ ਸੁਣਦੀ ਆਈ ਸੀ
ਮਾਪੇ ਇਸ ਬੇਗਾਨੇ ਧਨ ਦੀ ਅਦਾਇਗੀ
ਸੂਦ ਸਹਿਤ ਕਰਦੇ ਹੋਏ-ਸੌਂਪ ਦਿੰਦੇ ਨੇ ਨਵੇਂ ਮਾਲਕਾਂ ਨੂੰ

ਧੀ ਵਿਚਾਰੀ ਤੁਰ ਪੈਂਦੀ ਏ
ਲੈ ਕੇ ਅਰਮਾਨ ਤੇ ਭਾਵਨਾਵਾਂ
ਜ਼ਿੰਦਗੀ ਦੀਆਂ ਅਣਜਾਣ ਰਾਹਾਂ 'ਤੇ
ਸੰਕੋਚ-ਸੰਕੋਚ ਪੈਰ ਧਰਦੀ-ਮਨ 'ਚ ਖਲਾਅ ਲੈ ਕੇ
ਕਦੇ ਯਾਦ ਕਰਕੇ ਅੰਮੜੀ ਦਾ ਵਿਹੜਾ
ਕਦੇ ਯਾਦ ਕਰਕੇ ਬਾਬਲ ਦਾ ਚਿਹਰਾ
ਮਨ ਦੇ ਅਰਮਾਨ ਮਨ 'ਚ ਸਮੋਈ...

ਅਤੇ ਫਿਰ-ਪਿਆਰ ਭਰੇ ਬੋਲਾਂ ਨੂੰ ਤਰਸਦੀ
ਆਪਣੇ ਬੋਟਾਂ ਨੂੰ ਖੰਭਾਂ ਹੇਠ ਲੁਕਾਂਦੀ
ਲੰਘਾ ਦਿੰਦੀ ਹੈ ਜ਼ਿੰਦਗੀ ਸਾਰੀ।

### ਮਨ ਦਾ ਮੌਸਮ

ਮਨ ਦੇ ਮੌਸਮ ਦੇ ਕਈ ਰੰਗ ਬਦਲਦੇ ਨੇ
ਬਸੰਤ ਤਾਂ ਕਿਤੇ ਕਿਤੇ
ਹਵਾ ਦੇ ਝੋਂਕੇ ਵਾਂਗ ਹੀ ਆਉਂਦੀ ਹੈ
ਪੱਤਝੜ ਕਰਕੇ ਆਸਾਂ ਦੇ ਰੁੱਖ ਨੂੰ ਟੁੰਡ ਮਰੁੰਡ
ਡੇਰਾ ਲਾਕੇ ਬਹਿ ਜਾਂਦੀ ਹੈ

ਇਹ ਪੱਤਝੜ ਦਾ ਮੌਸਮ ਜਰਨਾ ਬੜਾ ਔਖਾ ਹੈ
ਜਾਣਦੀ ਹਾਂ-ਕੋਈ ਨਹੀਂ ਵੰਡਾਏਗਾ ਗ਼ਮਾਂ ਦਾ ਭਾਰ
ਇਹ ਸਭ ਕੁਝ ਤਾਂ ਇਕੱਲਿਆਂ ਜਰਨਾ ਪੈਣਾ ਹੈ

ਸੋਚਦੀ ਹਾਂ ਬਹਾਰ ਕਿਉਂ ਚਿਰ ਸਦੀਵੀ ਨਹੀਂ?
ਕਿਉਂ ਮੇਰੀਆਂ ਭਾਵਨਾਵਾਂ
ਫੋਨ ਦੇ ਰੌਂਗ ਨੰਬਰ ਬਣ ਗਈਆਂ ਨੇ
ਜਿਹਨਾਂ ਨੂੰ ਜਵਾਬ ਹਾਣ ਦੀ ਸੋਚ ਦਾ ਨਹੀਂ ਮਿਲਦਾ
ਮਿਲਦੇ ਨੇ ਉਹ ਬੋਲ ਜਾਂ ਅਹਿਸਾਸ
ਜੋ ਜ਼ਿੰਦਗੀ ਨੂੰ ਹੋਰ ਹਨੇਰਾ ਕਰਦੇ ਨੇ
ਤੇ ਪੱਤਝੜ ਨੂੰ ਸੱਦਾ ਦਿੰਦੇ ਨੇ

ਫਿਰ ਵੀ ਬਹਾਰ ਦੀ ਆਸ ਵਿਚ-ਮੈਂ ਪੱਤਝੜ ਰੁੱਤੇ
ਆਸਾਂ ਦੇ ਟੁੰਡ ਮਰੁੰਡ ਹੋਏ ਰੁੱਖ ਹੇਠ ਬੈਠੀ
ਸੱਧਰਾਂ ਦੀਆਂ ਠੀਕਰੀਆਂ ਇਕੱਠੀਆਂ ਕਰਦੀ ਹਾਂ
ਆਪਣੀ ਸੋਚ ਨੂੰ, ਜ਼ਿੰਦਗੀ ਨੂੰ
ਇਕ ਧੱਕਾ ਜਿਹਾ ਦਿੰਦੀ ਹਾਂ। ❑❑

[ਬੀ 2/ 1204, ਲਹਿਲ ਕਾਲੋਨੀ, ਪਟਿਆਲਾ]

## ਦੋ ਕਵਿਤਾਵਾਂ/ ਪ੍ਰੀਤਮ ਕੌਰ

### ਖ਼ੂਬਸੂਰਤ

ਖ਼ੂਬਸੂਰਤ ਅੱਖੀਆਂ
ਦੁਖੀ ਦਿਲ ਦੇ, ਧੁਰ ਅੰਦਰ ਜਾ ਕੇ
ਹਰੇ ਜ਼ਖ਼ਮ 'ਤੇ ਅੰਮ੍ਰਿਤ ਦਾ ਫਹਾ
ਧਰ ਆਉਂਦੀਆਂ ਹਨ

ਖ਼ੂਬਸੂਰਤ ਹੱਥ
ਮਹਿਸੂਸ ਕਰਦੇ ਫ਼ਖ਼ਰ
ਮਦਦ ਕਰਦਿਆਂ-ਲੋੜਵੰਦ ਲੋਕਾਂ ਦੀ

ਖ਼ੂਬਸੂਰਤ ਦਿਲ
ਰੱਖ ਆਉਂਦਾ ਮੁਸਕਰਾਹਟਾਂ, ਉਦਾਸ ਹੋਠਾਂ 'ਤੇ
ਗ਼ਮ ਦੀ ਥਾਂ-ਬਗ਼ੈਰ ਕੁਝ ਕਹੇ



### ਮੌਤ ਅਤੇ ਜ਼ਿੰਦਗੀ

ਮੌਤ ਅਤੇ ਜ਼ਿੰਦਗੀ ਦੇ ਰੰਗ
ਰਲ ਗਏ ਹਨ ਇਸ ਕਦਰ
ਮੌਤ ਦੇ ਰੰਗ ਵਿਚ ਹੀ
ਜ਼ਿੰਦਗੀ ਨਜ਼ਰ ਆਉਂਦੀ ਹੈ

ਰਸਮਾਂ ਜਿੰਨੀਆਂ ਵੀ ਸੀ, ਨਿਭ ਗਈਆਂ
ਉਸਦੇ ਮਰਨ ਦੀਆਂ
ਅਤੇ ਲਾਸ਼ ਨੂੰ ਦਬਾ ਵੀ ਛੱਡਿਆ
ਆਤਮਾ ਭਟਕਦੀ ਹੈ ਫਿਰ ਵੀ
ਪਤਾ ਨਹੀਂ ਕਿਸਦੀ ਤਲਾਸ਼ ਵਿਚ

ਇਨਸਾਨ ਨੂੰ ਹਿਲਾ ਦਿੰਦੀਆਂ ਸੀ-ਜਿਹੜੀਆਂ ਹਵਾਵਾਂ
ਹੁਣ ਕਬਰ 'ਤੇ ਆਉਂਦੀਆਂ ਹਨ
ਪਰ ਕਬਰ ਨਹੀਂ ਹਿਲਦੀ, ਕੋਈ ਜਵਾਬ ਨਹੀਂ ਦਿੰਦੀ
ਉਨ੍ਹਾਂ ਸਵਾਲਾਂ ਦਾ
ਜਿਹੜੇ ਹਵਾ ਦੇ ਨਾਲ, ਮਿੱਟੀ ਵਾਂਗ
ਖ਼ੁਦ-ਬ-ਖ਼ੁਦ ਆ ਜਾਂਦੇ ਹਨ। ❑❑

[ਪੋਸਟ ਬਾਕਸ 2220 ਮਲਕਾਗੰਜ, ਦਿੱਲੀ-110 007]

## ਬਹਿ ਨੀ ਪੀੜੇ/ਕਮਲ

ਆ ਨੀ ਪੀੜੇ ਬਹਿ ਨੀ ਪੀੜੇ
ਬਹਿ ਜਾ ਮੇਰੇ ਕੋਲ
ਕੁਝ ਆਪਣੇ ਕੁਝ ਦਰਦ ਪਰਾਏ
ਗਲ ਲੱਗ ਲਈਏ ਫੋਲ।

ਲੁੱਟੀ ਪੁੱਟੀ ਜ਼ਿੰਦਗੀ ਚਾਹੇ, ਚੈਨ ਦਾ ਇਕ ਪਲ-ਛਿਣ
ਔੜਾਂ ਮਾਰੀ ਮਿੱਟੀ ਮੰਗੇ, ਬਾਰਿਸ਼ ਦਾ ਇਕ ਦਿਨ
ਨੀਲੇ ਅੰਬਰ ਦੀ ਗਾਗਰ ਨੇ
ਮਨ ਦੀ ਧਰਤੀ 'ਤੇ ਦੁੱਖ ਸੁੱਖ ਦੇ
ਸਭ ਰੰਗ ਦੱਤੇ ਡੋਲ੍ਹ
ਆ ਨੀ ਪੀੜੇ ਬਹਿ ਨੀ ਪੀੜੇ-ਬਹਿ ਜਾ ਮੇਰੇ ਕੋਲ।

ਪੈਰੀਂ ਕੰਡੇ ਪੁੜ ਕੇ ਔਖੇ ਪੈਂਡੇ ਤੈਅ ਹੁੰਦੇ
ਅੱਗ ਬਨਣ ਤੋਂ ਪਹਿਲਾਂ, ਦਰਦ ਕਦੇ ਨਹੀਂ ਕਹਿ ਹੁੰਦੇ
ਸਾਹਵੇਂ ਬਹਿ ਕੇ, ਕਹਿ ਸੁਣ ਲਈਏ
ਮਘਦੇ, ਮੱਚਦੇ ਬੋਲ...

ਆ ਨੀ ਪੀੜੇ ਬਹਿ ਨੀ ਪੀੜੇ-ਬਹਿ ਜਾ ਮੇਰੇ ਕੋਲ।

ਕ੍ਰਿਸ਼ਨ ਪੀਆ ਦੀ
ਪੀੜਾਂ-ਵਿੰਨੀ ਬੰਸਰੀ ਜਦ ਵੀ ਵੱਜੀ
ਪੈਰਾਂ ਦੇ ਨਾਲ ਬੰਨ੍ਹ ਕੇ ਛਾਲੇ, ਮੁੜ ਕੋਈ ਮੀਰਾ ਨੱਚੀ
ਬਾਵਰੀ ਆਪਣੇ ਹੱਥੀਂ ਪੀ ਗਈ
ਜ਼ਹਿਰ ਪਿਆਲਾ ਘੋਲ...
ਆ ਨੀ ਪੀੜੇ ਬਹਿ ਨੀ ਪੀੜੇ-ਬਹਿ ਜਾ ਮੇਰੇ ਕੋਲ।

ਓਸ ਕਲਮ ਨੂੰ
ਆਪਣੇ ਹਰਫ਼ਾਂ ਹੱਥ ਸਲਾਮ ਘਲਾਵਾਂ
ਜਿਸ ਨੇ ਪੌਣਾਂ ਉਤੇ ਲਿਖਿਆ ਅੰਬਰ ਦਾ ਸਿਰਨਾਵਾਂ
ਜਿਸ ਦੀ ਭਗਵੀ ਰੂਹ ਹੱਥ ਫੜਿਆ
ਸੋਚਾਂ ਦਾ ਕਸ਼ਕੋਲ...

ਆ ਨੀ ਪੀੜੇ ਬਹਿ ਨੀ ਪੀੜੇ
ਬਹਿ ਜਾ ਮੇਰੇ ਕੋਲ
ਕੁਝ ਆਪਣੇ ਕੁਝ ਦਰਦ ਪਰਾਏ
ਗਲ ਲੱਗ ਲਈਏ ਫੋਲ। ❑ ❑

[9 ਫਤਿਹਗੜ੍ਹ ਚੂੜੀਆਂ ਰੋਡ, ਅੰਮ੍ਰਿਤਸਰ-143 001]

## ਦੋ ਕਵਿਤਾਵਾਂ/ਸ਼ੀਰੀਨ ਅਨੰਦਿਤਾ

### ਪਿਆਸੀ ਰੂਹ

ਬੈਠੀ ਸਾਂ ਨਹਿਰ ਕੰਢੇ
ਨਹਿਰ, ਜੋ ਸਾਰੇ ਸ਼ਹਿਰ 'ਚ ਘੁੰਮਦੀ ਸੀ, ਪਰ ਸੁੱਕੀ ਦੀ ਸੁੱਕੀ
ਤੇ ਲੋਕ ਪਿਆਸੇ ਸਨ..ਉਹ ਆਉਂਦੇ
ਤੇ ਮੈਨੂੰ ਨਹਿਰ ਕੰਢੇ ਬੈਠੀ ਨੂੰ-ਵੇਖ ਕੇ ਮੁੜ ਜਾਂਦੇ !

ਅਚਾਨਕ ਇਕ ਦਿਨ ਕੋਈ ਆਇਆ, ਛੂਹਿਆ ਮੈਨੂੰ
ਤੇ ਮੇਰੇ ਪੈਰਾਂ ਦੇ ਨਹੁੰ ਪਾਣੀ ਬਣ ਗਏ !
ਵੇਖਦਿਆਂ ਵੇਖਦਿਆਂ ਪਾਣੀ ਨਹਿਰ 'ਚ ਹੜ੍ਹਨ ਲੱਗਾ !
ਲੋਕ ਆਏ ਤੇ ਮੰਗਣ ਲੱਗੇ ਪਾਣੀ !
ਖੁਰਣ ਲੱਗੀ ਮੈਂ ਤੇ ਲੋਕ ਲੁੱਟਣ ਲੱਗੇ ਪਾਣੀ
ਹੌਲੀ ਹੌਲੀ ਵਹਿ ਗਈ ਮੈਂ, ਸਾਰੀ ਦੀ ਸਾਰੀ
ਲੋਕ ਪੀ ਗਏ ਇਹ ਨਹਿਰ, ਸਾਰੀ ਦੀ ਸਾਰੀ
ਬੈਠੀ ਹਾਂ ਉਸ ਨਹਿਰ ਦੇ ਕੰਢੇ, ਪਿਆਸੀ ਦੀ ਪਿਆਸੀ



ਖੁਰਦਾ ਏ ਜਿਸਮ
ਤੇ ਉਹ ਪਿਆਸ ਬੁਝਾ ਕੇ ਤੁਰ ਜਾਂਦੇ ਹਨ
ਬੈਠੀ ਰਹਿੰਦੀ ਹਾਂ ਮੈਂ ਬੇਜਿਸਮ
ਸੁੱਕੀ ਨਦੀ ਦੇ ਕੰਢੇ, ਪਿਆਸੀ ਦੀ ਪਿਆਸੀ !

### ਯਾਦ ਮੇਰੀ

ਚੋਰ-ਸਿਪਾਹੀ ਖੇਡਣ ਆਈ, ਯਾਦ ਮੇਰੀ ਇਕ ਬਚਪਨ ਦੀ !
ਚਿਰੋਂ ਲੁਕਾਈ ਸਾਹਮਣੇ ਆਈ, ਯਾਦ ਮੇਰੀ ਇਕ ਬਚਪਨ ਦੀ।

ਦਿਲੋਂ ਅਧੂਰੀ, ਮੀਟੀਉਂ ਪੂਰੀ, ਬਾਤ ਮੇਰੀ, ਇਕ ਬਚਪਨ ਦੀ।
ਲੁੱਕਣ ਮਚਾਈ, ਰੌਂਡੀ ਪਾਈ, ਝਾਤ ਮੇਰੀ ਇਕ ਬਚਪਨ ਦੀ।

ਜੁਗਨੂੰਆਂ ਨੇ ਜਾ ਕੇ ਫੜ ਲਈ, ਰਾਤ ਮੇਰੀ ਇਕ ਬਚਪਨ ਦੀ
ਮੋਮੋ-ਠੱਗਣੀ ਤੇ ਮਰ ਜਾਣੀ, ਜ਼ਾਤ ਮੇਰੀ ਇਕ ਬਚਪਨ ਦੀ।

ਜਿੰਦ ਦਰੱਖਤੋਂ ਝੜ ਕੇ ਲਹਿ ਗਈ, ਪਾਤ ਮੇਰੀ ਇਕ ਬਚਪਨ ਦੀ।
ਚੋਰ-ਸਿਪਾਹੀ ਖੇਡਣ ਆਈ, ਯਾਦ ਮੇਰੀ ਇਕ ਬਚਪਨ ਦੀ

[111/4, P.ine Walk, Shillong, Meghalaya]

## ਸੁਨੇਹੇ/ਅਰਤਿੰਦਰ ਸੰਧੂ

ਬਦਲੀ ਉੱਡਦੀ ਜਾਂਦੀਏ, ਵਸ ਜਾ ਏਥੇ ਖੁੱਲ੍ਹ।
ਬੜੇ ਪਿਆਸੇ ਬੱਲ੍ਹ ਨੇ, ਬੜੇ ਪਿਆਸੇ ਫੁੱਲ।

ਐ ਗੁੱਲ ਤੂ ਮੁਰਝਾਈਂ ਨਾ, ਨਿਕਲੇਗਾ ਕੋਈ ਹੱਲ।
ਸੀਨੇ ਅੰਦਰ ਸਾਂਭ ਰੱਖ, ਇਕ ਇਕ ਘੁੱਟ ਦਾ ਸੱਲ।

ਕਿਉਂ ਕੰਡਾ ਤੂੰ ਬਣ ਗਿਆ, ਛੱਡ ਪਾਣੀ ਦੀ ਆਸ।
ਪਿਆਸਾਂ ਰੁੱਤੇ ਜੰਮਿਆ, ਬਣ ਦੁੱਖਾਂ ਦੀ ਰਾਸ।

ਤੜਕੇ ਪੀ ਲਉ ਪੱਤੀਓ, ਹੋਠਾਂ ਉੱਤੋਂ ਤ੍ਰੇਲ।
ਫਿਰ ਪੂੰਝੇਗਾ ਏਸ ਨੂੰ, ਹਵਾ ਤਪਸ਼ ਦਾ ਮੇਲ।

ਹਵਾ ਨਿਰੰਤਰ ਚੱਲਦੀਏ, ਤਿੱਖੀ ਰੱਖੀਂ ਚਾਲ।
ਲਿਖੇ ਸੁਨੇਹੇ ਪਰਾਂ 'ਤੇ, ਲੈ ਜਾਈਂ ਨਾਲ ਸੰਭਾਲ।

ਸੂਰਜ ਤੂੰ ਮੁਸਕਾਉਂਦਾ ਰਹਿ, ਰੱਖ ਸੁਨਹਿਰੀ ਸ਼ਾਨ।
ਗੁੱਸਾ ਤੇਰਾ ਕੱਢ ਲਵੇ, ਕਈ ਕਲੀਆਂ ਦੀ ਜਾਨ।

ਧਰਤੀ ਤਪਸ਼ਾਂ ਸੜਦੀਏ, ਸੁੱਤੇ ਬੀਜ ਸੰਭਾਲ।
ਇਕ ਦਿਨ ਦੇਣਾ ਬੀਜਾਂ ਨੂੰ, ਕਣੀਆਂ ਆਣ ਉਠਾਲ।

ਪੌਣੇ ਬੱਦਲੀ ਵਾਲੀਏ, ਆ ਜਾ ਕਾਹਲੀ ਹੋ।
ਭਰੇ ਗਰਦਿਆਂ ਨਾਲ ਨੇ, ਬਿਰਛਾਂ ਦੇ ਸਿਰ ਧੋ।

ਜਾਗੋ ਸੁੱਤੇ ਰਿਸ਼ਤਿਓ, ਫੁੱਲ ਬਣ ਕੇ ਪਉ ਖਿੜ।
ਸਾਂਝਾਂ ਬਾਝ ਉਜਾੜ ਨੇ, ਰਿਸ਼ਤਿਆਂ ਦੇ ਪਿੜ।

ਉੱਠ ਸ਼ਹਿਰ ਦੇ ਡਾਕੀਏ, ਨੀਂਦ ਜਾਣ ਦੇ ਖੁੱਲ੍ਹ।
ਬਾਝ ਸੁਨੇਹਿਆਂ ਟੁੱਟ ਰਹੇ, ਬੰਦਿਆਂ ਵਿਚਲੇ ਪੁਲ।

ਉੱਠ ਹੱਥ ਤੇ ਜਾਗ ਅੱਖ, ਚਾਰ ਚੁਫੇਰਾ ਦੇਖ।
ਉੱਡਦੀ ਰੇਤਾ ਢੱਕਦੀ, ਸੁੱਤੇ ਹੋਏ ਲੇਖ।❑❑

[404, ਤਿਲਕ ਨਗਰ, ਅੰਮ੍ਰਿਤਸਰ - 143 001]

## ਲੱਪ ਕੁ ਸੱਚ/ ਨਿਰਪਾਲਜੀਤ ਕੌਰ ਜੋਸਨ

ਅਸੀਂ ਸਦੀਆਂ ਤੋਂ ਬੇਅਣਖੀ ਦੇ ਧਾਗੇ ਨਾਲ
ਹੋਂਦ ਦੀ ਚਾਦਰ 'ਤੇ ਫੁਲ-ਬੂਟੇ ਰਹੇ ਕਢਦੇ
ਦਲੀਲਾਂ ਦੀ ਸਲਾਈ 'ਤੇ
ਆਪਣੇ ਹੱਕ ਦੇ ਸ਼ਬਦ ਰਹੇ ਬੁਣਦੇ
ਹਰ ਵਾਰ ਸਮਝੌਤਿਆਂ ਦੇ, ਘੁਰੇ ਖੁੱਲ੍ਹ ਜਾਂਦੇ
ਵਰਜਿਤ ਰੌਸ਼ਨੀ ਦੀ ਛਾਵੇਂ
ਅਸੀਂ ਹਾਦਸਿਆਂ ਨੂੰ ਪੁੱਛ-ਪੁੱਛ, ਆਪਣੇ ਹੱਕ ਗੋਡਦੇ
ਕਦੀ ਤਲੀਆਂ 'ਤੇ ਬਗਾਵਤ ਦੀ ਥਾਵੇਂ
ਝੂਠੇ ਭਰਮ ਪਾਲਦੇ
ਕਦੀ ਹਸਰਤਾਂ ਨੂੰ ਬਲੀ ਚਾੜ੍ਹ
ਕਾਲੀਆਂ ਰੁੱਤਾਂ ਨੂੰ ਪੂਜਦੇ
ਆਪਣੀ ਹਰ ਸ਼ਿਕਾਇਤ ਨੂੰ
ਚੁੱਪ ਦੀ ਕਿਰਮਿਚੀ 'ਚ ਰੱਖ ਆਉਂਦੇ
ਜਦੋਂ ਜਨੂੰਨ ਸਿਸਕੀਆਂ ਭਰਦਾ
ਤਾਂ ਸਾਡੀ ਜੁਰੱਅਤ ਦਾ ਹਰ ਸਵਾਲ ਗੁੰਮ ਜਾਂਦਾ
ਤੇ ਆਪਣੇ ਹਾਣ ਦੇ ਪਲ ਲੱਭਣ ਲਈ
ਝੂਠ ਦੀ ਜੂਨੇ ਪਾ ਆਉਂਦੇ।❑❑

[682, ਐੱਸ.ਐੱਸ.ਟੀ. ਨਗਰ, ਰਾਜਪੁਰਾ ਰੋਡ, ਪਟਿਆਲਾ]

## ਅਮਰਜੀਤ ਚੰਦਨ ਅਤੇ ਦੇਸ਼ ਭਗਤ ਯਾਦਗਾਰ

*ਸਿਰਜਣਾ ਜਨਵਰੀ-ਮਾਰਚ 2005 ਵਿਚ ਭਾਸ਼ਾ ਵਿਭਾਗ ਦੇ ਪੁਰਸਕਾਰਾਂ ਦੇ ਜ਼ਿਕਰ ਵਿਚ ਅਮਰਜੀਤ ਚੰਦਨ ਨੂੰ ਮਿਲੇ ਪੁਰਸਕਾਰ ਦੀ ਇਕ ਲੱਖ ਰੁਪਏ ਦੀ ਰਾਸ਼ੀ ਉਸ ਵੱਲੋਂ ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ ਨੂੰ ਦੇਣ ਦੇ ਐਲਾਨ ਬਾਰੇ ਲਿਖਿਆ ਗਿਆ ਹੈ। ਇਸ ਸੰਬੰਧੀ ਅਸੀਂ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਅਮਰਜੀਤ ਚੰਦਨ ਵੱਲੋਂ ਦੇਸ਼ ਭਗਤ ਯਾਦਗਾਰ ਕਮੇਟੀ ਨੂੰ ਕੋਈ ਰਾਸ਼ੀ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਉਸ ਨੇ ਇਸ ਸੰਬੰਧੀ ਕਮੇਟੀ ਨੂੰ ਕੋਈ ਸੂਚਨਾ ਦਿੱਤੀ ਹੈ।*

ਗੰਧਰਵ ਸੈਨ ਕੋਛੜ, ਜਨਰਲ ਸਕੱਤਰ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ



## ਖ਼ਾਨਦਾਨ

### ਪਿਆਰਾ ਸਿੰਘ ਭੋਗਲ

"ਅੱਗੇ ਤੇਰੀ ਮਾਂ ਦੇ ਗਹਿਣੇ ਸ਼ਾਹੂਕਾਰ ਪਾਸ ਰੱਖਕੇ ਤੈਨੂੰ ਠਾਣਿਉਂ ਛੁਡਾਇਆ ਸੀ, ਹੁਣ ਜੇ ਦੋਬਾਰਾ ਫੜਿਆ ਗਿਆ ਤਾਂ ਮਾਂ ਗਹਿਣੇ ਰਖਾਉਣੀ ਐਂ, ਮਾਂ ਦਿਆ ਖਸਮਾਂ?" ਲੱਛੂ ਰਾਮ ਹੌਂਕਦਾ ਹੌਂਕਦਾ ਬੋਲਿਆ। ਛਿੱਤਰ ਹੱਥ ਵਿਚ ਫੜਿਆ ਹੋਇਆ ਸੀ।

ਸ਼ਰਾਬੀ ਹੋਇਆ ਕੁੰਨੂੰ ਲਾਲ ਲਾਲ ਅੱਖਾਂ ਕੱਢੀ ਪਿਉ ਲੱਛੂ ਰਾਮ ਨੂੰ ਘੂਰ ਘੂਰ ਦੇਖ ਰਿਹਾ ਸੀ।

ਕੁੰਨੂੰ ਨੂੰ ਡੋਲਦੇ ਕਦਮੀਂ ਘਰ ਵੜਦਿਆਂ ਦੇਖਦੇ ਸਾਰ ਹੀ ਅਲਾਣੀ ਮੰਜੀ ਉਤੇ ਬੈਠਾ ਲੱਛੂ ਰਾਮ ਨੇੜੇ ਪਈ ਜੁੱਤੀ ਚੁੱਕ ਕੇ ਪੁੱਤ ਵੱਲ ਵਧਿਆ ਸੀ, "ਕਿਹੜੀਆਂ ਸੈਲਾਂ ਤੋਂ ਆਇਆਂ ਐਂ ਮਾਂ ਦਿਆ ਚੰਦਾ। ਦੁਕਾਨ 'ਤੇ ਤਾਂ ਤੂੰ ਪਰਸੋਂ ਦਾ ਚੜ੍ਹਿਆ ਈ ਨਹੀਂ। ਅੱਜ ਗੋਂਦੀ ਰਾਮ ਨੇ ਮੈਨੂੰ ਆਪ ਦੱਸਿਆ।"

"ਮੈਂ ਨਹੀਂ ਗੋਂਦੀ ਰਾਮ ਦੀ ਦੁਕਾਨ ਉਤੇ ਕੰਮ ਕਰਨਾਂ। ਤਿੰਨ ਮਹੀਨੇ ਹੋ ਗਏ ਕੰਮ ਸਿੱਖਣ ਜਾਂਦਿਆਂ। ਮੈਂ ਤਨਖਾਹ ਦੀ ਗੱਲ ਕੀਤੀ। ਕਹਿੰਦਾ, ਅਜੇ ਛੇ ਮਹੀਨੇ ਨਹੀਂ ਤਨਖਾਹ ਮਿਲਣੀ। ਪੰਜਾਹ ਰੁਪਏ ਜੇਬ-ਖਰਚ ਲੈ ਲਿਆ ਕਰ।"

"ਹੋਰ ਤੂੰ ਲਫਟੈਣ ਲੱਗਣੈ? ਅਖੇ, ਕੰਮ ਨਹੀਂ ਸਿੱਖਣਾ। ਕੰਮ ਸਿੱਖੀ ਜਾਹ। ਕੰਮ ਕਰਨ ਦਾ ਚੱਜ ਆਊਗਾ, ਤਾਂ ਤਨਖਾਹ ਵੀ ਮਿਲ ਜਾਊਗੀ।"

"ਜੇ ਦੁਕਾਨ 'ਤੇ ਨਹੀਂ ਗਿਆ, ਹੋਰ ਰਿਹਾ ਕਿੱਥੇ ਤਿੰਨ ਦਿਨ?" ਮਾਂ ਸੀਤੋ ਵੀ ਭੁੜਕੀ। ਉਸਨੇ ਤਾਂ ਜਿਸ ਦਿਨ ਦਾ ਕੁੰਨੂੰ ਨੂੰ ਆਪਣੇ ਗਹਿਣੇ ਦੇ ਕੇ ਛੁਡਾਇਆ ਸੀ, ਉਹ ਦੋਵੇਂ ਵੇਲੇ ਲਾਟਾਂ ਵਾਲੀ ਦੇਵੀ ਅੱਗੇ ਹੱਥ ਜੋੜਦੀ ਸੀ, ਮੇਰਾ ਪੁੱਤ ਅੱਗੋਂ ਸਿੱਧੇ ਰਾਹ ਚੱਲੇ। ਲੱਛੂ ਰਾਮ ਪਾਸੋਂ ਇਹ ਸੁਣ ਕੇ ਕਿ ਉਹ ਦੁਕਾਨ 'ਤੇ ਨਹੀਂ ਗਿਆ, ਉਸ ਨੂੰ ਸੱਤੀਂ ਕੱਪੜੀਂ ਅੱਗ ਲੱਗੀ ਹੋਈ ਸੀ।

"ਦੇਖਦੀ ਨਹੀਂ ਪਈ ਕਿੱਥੇ ਰਿਹਾ? ਸ਼ਰਾਬ ਦਾ ਖਿੜਿਆ ਨਸ਼ਾ ਨਹੀਂ ਦੱਸਦਾ ਪਿਆ, ਸ਼ਰਾਬ ਦੀ ਭੱਠੀ ਤੋਂ ਆਇਆ? ਪੁਲਸ ਦੇ ਸੇਕੇ ਹੋਏ ਹੱਡ ਹੁਣ ਆਠਰ ਗਏ ਹੋਣੇ ਐ।"

ਪੁਲਸ ਦਾ ਚੇਤਾ ਆਉਂਦਿਆਂ ਲੱਛੂ ਰਾਮ ਨੂੰ ਇਕ ਵਾਰ ਫੇਰ ਚੰਡਾਲ ਚੜ੍ਹਿਆ। ਕੁੰਨੂੰ ਦੀ ਬਾਂਹ ਫੜ ਕੇ ਉਸਦੇ ਚਿਤੜਾਂ ਵੱਲ ਛਿੱਤਰ ਵਧਾਇਆ। ਜੀਅ ਕੀਤਾ, ਗਿਣ ਗਿਣ ਕੇ ਜੁੱਤੀਆਂ ਮਾਰੇ, ਪਰ ਕੁੰਨੂੰ ਬਾਂਹ ਛੁਡਾਕੇ ਪਰ੍ਹਾਂ ਹੋ ਗਿਆ।

"ਜੁੱਤੀਆਂ ਨਾ ਮਾਰੋ। ਵੱਡੇ ਆਏ ਜੁੱਤੀਆਂ ਮਾਰਨ ਵਾਲੇ।" ਕੁੰਨੂੰ ਗੁੱਰਾਇਆ।

"ਕਿਉਂ ਨਾ ਜੁੱਤੀਆਂ ਮਾਰਾਂ? ਸਾਡਾ ਤੂੰ ਲਹੂ ਪੀ ਜਾਵੇਂ। ਅਸੀਂ ਤੈਨੂੰ ਜੁੱਤੀਆਂ ਨਾ ਮਾਰੀਏ? ਪੁਲਸ ਦੀਆਂ ਜੁੱਤੀਆਂ ਖਾ ਕੇ ਤਰਲੇ ਕਰਦਾ ਸੀ, ਮੈਨੂੰ ਛੁਡਾਉ। ਕੀ ਥੁੜਿਆ ਸੀ, ਤੇਰੇ ਜੰਮਣ ਖੁਣੋਂ? ਸਾਡੀ ਜਾਨ ਦਾ ਖਉ।"

"ਨਾ ਜੰਮਦੇ। ਮੈਂ ਕਿਹਾ ਸੀ, ਮੈਨੂੰ ਜੰਮੋ। ਆਪਣੇ ਸੁਆਦ ਦੀ ਖਾਤਰ ਜੰਮਿਆ।"

"ਖੜੋ ਹਰਾਮਜਾਦਿਆ! ਬੇਸ਼ਰਮਾ! ਕੁੱਤਿਆ! ਮਾਂ-ਪਿਉ ਨੂੰ ਜੰਮਣ ਦੇ ਮਿਹਣੇ ਦਿੰਨਾਂ।" ਲੱਛੂ ਰਾਮ ਇਕ ਵਾਰ ਫੇਰ ਜੁੱਤੀ ਲੈ ਕੇ ਅੱਗੇ ਵਧਿਆ।

ਛੋਟਾ ਭਰਾ ਸ਼ਿੱਬੂ ਆਪਣੇ ਕਮਰੇ ਵਿਚੋਂ ਬਾਹਰ ਆਇਆ। ਵੱਡੇ ਭਰਾ ਲੱਛੂ ਨੂੰ ਚੁੱਪ ਕਰਾਇਆ। ਭਤੀਜੇ ਕੁੰਨੂੰ ਨੂੰ ਪੁਚਕਾਰਿਆ, ਚੁੱਪ ਕਰ! ਆਰਾਮ ਨਾਲ ਰੋਟੀ ਖਾ। ਸਵੇਰੇ ਪਿਉ ਨਾਲ ਸ਼ਹਿਰ ਜਾਈਂ। ਫੇਰ ਭਰਾ-ਭਤੀਜੇ ਨੂੰ ਬੋਲਿਆ-

"ਸਾਰੇ ਮੁਹੱਲੇ ਨੂੰ ਛਿੰਦ ਜ਼ਰੂਰ ਦਿਖਾਉਣੀ ਐ?" ਇਹ ਬੋਲ-ਬੁਲਾਰਾ ਕਰਮ ਚੰਦ ਵੀ ਸੁਣ

ਰਿਹਾ ਸੀ। ਪਰ ਉਹ ਮੁੰਡਿਆਂ ਦੇ ਇਮਤਿਹਾਨੀ-ਪਰਚੇ ਦੇਖਦਾ ਰਿਹਾ।

ਅਗਲੀ ਸਵੇਰ ਨੂੰ ਕਰਮ ਚੰਦ ਰੋਜ਼ ਵਾਂਗ ਆਪਣੇ ਸਾਈਕਲ 'ਤੇ ਸ਼ਹਿਰ ਵੱਲ ਜਾ ਰਿਹਾ ਸੀ, ਤਾਂ ਪਿਛਲੇ ਪਹੀਏ ਦੀ ਹਵਾ ਨਿਕਲ ਗਈ। ਅੱਧਾ ਮੀਲ ਸਾਈਕਲ ਘੜੀਸਿਆ। ਅਜੇ ਵੀ ਸਕੂਲ ਇਕ ਕਿਲੋਮੀਟਰ ਦੂਰ ਸੀ। ਤਨ ਪਸੀਨੇ ਨਾਲ ਗੜੁੱਚ ਹੋ ਗਿਆ। ਹੁੰਮਸ ਨੇ ਸਾਹ ਲੈਣਾ ਵੀ ਔਖਾ ਕੀਤਾ ਹੋਇਆ ਸੀ। ਪਿਆਸ ਨਾਲ ਬੁਰਾ ਹਾਲ ਸੀ। ਨੇੜੇ ਪਿੰਡ ਦੇ ਪੰਡਤਾਂ ਦਾ ਖੂਹ ਸੀ। ਸਾਈਕਲ ਖੂਹ ਉਤੇ ਨਾ ਖੜ੍ਹਾ ਕਰ ਜਾਵਾਂ? ਸਾਈਕਲ ਘੜੀਸਣ ਨਾਲੋਂ ਪੈਦਲ ਤੁਰਨਾ ਸੌਖਾ ਸੀ, ਪਰ ਇੱਥੇ ਪਏ ਸਾਈਕਲ ਦਾ ਪੰਚਰ ਕਿਦਾਂ ਲੱਗੂ? ਤਿਰਕਾਲਾਂ ਨੂੰ ਕੀ ਹੋਊ? ਕਲ੍ਹ ਸਵੇਰ ਨੂੰ ਕੀ ਹੋਊ? ਸਾਈਕਲ ਘੜੀਸਣਾ ਹੀ ਪੈਣਾ ਐ। ਸਕੂਲ ਵੜਨ ਤੋਂ ਪਹਿਲਾਂ ਸਵਰਨਾ ਰਾਮ ਉਸਤਾਦ ਨੂੰ ਕਹੂੰਗਾ, ਪੰਚਰ ਲਾ ਛੱਡੀਂ। ਮਹੀਨੇ ਵਿਚ ਦੂਜੀ ਵਾਰ ਹਵਾ ਨਿਕਲੀ ਐ। ਦੋਵੇਂ ਵਾਰ ਰਾਹ ਵਿਚ ਅੱਧ ਵਿਚਕਾਰ। ਉਸਤਾਦ ਜੀ! ਪੱਕਾ ਪੰਚਰ ਨਹੀਂ ਲਾਉਂਦੇ?

ਰਾਹ ਦੇ ਦੋਵੇਂ ਪਾਸੇ ਝੋਨਾ ਲੱਗਿਆ ਹੋਇਆ ਸੀ। ਖੇਤਾਂ ਵਿਚ ਪਾਣੀ ਖੜ੍ਹਾ ਸੀ। ਪਰ ਪਾਣੀ ਉਤੋਂ ਦੀ ਠੰਡੀ ਹਵਾ ਨਹੀਂ ਆ ਰਹੀ ਸੀ। ਜਦੋਂ ਕਮਾਦ ਤੇ ਮੱਕੀ ਦੇ ਖੇਤ ਆ ਜਾਂਦੇ, ਤਾਂ ਹਵਾ ਹੋਰ ਵੀ ਬੰਦ ਹੋ ਜਾਂਦੀ। ਫਸਲਾਂ ਦੀਆਂ ਕੰਧਾਂ ਹਵਾ ਰੋਕ ਲੈਂਦੀਆਂ। ਅੱਸੂ ਚੜ੍ਹ ਚੁੱਕਾ ਸੀ, ਪਰ ਗਰਮੀ ਨਹੀਂ ਘਟੀ ਸੀ। ਪਿਛਲੇ ਮਹੀਨੇ ਤੋਂ ਮੀਂਹ ਦੀ ਇਕ ਛਿੱਟ ਨਹੀਂ ਵਰ੍ਹੀ ਸੀ। ਭਾਦੋਂ ਸੁੱਕਾ ਹੀ ਲੰਘਿਆ ਸੀ। ਜ਼ਮੀਨ ਤੇ ਹਵਾ ਦੋਨਾਂ ਵਿਚ ਤਪਸ਼ ਵਧੀ ਹੋਈ ਸੀ।

ਕਰਮ ਚੰਦ ਦਾ ਮਨ ਤਾਂ ਰਾਤ ਦਾ ਉਂਝ ਹੀ ਤਪਿਆ ਹੋਇਆ ਸੀ।

ਰਾਤ ਤਾਏ ਦੇ ਟੱਬਰ ਦਾ ਦ੍ਰਿਸ਼ ਖਾਨਦਾਨ ਦੀ ਹਾਲਤ ਦੱਸ ਰਿਹਾ ਸੀ।

ਦਾਦਾ ਦਸੌਂਧੀ ਰਾਮ ਤੇ ਦਾਦੀ ਈਸ਼ਰੀ ਬਹੁਤ ਮਿਹਨਤੀ ਸਨ। ਦਾਦੇ ਦਾਦੀ ਦੇ ਹੱਥਾਂ ਦੇ ਰੱਟਣ ਮੈਂ ਨਿੱਕਾ ਹੁੰਦਾ ਆਪਣੇ ਮੁਲਾਇਮ ਮੁਲਾਇਮ ਪੋਟੇ ਫੇਰ ਕੇ ਟੋਹਂਦਾ ਹੁੰਦਾ ਸੀ। ਅੱਗੋਂ ਮੇਰਾ ਪਿਉ ਸ਼ਿੱਬੂ ਰਾਮ ਤੇ ਤਾਇਆ ਲੱਛੂ ਰਾਮ ਵੀ ਮਿਹਨਤੀ ਹਨ। ਕੋਈ ਐਬ ਨਹੀਂ। ਮੈਂ ਰਾਤਾਂ ਨੂੰ ਪੜ੍ਹਾਈ ਕਰਦਿਆਂ ਆਪਣੇ ਦੀਦੇ ਗਾਲ ਛੱਡੇ। ਪਰ ਅਸੀਂ ਸਭ ਲੋਕ ਗਰੀਬੀ ਦੀ ਦਲਦਲ ਵਿਚੋਂ ਬਾਹਰ ਨਹੀਂ ਆ ਰਹੇ।

ਸਵੇਰੇ ਸੱਤ ਵਜੇ ਸਕੂਲ ਪਹੁੰਚਣ ਲਈ ਤੁਰਿਆ ਸੀ। ਤਿੰਨ ਕਿਲੋਮੀਟਰ ਫਾਸਲਾ ਤੈਅ ਕਰਕੇ ਪੌਣੇ ਅੱਠ ਵਜੇ ਸਕੂਲ ਪਹੁੰਚਣਾ ਸੀ। ਪ੍ਰਾਰਥਨਾ ਸਭਾ ਵਿਚ ਹਾਜ਼ਰ ਹੋਣਾ ਸੀ। ਪੂਰੇ ਅੱਠ ਵਜੇ ਨੌਵੀਂ-ਏ ਜਮਾਤ ਦਾ ਪਹਿਲਾ ਪੀਰੀਅਡ ਲੈਣਾ ਸੀ। ਪਰ ਹੁਣ ਸਾਈਕਲ ਘੜੀਸ ਕੇ ਸਵਾ ਅੱਠ ਵਜੇ ਤਕ ਵੀ ਨਹੀਂ ਪਹੁੰਚ ਹੋਣਾ। ਕੀ ਮੁਸੀਬਤ ਐ? ਕਿਹੀ ਬੇਵਸੀ ਐ?

ਮੈਂ ਕਲ੍ਹ ਹੀ ਹਦੀਆਬਾਦ ਤੋਂ ਆਉਂਦੇ ਮੁੰਡਿਆਂ ਪਵਿੱਤਰ ਸਿੰਘ ਤੇ ਸ਼ਾਮ ਸਿੰਘ ਦੇ ਕੰਨ ਖਿੱਚੇ ਸਨ, ਵੇਲੇ ਸਿਰ ਸਕੂਲ ਕਿਉਂ ਨਹੀਂ ਆਉਂਦੇ? ਅੱਜ ਮੈਂ ਆਪ ਹੀ ਲੇਟ ਆਂ।

ਸਵਰਨਾ ਰਾਮ ਦੀ ਦੁਕਾਨ ਆ ਗਈ।

"ਕੀ ਗੱਲ ਐ ਮਾਸਟਰ ਜੀ! ਅੱਜ ਫੇਰ ਸੈਕਲ ਰੇੜ੍ਹੀ ਆਉਂਦੇ ਓ? ਇਹਦਾ ਏਨਾ ਲਿਹਾਜ ਨਾ ਕਰੋ। ਇਹਦੀ ਸਵਾਰੀ ਕਰੋ। ਇਹ ਸਵਾਰੀ ਕਰਨ ਲਈ ਬਣਿਆ ਐ", ਸਵਰਨਾ ਰਾਮ ਆਪਣੇ ਟਿੱਚਰੀ ਸੁਭਾਅ ਮੁਤਾਬਕ ਬੋਲਿਆ- "ਓਏ! ਮਿਹਰੂ! ਮਾਸਟਰ ਜੀ ਪਦ-ਯਾਤਰਾ ਕਰਕੇ ਆਏ ਐ। ਅੱਜ ਕੱਲ੍ਹ ਲੀਡਰ ਲੋਕ ਪਦ-ਯਾਤਰਾ ਕਰਦੇ ਐ। ਪਾਣੀ ਪਿਲਾ ਤੇ ਨਾਲ਼ ਈ ਪੁੱਛ, ਤੁਸੀਂ ਵੀ ਚੋਣ ਲੜਨੀ ਐ?"

ਮਾਸਟਰ ਕਰਮ ਚੰਦ ਦਾ ਮਨ ਕੀਤਾ, ਸਵਰਨਾ ਰਾਮ ਨੂੰ ਕੋਈ ਜਵਾਬ ਦੇਵੇ, ਪਰ ਥਕੇਵੇਂ ਨਾਲ ਚੂਰ ਹੋ ਚੁੱਕਾ ਤਨ ਲੱਕੜੀ ਦੀ ਢਿੱਲੀ ਜਿਹੀ ਕੁਰਸੀ ਉਤੇ ਢਹਿ ਗਿਆ। ਮਿਹਰੂ ਦਾ



ਲਿਆਂਦਾ ਪਾਣੀ ਦਾ ਗਲਾਸ ਪੀਤਾ। ਪਤਲੂਨ ਦੀ ਜੇਬ ਵਿਚੋਂ ਰੁਮਾਲ ਕੱਢ ਕੇ ਮੂੰਹ ਤੇ ਬਾਹਾਂ ਦਾ ਪਸੀਨਾ ਪੂੰਝਿਆ। ਪਾਣੀ ਦਾ ਖਾਲੀ ਹੋ ਚੁੱਕਾ ਗਲਾਸ ਨਲਕੇ ਉਤੇ ਆਪ ਹੀ ਭਰਿਆ। ਭਰਿਆ ਗਲਾਸ ਕੁਰਸੀ ਦੀ ਸੀਟ ਉਤੇ ਰੱਖ ਕੇ ਰੁਮਾਲ ਉਸ ਨਾਲ ਗਿੱਲਾ ਕੀਤਾ ਤੇ ਮੂੰਹ, ਬਾਹਾਂ ਅਤੇ ਧੌਣ ਉਤੇ ਫੇਰਿਆ। ਸਕੂਲ ਵੱਲ ਪੈਰ ਪੁੱਟੇ। ਸਵੇਰੇ ਨਹਾ ਕੇ ਤੇ ਖਾ ਪੀ ਕੇ ਸਰੀਰ ਵਿਚ ਜੋ ਤਾਜ਼ਗੀ ਤੇ ਚੁਸਤੀ ਆਈ ਸੀ, ਉਹ ਹੁਣ ਅਲੋਪ ਸੀ। ਤਾਂ ਵੀ ਸਕੂਲ ਜਾਣਾ ਜ਼ਰੂਰੀ ਸੀ।

ਸਕੂਲ ਦੇ ਵਿਹੜੇ ਵਿਚ ਇੱਧਰ-ਉੱਧਰ ਨਜ਼ਰ ਘੁਮਾਈ। ਹੈੱਡਮਾਸਟਰ ਬੰਸੀ ਲਾਲ ਨਜ਼ਰ ਨਹੀਂ ਆਏ। ਦਫ਼ਤਰ ਵਿਚ ਹੋਣਗੇ। ਚੰਗਾ ਹੀ ਹੈ। ਕਮਰਾ ਨੰਬਰ ਗਿਆਰਾਂ ਦਾ ਰੁਖ ਕੀਤਾ। ਨੌਵੀਂ-ਏ ਜਮਾਤ ਵਿਚ ਸ਼ੋਰ ਪੈ ਰਿਹਾ ਸੀ। ਕਰਮ ਚੰਦ ਦਾ ਆਕਾਰ ਦੇਖ ਕੇ ਮੁੰਡੇ ਚੁੱਪ ਕਰ ਗਏ। ਹਾਜ਼ਰੀ-ਰਜਿਸਟਰ ਸਟਾਫ਼ ਰੂਮ ਦੀ ਅਲਮਾਰੀ ਵਿਚ ਸੀ। ਕਿਤਾਬਾਂ ਵੀ। ਉੱਧਰ ਜਾਣ ਦਾ ਸਮਾਂ ਨਹੀਂ ਸੀ।

ਪਹਿਲੇ ਬੈਂਚ ਉੱਤੇ ਝਾਤੀ ਮਾਰੀ। ਰਾਮ ਲਾਲ, ਸ਼ਾਮ ਲਾਲ ਤੇ ਗਿਆਨ ਸਿੰਘ ਤਿੰਨਾਂ ਪਾਸ ਹੀ ਕਿਤਾਬਾਂ ਸਨ। ਕਰਮ ਚੰਦ ਨੇ ਸ਼ਾਮ ਲਾਲ ਦੀ ਕਿਤਾਬ ਚੁੱਕ ਲਈ।

"ਕਿਹੜਾ ਸਬਕ ਅੱਜ ਪੜ੍ਹਨਾ ਐ ਬਈ?" ਮਾਸਟਰ ਜੀ ਨੇ ਪੁੱਛਿਆ।

"ਅਵਰ ਟੀਚਰ ਸਰ।"

ਕਰਮ ਚੰਦ ਦੇ ਥੱਕੇ ਚਿਹਰੇ ਉੱਤੇ ਮੁਸਕਰਾਹਟ ਆ ਗਈ। ਉਸ ਨੇ ਪਾਠ-ਪੁਸਤਕ ਦਾ ਸਬਕ "ਅਵਰ ਟੀਚਰ" ਖੋਲ੍ਹ ਲਿਆ।

"ਰਾਮ ਲਾਲ! ਅੱਜ ਤੂੰ ਪੜ੍ਹ ਬਈ!"

ਕਰਮ ਚੰਦ ਨੇ ਪਹਿਲੇ ਬੈਂਚ ਉੱਤੇ ਬੈਠੇ ਪਹਿਲੇ ਮੁੰਡੇ ਨੂੰ ਆਖਿਆ। ਕਰਮ ਚੰਦ ਕਿਤਾਬ ਦਾ ਸਬਕ ਆਪ ਪੜ੍ਹ ਕੇ ਸੁਣਾਉਣ ਅਤੇ ਉਸਦਾ ਭਾਵ ਸਮਝਾਉਣ ਦਾ ਆਦੀ ਹੈ। ਉਹ ਉਨ੍ਹਾਂ ਅਧਿਆਪਕਾਂ ਦਾ ਢੰਗ ਨਹੀਂ ਵਰਤਦਾ, ਜੋ ਆਪ ਕੁਰਸੀ ਉੱਤੇ ਬੈਠੇ ਰਹਿਣਗੇ। ਕੋਈ ਵਿਦਿਆਰਥੀ ਉੱਚੀ ਆਵਾਜ਼ ਨਾਲ ਸਬਕ ਪੜ੍ਹੀ ਜਾਏਗਾ। ਬਾਕੀ ਵਿਦਿਆਰਥੀ, ਕੁਝ ਧਿਆਨ ਨਾਲ, ਬਹੁਤੇ ਬੇਧਿਆਨੀ ਨਾਲ, ਕਿਤਾਬ ਵੱਲ ਦੇਖੀ ਜਾਣਗੇ। ਪਰ ਅੱਜ ਕਰਮ ਚੰਦ ਨੇ ਵੀ ਰਾਮ ਲਾਲ ਨੂੰ ਕਿਹਾ, ਉਹ ਸਬਕ ਪੜ੍ਹੇ। ਪਰ ਉਹ ਆਪ ਕੁਰਸੀ ਉਤੇ ਬੈਠਾ ਨਹੀਂ। ਖੜ੍ਹਾ ਰਿਹਾ। ਰਾਮ ਲਾਲ ਨੇ ਇਕ ਵਾਕ ਪੜ੍ਹਿਆ, ਤਾਂ ਕਰਮ ਚੰਦ ਨੇ ਉਸਦੇ ਅਰਥ ਸਮਝਾਏ। ਜਦੋਂ ਰਾਮ ਲਾਲ ਕੁਝ ਵਾਕ ਪੜ੍ਹ ਚੁੱਕਾ, ਤਾਂ ਉਸਨੇ ਸ਼ਾਮ ਲਾਲ ਨੂੰ ਪੜ੍ਹਨ ਲਈ ਕਿਹਾ। ਸ਼ਾਮ ਲਾਲ ਨੇ ਰਾਮ ਲਾਲ ਦੀ ਕਿਤਾਬ ਉੱਤੋਂ ਹੀ ਕੁਝ ਵਾਕ ਪੜ੍ਹੇ। ਫੇਰ ਗਿਆਨ ਸਿੰਘ ਨੂੰ ਪੜ੍ਹਨ ਲਈ ਕਿਹਾ। ਉਸ ਤੋਂ ਬਾਅਦ ਪਵਿੱਤਰ ਸਿੰਘ ਨੂੰ। ਜੋਗਿੰਦਰ ਪਾਲ ਨੂੰ। ਤੀਰਥ ਨੂੰ।

ਜਦੋਂ ਜੋਗਿੰਦਰ ਪਾਲ ਇਕ ਵਾਕ ਪੜ੍ਹ ਰਿਹਾ ਸੀ ਤਾਂ ਕਰਮ ਚੰਦ ਨੇ ਕਿਹਾ-"ਤੀਰਥ! ਇਸ ਵਾਕ ਦੇ ਅਰਥ ਤੂੰ ਦੱਸ।" ਤੀਰਥ ਸਿੰਘ ਨੇ ਥਿੜਕਦਿਆਂ ਥਿੜਕਦਿਆਂ ਅਰਥ ਕੀਤੇ।

ਵਾਕ ਸੀ-

ਅਰਲੀ ਟੂ ਬੈੱਡ, ਅਰਲੀ ਟੂ ਰਾਈਜ਼,<br>ਮੇਕਸ ਏ ਮੈਨ, ਹੈਲਧੀ, ਵੈਲਧੀ ਐਂਡ ਵਾਈਜ਼।

ਕਰਮ ਚੰਦ ਨੇ ਆਪ ਇਹ ਵਾਕ ਪੰਜਾਬੀ ਵਿਚ ਵਿਸਥਾਰ ਨਾਲ ਸਮਝਾਇਆ। ਕੁਝ ਆਪ ਸਾਹ ਲੈਣ ਲਈ ਤੇ ਕੁਝ ਸ਼ਬਦ ਵਿਚ ਸੁਆਦ ਭਰਨ ਲਈ ਕਰਮ ਚੰਦ ਨੇ ਜਮਾਤ ਨੂੰ ਪ੍ਰਸ਼ਨ ਪੁੱਛਿਆ-"ਕਿਉਂ ਬਈ! ਤੁਹਾਡੇ ਵਿਚੋਂ ਸਵੇਰੇ ਛੇਤੀ ਕੌਣ ਉਠਦਾ ਐ?"

ਕੁਝ ਵਿਦਿਆਰਥੀਆਂ ਨੇ ਹੱਥ ਹਿਲਾਏ।

"ਆਪ ਹੀ ਉੱਠ ਪੈਂਦੇ ਓ, ਜਾਂ ਮਾਂ ਪਿਉ ਉਠਾਉਂਦੇ ਐ?"

"ਮੇਰੇ ਪਿਤਾ ਜੀ ਆਪ ਸਵੇਰੇ ਪੰਜ ਵਜੇ ਉੱਠਦੇ ਐ। ਉਹ ਮੈਨੂੰ ਵੀ ਉਠਾ ਦਿੰਦੇ ਐ।"

"ਸਰ ਮੈਂ ਸੱਚੀ ਗੱਲ ਦੱਸਾਂ?" ਰਾਮ ਲਾਲ ਹੱਸਦਾ ਹੱਸਦਾ ਬੋਲਿਆ। "ਹਾਂ" ਮਾਸਟਰ ਕਰਮ ਚੰਦ ਨੇ ਕਿਹਾ।

"ਸਭ ਬੱਚੇ ਮਾਪਿਆਂ ਨੂੰ ਸਵੇਰੇ ਉਠਾਉਂਦੇ ਐ। ਮੇਰੇ ਪਿਤਾ ਜੀ ਵੀ ਮੈਨੂੰ ਹਲੂਣ ਕੇ ਉਠਾਉਂਦੇ ਐ। ਪਰ ਖੁਸ਼ੀ ਨਾਲ ਕੋਈ ਉੱਠਣਾ ਨਹੀਂ ਚਾਹੁੰਦਾ। ਭਾਦੋਂ-ਅੱਸੂ ਮਹੀਨਿਆਂ ਵਿਚ ਤਾਂ ਸਵੇਰੇ-ਸਵੇਰੇ ਬਿਲਕੁਲ ਉੱਠਣ ਨੂੰ ਮਨ ਨਹੀਂ ਕਰਦਾ।"

"ਗੱਲ ਤੇਰੀ ਰਾਮ ਲਾਲ ਠੀਕ ਐ, ਪਰ ਉੱਠੇ ਬਿਨਾਂ ਨਾ ਪੜ੍ਹਾਈ ਹੋ ਸਕਦੀ ਐ, ਨਾ ਹੋਰ ਕੋਈ ਕੰਮ।" ਕਰਮ ਚੰਦ ਬੋਲਿਆ। ਉਸਨੂੰ ਆਪਣਾ ਬਾਪ ਯਾਦ ਆਇਆ। ਸ਼ਿੱਬੂ ਰਾਮ, ਕਰਮ ਚੰਦ ਤੋਂ ਵੀ ਪਹਿਲਾਂ, ਸਵੇਰੇ ਉੱਠਿਆ ਹੁੰਦਾ ਹੈ। ਮੱਝ ਨੂੰ ਗੁਤਾਵਾ ਕਰਦਾ ਹੈ। ਧਾਰ ਚੋਂਦਾ ਹੈ। ਆਪ ਨਹਾਉਂਦਾ-ਧੋਂਦਾ ਹੈ। ਫੇਰ ਸ਼ਹਿਰ ਜਾਣ ਲਈ ਚੱਲ ਪੈਂਦਾ ਹੈ। ਪਹਿਲਾਂ ਉਹ ਆਪ ਸਾਈਕਲ ਉੱਤੇ ਜਾਂਦਾ ਸੀ। ਪੁੱਤਰ ਨੇ ਕਿਹਾ ਸੀ, ਆਪਾਂ ਦੋਵੇਂ ਸਾਈਕਲ ਉਤੇ ਇਕੱਠੇ ਚਲੇ ਜਾਇਆ ਕਰਾਂਗੇ। ਪਰ ਉਹ ਬੋਲਿਆ, ਮੈਂ ਟੈਂਪੂ 'ਤੇ ਚਲਿਆ ਜਾਇਆ ਕਰੂੰ। ਸਾਈਕਲ 'ਤੇ ਤੂੰ ਹੀ ਜਾਇਆ ਕਰ। ਤੇਰੇ ਲਈ ਵੇਲੇ ਸਿਰ ਪਹੁੰਚਣਾ ਜ਼ਰੂਰੀ ਹੈ। ਨਾਲੇ ਤੂੰ ਕਿੱਥੇ ਟੈਂਪੂ ਵਿਚ ਧੱਕੇ ਖਾਂਦਾ ਰਹੇਂਗਾ?

ਘੰਟੀ ਵੱਜ ਗਈ। ਮਾਸਟਰ ਕਰਮ ਚੰਦ ਦਾ ਅਗਲਾ ਪੀਰੀਅਡ ਖਾਲੀ ਸੀ। ਹੈੱਡ ਮਾਸਟਰ ਸਾਹਿਬ ਦੇ ਕਮਰੇ ਵੱਲ ਤੁਰਿਆ। ਹਾਜ਼ਰੀ ਲਾਉਣੀ ਸੀ। ਹੈੱਡ ਮਾਸਟਰ ਸਾਹਿਬ ਪੁੱਛਣਗੇ, ਸਵੇਰੇ ਲੇਟ ਸੀ? ਪਰ ਦਫਤਰ ਖਾਲੀ ਸੀ। ਯਾਦ ਆਇਆ, ਦੂਜੇ ਪੀਰੀਅਡ ਵਿਚ ਬੰਸੀ ਲਾਲ ਦਸਵੀਂ-ਏ ਨੂੰ ਹਿਸਾਬ ਪੜ੍ਹਾਇਆ ਕਰਦੇ ਐ। ਰਜਿਸਟਰ ਮੇਜ਼ ਉਤੇ ਪਿਆ ਸੀ। ਹਾਜ਼ਰੀ ਲਾਈ। ਸਟਾਫ਼ ਰੂਮ ਵਿਚ ਜਾ ਕੇ ਠੰਡੇ ਪਾਣੀ ਦੇ ਦੋ ਗਿਲਾਸ ਪੀਤੇ। ਕੁਰਸੀ ਦੀ ਪਿੱਠ ਨਾਲ ਢੋਅ ਲਾ ਕੇ ਅਤੇ ਲੱਤਾਂ ਮੇਜ਼ ਹੇਠਾਂ ਢਿੱਲੀਆਂ ਛੱਡ ਕੇ ਅੱਖਾਂ ਮੀਟ ਲਈਆਂ। ਕਾਫੀ ਦੇਰ ਇਉਂ ਬੈਠਾ ਰਿਹਾ। ਤਨ-ਮਨ ਨੂੰ ਆਰਾਮ ਮਿਲਿਆ।

ਪਰ ਮਨ ਦੀਆਂ ਆਵਾਜ਼ਾਂ ਬੰਦ ਨਹੀਂ ਹੋਈਆਂ। ਹੈਲਧੀ, ਵੈਲਧੀ ਤੇ ਵਾਈਜ਼ ਸ਼ਬਦ ਕੰਨਾਂ ਵਿਚ ਗੂੰਜਦੇ ਰਹੇ। ਵਾਈਜ਼ ਤਾਂ ਸ਼ਾਇਦ ਮੈਂ ਅਖਵਾ ਸਕਦਾ ਹਾਂ, ਪਰ ਨਾ ਹੈਲਧੀ ਆਂ, ਨਾ ਵੈਲਧੀ ਆਂ। ਪਿਛਲੇ 30 ਸਾਲਾਂ ਤੋਂ ਲਗਪਗ ਰੋਜ਼ ਹੀ ਸਵੇਰੇ ਛੇਤੀ ਉੱਠਦਾ ਰਿਹਾ ਆਂ, ਪਰ ਨਾ ਮੇਰੀ ਸਿਹਤ ਵਧੀਆ ਬਣੀ, ਨਾ ਧਨ ਹੀ ਮਿਲਿਆ।

ਸ਼ਾਮ ਨੂੰ ਸਵਰਨਾ ਰਾਮ ਤੋਂ ਸਾਈਕਲ ਲੈਂਦਿਆਂ ਸੁਣਨਾ ਪਿਆ – "ਮਾਸਟਰ ਜੀ! ਇਹ ਸੈਕਲ ਨਹੀਂ ਹੁਣ ਤੁਹਾਡੇ ਕਾਬਲ। ਇਹਨੂੰ ਕੰਡਮ ਕਰੋ। ਜੇ ਕਹੋ, ਤਾਂ ਕਿਸੇ ਲੋੜਵੰਦ ਨੂੰ ਮੈਂ ਇਹ ਵੇਚ ਦਿੰਨਾਂ। ਤਿੰਨ ਕੁ ਸੌ ਰੁਪਏ ਮਿਲ ਜਾਣਗੇ। ਇਹ ਅੱਸੀ ਮਾਡਲ ਦਾ ਸੈਕਲ ਐ। ਹੁਣ ਤਾਂ ਸਦੀ ਵੀ ਬਦਲ ਗਈ ਐ। ਬਾਰਾਂ ਪੰਦਰਾਂ ਸੌ ਰੁਪਏ ਖਰਚ ਕੇ ਨਵਾਂ ਸੈਕਲ ਕਢਾਉ।"

ਪਰ ਬਾਰਾਂ ਪੰਦਰਾਂ ਸੌ ਰੁਪਏ ਕਿੱਥੋਂ ਕੱਢਾਂ?

ਸਵਰਨਾ ਰਾਮ ਨੂੰ ਕੋਈ ਜਵਾਬ ਦਿੱਤੇ ਬਿਨਾਂ ਸਾਈਕਲ ਫੜਿਆ, ਤੇ ਮੋਹਣ ਲਾਲ ਸਰਾਫ਼ ਦੇ ਘਰ ਨੂੰ ਤੁਰ ਪਿਆ।

ਮੋਹਨ ਲਾਲ ਸਰਾਫ਼ ਦੀ ਧੀ ਰੋਜ਼ੀ ਬਾਰ੍ਹਵੀਂ ਵਿਚ ਪੜ੍ਹਦੀ ਹੈ, ਤੇ ਪੁੱਤਰ ਜਵਾਹਰ ਲਾਲ ਦਸਵੀਂ ਵਿਚ। ਦੋਵਾਂ ਪਾਸ ਦੋ ਘੰਟੇ ਬੈਠ ਕੇ ਉਨ੍ਹਾਂ ਨੂੰ ਸਕੂਲ ਤੋਂ ਮਿਲਿਆ ਕੰਮ ਕਰਵਾਉਣਾ ਕਰਮ ਚੰਦ ਦਾ ਕੰਮ ਹੈ। ਦੋਨਾਂ ਦੀ ਟਿਊਸ਼ਨ ਫੀਸ ਪੰਜ ਸੌ ਰੁਪਏ ਮਹੀਨਾ ਹੈ। ਕੰਮ ਸੌਖਾ ਨਹੀਂ। ਰੋਜ਼ੀ ਮਸਤ-ਮੌਲਾ ਹੈ, ਤੇ ਜਵਾਹਰ ਇਲਤੀ। ਦੋਨਾਂ ਨੂੰ ਪੜ੍ਹਾਈ ਦੀ ਪ੍ਰਵਾਹ ਨਹੀਂ। ਪਰ ਕਿਉਂਕਿ ਮਾਸਟਰ ਕਰਮ ਚੰਦ ਨੇ ਜਾ ਕੇ ਉਹਨਾਂ ਪਾਸ ਬੈਠਣਾ ਹੁੰਦਾ ਹੈ, ਇਸੇ ਕਰਕੇ ਦੋਨਾਂ ਨੂੰ ਵੀ ਮਾਸਟਰ ਜੀ ਪਾਸ ਬੱਝ ਕੇ ਬੈਠਣਾ ਪੈਂਦਾ ਹੈ। ਜੇ ਅਧਿਆਪਕ ਬੈਠਾ ਹੈ, ਤਾਂ ਕੁਝ ਨਾ ਕੁਝ ਪੜ੍ਹਿਆ ਵੀ ਜਾਊ। ਦਿਮਾਗ ਵਿਚ ਵੀ ਕੁਝ ਪੈ ਜਾਊ। ਤਾਂ ਵੀ ਸਕੂਲ ਤੋਂ ਸ਼ਿਕਾਇਤ ਆ ਗਈ, ਇਹ ਕੰਮ ਨਹੀਂ ਕਰਦੇ। ਮੋਹਣ ਲਾਲ ਦੀ ਪਤਨੀ



ਸ਼ਕੁੰਤਲਾ ਨੇ ਕਰਮ ਚੰਦ ਨੂੰ ਇਹੋ ਗੱਲ ਪੁੱਛ ਲਈ।

"ਕਿਉਂ ਬਈ! ਤੁਹਾਡੇ ਸਕੂਲ-ਟੀਚਰ ਤੁਹਾਡੇ ਬਾਰੇ ਸ਼ਕਾਇਤ ਕਿਉਂ ਕਰਦੇ ਐ? ਤੁਸੀਂ ਜਮਾਤ ਵਿਚ ਪੁੱਛੇ ਜਾਂਦੇ ਸਵਾਲਾਂ ਦਾ ਜਵਾਬ ਨਹੀਂ ਦਿੰਦੇ", ਕਰਮ ਚੰਦ ਨੇ ਸ਼ਕੁੰਤਲਾ ਦੇ ਖੜ੍ਹਿਆਂ ਹੀ ਦੋਨਾਂ ਨੂੰ ਪੁੱਛਿਆ।

"ਦਿੰਦੇ ਆਂ, ਸਰ!" ਰੋਜ਼ੀ ਨੇ ਆਪਣੇ ਸ਼ੋਖ ਰੰਗ ਦੇ ਫੁੱਲਦਾਰ ਜੰਪਰ ਦੇ ਵੱਟ ਹੱਥ ਨਾਲ ਕੱਢਦਿਆਂ ਕਿਹਾ।

"ਤਾਂ, ਫੇਰ ਦੱਸੋ, ਪੁਲਾੜ ਵਿਚ ਜਾਣ ਵਾਲੇ ਪਹਿਲੇ ਵਿਅਕਤੀ ਦਾ ਕੀ ਨਾਮ ਸੀ? ਇਹ ਕਿਹੜੇ ਦੇਸ਼ ਦਾ ਸੀ?" ਕਰਮ ਚੰਦ ਨੇ ਵਾਰੀ ਵਾਰੀ ਦੋਨਾਂ ਦੇ ਮੂੰਹਾਂ ਵੱਲ ਦੇਖਿਆ। ਦੋਵੇਂ ਨਹੀਂ ਬੋਲੇ।

"ਬੀਬੀ ਜੀ! ਘੋਲ ਕੇ ਤਾਂ ਸਿਰਾਂ ਵਿਚ ਪਾਇਆ ਨਹੀਂ ਜਾ ਸਕਦਾ। ਦੱਸਿਆ ਤੇ ਸਮਝਾਇਆ ਸਭ ਕੁਝ ਜਾਂਦਾ ਐ। ਪਰ ਯਾਦ ਰੱਖਣਾ ਤਾਂ ਇਹਨਾਂ ਦਾ ਕੰਮ ਐ।"

ਸ਼ਕੁੰਤਲਾ ਇਹ ਜਾਣਦੀ ਸੀ, ਕਰਮ ਚੰਦ ਦੋ ਘੰਟੇ ਰੋਜ਼ੀ ਤੇ ਜਵਾਹਰ ਨੂੰ ਕੁਝ ਨਾ ਕੁਝ ਸਮਝਾਉਂਦਾ ਹੀ ਰਹਿੰਦਾ ਹੈ। ਉਹ ਤਾਂ ਕਈ ਵਾਰ ਇਹ ਵੀ ਸੋਚਦੀ ਐ, ਧੰਨ ਐ ਮਾਸਟਰ, ਜੋ ਇੰਨੀ ਸਿਰ-ਖਪਾਈ ਕਰਦੇ ਐ। ਉਹ ਅਕਸਰ ਹੀ ਕਰਮ ਚੰਦ ਦੇ ਪੜ੍ਹਾਉਂਦਿਆਂ ਬੈਠਕ ਵਿਚ ਆ ਬੈਠਦੀ ਹੈ। ਕਦੇ ਮਟਰ ਕੱਢਣ ਲੱਗ ਪੈਂਦੀ ਹੈ। ਕਦੇ ਗੋਭੀ ਚੀਰ ਲੈਂਦੀ ਹੈ। ਕਦੇ ਚੁੰਨੀ ਨੂੰ ਮਕੇਸ਼ ਲਾ ਲੈਂਦੀ ਹੈ।

ਅੱਜ ਦੋ ਘੰਟੇ ਪੜ੍ਹਾ ਚੁੱਕਣ ਤੋਂ ਬਾਅਦ ਕਰਮ ਚੰਦ ਉੱਠਣ ਲੱਗਾ, ਤਾਂ ਸ਼ਕੁੰਤਲਾ ਨੇ ਮਾਸਟਰ ਜੀ ਨੂੰ ਮਹੀਨੇ ਦੀ ਫੀਸ ਫੜਾਈ। ਕਰਮ ਚੰਦ ਨੇ ਗਿਣੇ, ਤਾਂ ਪੰਜ ਸੌ ਦੀ ਥਾਂ ਚਾਰ ਸੌ ਸੱਠ ਨਿਕਲੇ। ਮਾਸਟਰ ਜੀ ਨੇ ਰਕਮ ਦੀ ਗਿਣਤੀ ਦੱਸੀ।

"ਮਾਸਟਰ ਜੀ! ਤੁਸੀਂ ਮਹੀਨੇ ਵਿਚ ਦੋ ਛੁੱਟੀਆਂ ਕੀਤੀਆਂ ਸੀ। ਮੈਂ ਚਾਲੀ ਰੁਪਏ ਕੱਟ ਲਏ ਐ।"

ਕਰਮ ਚੰਦ ਨੂੰ ਇਹ ਗੱਲ ਬੁਰੀ ਹੀ ਨਹੀਂ ਲੱਗੀ, ਵੱਟ ਵੀ ਚੜ੍ਹਿਆ। ਪਰ ਜੁਆਨ ਹੋਣ ਦੇ ਬਾਵਜੂਦ ਉਹ ਵੱਟ ਜ਼ਿਆਦਾ ਨਹੀਂ ਖਾਂਦਾ। ਪੈਸੇ ਵੱਲੋਂ ਅੜੇ-ਥੁੜੇ ਲੋਕਾਂ ਨੂੰ ਜ਼ਿਆਦਾ ਵੱਟ ਨਹੀਂ ਚਾਹੀਦਾ, ਉਹ ਇਹੋ ਜਿਹੇ ਮੌਕੇ ਉਤੇ ਆਪਣੇ ਆਪ ਨੂੰ ਸਮਝਾ ਲਿਆ ਕਰਦਾ ਹੈ। ਇਸ ਟਿਊਸ਼ਨ ਬਾਰੇ ਤਾਂ ਇਹ ਵੀ ਤਸੱਲੀ ਹੈ ਕਿ ਅਜੇ ਸਾਲਾਨਾ ਇਮਤਿਹਾਨ ਛੇ-ਸੱਤ ਮਹੀਨਿਆਂ ਨੂੰ ਹੋਣੇ ਹਨ। ਏਨੇ ਮਹੀਨੇ ਪੰਜ ਸੌ ਰੁਪਏ ਮਹੀਨਾ ਆਏ ਜਾਣੇ ਹਨ। ਪਰ ਅਚਾਨਕ ਚੇਤਾ ਆਇਆ, ਐਤਕੀ ਤਾਂ ਚਾਰ ਸੌ ਸੱਠ ਰੁਪਏ ਹੀ ਮਿਲੇ ਹਨ। ਔਤਰੀਆਂ ਛੁੱਟੀਆਂ ਕਿਉਂ ਕਰਨੀਆਂ ਪੈ ਗਈਆਂ।

ਤਾਰਾ ਜਿਉਂ ਬਿਮਾਰ ਹੋ ਗਈ ਸੀ। ਛੁੱਟੀ ਕਰਨੀ ਈ ਪੈਣੀ ਸੀ। ਵਿਚਾਰੀ ਮਰਨ ਕੰਢੇ ਸੀ। ਜੇ ਮਰ ਜਾਂਦੀ? ਪੇਕੀਂ ਸਹੁਰੀਂ ਭੰਡੀ ਹੋਣੀ ਸੀ। ਸਹੁਰਿਆਂ ਨੇ ਕਹਿਣਾ ਸੀ, ਸਾਡੀ ਧੀ ਮਾਰ ਦਿੱਤੀ। ਮੇਰੇ ਮਾਂ-ਪਿਉ ਊਂ ਈ ਹੈਰਾਨੀ ਨਾਲ ਪੁੱਛ ਰਹੇ ਸਨ, ਇਹਨੂੰ ਤਾਰਾ ਨੂੰ ਕੀ ਬਿਮਾਰੀ ਐ? ਚੰਗੀ ਭਲੀ ਤਾਂ ਸੀ। ਕੀ ਦੱਸਦਾ? ਉਹਨੂੰ ਗਰਭ ਠਹਿਰ ਗਿਆ ਸੀ। ਤਾਰਾ ਨੇ ਪਿੰਡ ਦੀ ਦਾਈ ਤੋਂ ਆਪਣੇ ਅੰਦਰ ਦਵਾਈ ਰਖਵਾ ਲਈ ਸੀ। ਦਾਈ ਬਾਰੇ ਤੀਵੀਆਂ ਵਿਚ ਮਸ਼ਹੂਰ ਸੀ, ਉਹਦੀ ਦਵਾਈ ਬੜੀ ਅਸਰਦਾਰ ਹੈ। ਗਰਭ ਤਾਂ ਗਿਰ ਗਿਆ, ਪਰ ਤਾਰਾ ਦਰਦ ਨਾਲ ਬਹੁਤ ਤੜਫੀ। ਉੱਚੀ-ਉੱਚੀ ਰੋਈ। ਮੈਨੂੰ ਬਚਾ ਲਉ। ਮੈਂ ਮਰ ਜਾਣਾ ਐ। ਪਿੱਛੋਂ ਕਈ ਦਿਨ ਖੂਨ ਨਾ ਬੰਦ ਹੋਇਆ। ਮਜਬੂਰਨ ਛੁੱਟੀ ਕਰਕੇ ਉਸਨੂੰ ਸਾਈਕਲ ਦੇ ਪਿੱਛੇ ਬੈਠਾਇਆ। ਸ਼ਹਿਰ ਲਿਜਾ ਕੇ ਸਿਵਲ ਹਸਪਤਾਲ ਦੀ ਲੇਡੀ ਡਾਕਟਰ ਨੂੰ ਦਿਖਾਇਆ। ਉਸ ਨੇ ਅੰਦਰ ਸਾਫ਼ ਕੀਤਾ। ਅਗਲੇ ਦਿਨ ਫੇਰ ਹਸਪਤਾਲ ਲੈ ਕੇ ਗਿਆ। ਮਾਪਿਆਂ ਨੂੰ ਕੀ ਦੱਸਦਾ?

ਹੁਣ ਤਾਰਾ ਕਹਿੰਦੀ ਹੈ-ਮੇਰੇ ਨੇੜੇ ਨਾ ਆਉ। ਤੁਹਾਡਾ ਸਰੀਰ ਤਾਂ ਸੁੱਕਾ ਜਿਹਾ ਐ, ਪਰ ਤੁਹਾਡੀ ਲਾਗ ਬੜੀ ਜ਼ਬਰਦਸਤ ਐ। ਮੇਰੇ ਨੇੜੇ ਆਏ ਨਹੀਂ, ਬੱਚੇ ਦੀ ਉਮੀਦਵਾਰੀ ਹੋਈ ਨਹੀਂ। ਮੈਨੂੰ ਬਖ਼ਸ਼ੋ। ਮਸੀਂ ਮਰਨੋਂ ਬਚੀ ਆਂ। ਮੇਰਾ ਪੁੱਤ ਰੁਲ ਜਾਊਗਾ। ਮਸਾਂ ਦੋ ਸਾਲ ਦਾ ਐ। ਤੁਹਾਡਾ ਕੀ ਜਾਣਾ ਐ? ਮਰਦ ਤਾਂ ਨਹਾਤਾ ਘੋੜਾ ਐ। ਦੁੱਖ ਤਾਂ ਸਾਰਾ ਤੀਵੀਂ ਨੂੰ ਐ।

ਕਰਮ ਚੰਦ ਆਪ ਵੀ ਪਹਿਲੇ ਬੱਚੇ ਨਵਦੇਵ ਦੇ ਜਨਮ ਵੇਲੇ ਇਹੋ ਸੋਚਦਾ ਸੀ, ਬੱਚੇ ਸਿਰਫ਼ ਦੋ ਹੀ ਚਾਹੀਦੇ ਐ। ਨਵਦੇਵ ਪੰਜ ਸਾਲ ਦਾ ਹੋ ਜਾਏ, ਫੇਰ ਅਗਲਾ ਬੱਚਾ ਚਾਹਾਂਗੇ। ਉਹ ਸੰਤਾਨ-ਸੰਜਮ ਦੇ ਢੰਗ-ਤਰੀਕੇ ਜਾਣਦਾ ਹੈ। ਕੰਡੋਮ ਖਰੀਦ ਕੇ ਰਖਦਾ ਹੈ। ਪਰ ਜਦੋਂ ਜੋਸ਼ ਆਉਂਦਾ ਐ, ਤਾਂ ਕੰਡੋਮ ਵਰਤਣ ਵੱਲੋਂ ਅਵੇਸਲਾ ਹੋ ਜਾਂਦਾ ਐ। ਉਸਦੀ ਦਲੀਲ ਐ, ਮੈਂ ਕਰਾਂ ਵੀ ਕੀ ਕਰਾਂ? ਤਾਰਾ ਗੋਲ-ਮਟੋਲ ਮਨ-ਮੋਹਣੀ ਬਹੁਤ ਐ। ਹਸਦੀ ਹੈ, ਤਾਂ ਗਲ੍ਹਾਂ ਵਿਚ ਐਸੇ ਡੂੰਘ ਪੈਂਦੇ ਹਨ ਕਿ ਕਰਮ ਚੰਦ ਇਹਨਾਂ ਖੂਹਾਂ ਵਿਚ ਗੋਤੇ ਖਾਣ ਲੱਗ ਪੈਂਦਾ ਹੈ। ਜਦੋਂ ਰਾਤ ਨੂੰ ਇਕ ਹੀ ਬਿਸਤਰੇ 'ਤੇ ਇਕੱਠੇ ਹੋ ਜਾਂਦੇ ਹਨ ਤਾਂ ਕਰਮ ਚੰਦ ਤਾਰਾ ਦੇ ਗੁਦਗੁਦੇ ਤਨ ਦੀ ਛੁਹ ਨਾਲ ਹੀ ਮਦਹੋਸ਼ ਹੋ ਜਾਂਦਾ ਐ, ਤੇ ਹੋਸ਼ ਉਦੋਂ ਹੀ ਆਉਂਦੀ ਹੈ, ਜਦੋਂ ਤਨ ਦੀ ਅਕੜਾਂਦ ਲਹਿ ਚੁੱਕੀ ਹੁੰਦੀ ਹੈ।

ਉਂਞ ਕਰਮ ਚੰਦ ਇਹ ਵੀ ਸੋਚਦਾ ਹੈ, ਮਨੋਂ ਤਾਂ ਮੈਂ ਖ਼ੁਸ਼ ਨਹੀਂ ਰਹਿੰਦਾ। ਫੇਰ ਮੈਨੂੰ ਤਾਰਾ ਪਾਸ ਜਾ ਕੇ ਇੰਨਾ ਜੋਸ਼ ਕਿਉਂ ਆ ਜਾਂਦਾ ਹੈ?

ਐੱਸ. ਡੀ. ਸੀਨੀਅਰ ਸੈਕੰਡਰੀ ਸਕੂਲ ਵਿਚ ਤਿੰਨ ਸਾਲ ਤੋਂ ਪੜ੍ਹਾ ਰਿਹਾ ਹੈ, ਪਰ ਤਨਖਾਹ ਸਿਰਫ਼ ਤਿੰਨ ਹਜ਼ਾਰ ਰੁਪਏ ਮਹੀਨਾ ਹੀ ਦਿੰਦੇ ਹਨ। ਪੰਜ ਸੌ ਰੁਪਏ ਮਹੀਨਾ ਟਿਊਸ਼ਨ ਦੇ। ਉਸ ਵਿਚੋਂ ਵੀ ਬੀਬੀ ਸ਼ਕੁੰਤਲਾ ਨੇ ਅੱਜ ਚਾਲੀ ਰੁਪਏ ਕੱਟ ਲਏ। ਏਨੀ ਰਕਮ ਨਾਲ ਕਿਹੜੀਆਂ ਕਿਹੜੀਆਂ ਗ਼ਰਜ਼ਾਂ ਪੂਰੀਆਂ ਹੋਣ? ਚਾਰ ਸਾਲ ਪਹਿਲਾਂ ਸਰਕਾਰੀ ਸਕੂਲਾਂ ਦੀਆਂ ਅਸਾਮੀਆਂ ਨਿਕਲੀਆਂ ਸਨ। ਦਰਖਾਸਤ ਦਿੱਤੀ ਸੀ, ਪਰ ਅੱਜ ਤਕ ਇੰਟਰਵਿਊ ਨਹੀਂ ਹੋਈ।

ਅਸਲ ਵਿਚ ਤੰਗੀ ਤੁਰਸ਼ੀ ਉਦੋਂ ਤੋਂ ਹੀ ਦੇਖਦਾ ਆਇਆ ਹੈ, ਜਦੋਂ ਦੀ ਹੋਸ਼ ਸੰਭਾਲੀ ਹੈ। ਇਕ ਘਟਨਾ ਅੱਜ ਤਕ ਨਹੀਂ ਭੁੱਲੀ। ਯਾਦ ਕਰਕੇ ਜ਼ਲਾਲਤ ਮਹਿਸੂਸ ਹੁੰਦੀ ਹੈ। ਬੂੜਾ ਸਿੰਘ ਬਸਰਾ ਦੀ ਧੀ ਦਾ ਵਿਆਹ ਸੀ। ਦਾਦੀ ਈਸ਼ਰੀ ਨੇ ਪੁੱਛਿਆ ਸੀ, "ਕੰਮੂ ਵਿਆਹ ਤੇ ਜਾਣੈ?"

"ਹਾਂ, ਮਾਂ ਜੀ।" ਦੋ ਸਾਲਾਂ ਦਾ ਕਰਮ ਚੰਦ ਚਾਅ ਨਾਲ ਬੋਲਿਆ। ਦਾਦੀ ਨੇ ਇਕ ਹੱਥ ਵਿਚ ਲੋਹੇ ਦੀ ਬਾਲਟੀ ਚੁੱਕੀ ਹੋਈ ਸੀ, ਜਿਸ ਵਿਚ ਨਿੱਕੇ ਵੱਡੇ ਡੋਲ ਤੇ ਬਰਤਨ ਪਾਏ ਹੋਏ ਸਨ। ਦੂਜੇ ਹੱਥ ਦੀ ਉਂਗਲੀ ਨਾਲ ਕਰਮ ਚੰਦ ਨੂੰ ਤੋਰ ਲਿਆ। ਵਿਆਹ ਵਾਲੇ ਘਰ ਵਿਚ ਪਹੁੰਚੇ, ਲੱਡੂ ਵੱਟੇ ਜਾ ਰਹੇ ਸਨ, ਤੇ ਕੜਾਹੀ ਵਿਚ ਜਲੇਬੀਆਂ ਨਿਕਲ ਰਹੀਆਂ ਸਨ। ਕਰਮ ਚੰਦ ਦੇਖ ਕੇ ਭੁੜਕਿਆ-"ਮਾਂ ਜੀ ਲੱਡੂ ਲੈਣੇ ਐ।"

"ਹੁਣੇ ਨਹੀਂ। ਠਹਿਰ ਕੇ। ਜੰਞ ਆ ਲਵੇ," ਈਸ਼ਰੀ ਨੇ ਪੋਤੇ ਨੂੰ ਧੀਮੀ ਆਵਾਜ਼ ਨਾਲ ਸਮਝਾਇਆ। ਪਰ ਕਰਮ ਚੰਦ ਨੇ ਜ਼ਿੱਦ ਕੀਤੀ, "ਠਹਿਰ ਕੇ ਨਹੀਂ। ਹੁਣੇ।"

ਘਰ ਵਿਚ ਤਾਂ ਜਦੋਂ ਮਾਂ ਧਰਮੀ ਰੋਟੀ ਪਕਾ ਰਹੀ ਹੁੰਦੀ ਹੈ, ਤਾਂ ਕਰਮ ਚੰਦ ਤੇ ਭੈਣ ਜ਼ਿੱਦ ਕਰਕੇ ਤਵੇ ਉਤੇ ਨਿੱਕੀਆਂ ਟਿੱਕੀਆਂ ਪਕਾ ਲਿਆ ਕਰਦੇ ਹਨ, ਇੱਥੇ ਕਿਉਂ ਨਹੀਂ? ਜਦੋਂ ਕਰਮ ਚੰਦ ਨੇ ਬਹੁਤੀ ਹੀ ਜ਼ਿੱਦ ਕੀਤੀ, ਤਾਂ ਦਾਦੀ ਨੇ ਚਪੇੜ ਉੱਘਰੀ। ਕਰਮ ਚੰਦ ਡਰ ਗਿਆ। ਤਾਂ ਵੀ ਲੱਡੂਆਂ ਨਾਲ ਭਰੇ ਟੋਕਰੇ ਵੱਲ ਲਲਚਾਈਆਂ ਨਜ਼ਰਾਂ ਨਾਲ ਦੇਖਦਾ ਰਿਹਾ।

ਜੰਞ ਰੋਟੀ ਖਾਣ ਆਈ। ਲੜਕੀ ਦੇ ਪਿਤਾ ਨੇ ਖਾਸ ਖਾਤਰਦਾਰੀ ਦੀ ਖਾਤਰ ਇਸ ਪਹਿਲੀ ਰੋਟੀ ਦੇ ਸਮੇਂ ਮਿੱਠਾ-ਭੱਤ (ਲੱਡੂ-ਜਲੇਬੀਆਂ) ਵਰਤਾਇਆ। ਪਿੱਛੋਂ ਮੂੰਹ ਕਰਾਰਾ ਕਰਨ ਲਈ ਮਾਂਹ ਛੋਲਿਆਂ ਦੀ ਦਾਲ ਮੰਡੇ ਤੇ ਪਕੌੜੀਆਂ ਵਾਲਾ ਰੈਤਾ। ਰੋਟੀ ਖਾਧੀ ਗਈ, ਤਾਂ ਵਰਤਾਵਿਆਂ ਨੇ ਜੂਠੇ ਥਾਲ ਚੁੱਕ ਚੁੱਕ ਕੇ ਨਲਕੇ ਪਾਸ ਬੈਠੀ ਈਸ਼ਰੀ ਦੇ ਸਾਹਮਣੇ ਢੇਰੀ ਕਰ ਦਿੱਤੇ, ਸਾਫ਼ ਕਰਨ ਲਈ।



ਜਿਹੜਾ ਪਹਿਲਾ ਥਾਲ ਆਇਆ, ਉਸ ਵਿਚ ਕਿਸੇ ਬਜ਼ੁਰਗ ਪ੍ਰਾਹੁਣੇ ਨੇ ਵਰਤਾਏ ਗਏ ਚਾਰੇ ਲੱਡੂ ਅਣ-ਖਾਧੇ ਛੱਡੇ ਹੋਏ ਸਨ। ਈਸ਼ਰੀ ਨੇ ਚਾਰੇ ਲੱਡੂ ਚੁੱਕ ਲਏ ਤੇ ਨੇੜੇ ਪਏ ਇਕ ਬਰਤਨ ਵਿਚ ਤਿੰਨ ਲੱਡੂ ਪਾ ਕੇ ਚੌਥਾ ਲੱਡੂ ਨਿੱਕੇ ਜਿਹੇ ਕਰਮ ਚੰਦ ਨੂੰ ਫੜਾ ਦਿੱਤਾ, "ਇਹ ਤਾਂ ਗੰਦਾ ਐ। ਨਾਲੇ ਜੂਠਾ ਐ।" ਕਰਮ ਚੰਦ ਬੋਲਿਆ। ਥਾਲ ਵਿਚ ਪਵਾਈ ਗਈ ਦਾਲ ਦਾ ਦਾਗ਼ ਇਕ ਪਾਸੇ ਲੱਡੂ ਨੂੰ ਲੱਗਾ ਹੋਇਆ ਸੀ।

"ਗੰਦਾ ਨਹੀਂ। ਅੰਨ ਨਹੀਂ ਨਿੰਦੀ ਦਾ, ਪੁੱਤ।" ਈਸ਼ਰੀ ਬੋਲੀ। ਉਹ ਜੂਠੇ ਬਰਤਨ ਸਾਫ਼ ਕਰਨ ਲੱਗ ਪਈ। ਥਾਲਾਂ ਵਿਚ ਬਚੀ ਦਾਲ ਲੋਹੇ ਦੀ ਬਾਲਟੀ ਵਿਚ ਪਾਈ ਗਈ-ਘਰ ਦੀ ਮੱਝ ਦੇ ਗੁਤਾਵੇ ਵਿਚ ਰਲਾਉਣ ਲਈ। ਕਰਮ ਚੰਦ ਕੁਝ ਦੇਰ ਪਰ੍ਹੇ ਪਏ ਲੱਡੂਆਂ ਦੇ ਟੋਕਰੇ ਵੱਲ ਦੇਖਦਾ ਰਿਹਾ, ਤੇ ਫੇਰ ਹੱਥ ਦਾ ਲੱਡੂ ਖਾਣ ਲੱਗ ਗਿਆ।

ਜਦੋਂ ਜੰਞ ਤੋਂ ਬਾਅਦ, ਘਰ ਆਇਆ ਮੇਲ ਵੀ ਰੋਟੀ ਖਾ ਬੈਠਾ, ਤਾਂ ਲੜਕੀ ਦੀ ਮਾਂ ਨੇ ਈਸ਼ਰੀ ਤੇ ਉਸਦੇ ਪਤੀ ਦਸੌਂਧੀ ਰਾਮ ਲਈ ਰੋਟੀ ਦਿੱਤੀ। ਈਸ਼ਰੀ ਨੇ ਨਾਲ ਲਿਆਂਦੇ ਭਾਂਡਿਆਂ ਵਿਚ ਅਲੱਗ-ਅਲੱਗ ਲੱਡੂ-ਜਲੇਬੀਆਂ, ਮੰਡੇ, ਦਾਲ ਤੇ ਰੈਤਾ ਪਵਾ ਲਿਆ। ਘਰ ਆ ਕੇ ਸਾਰੇ ਪਰਿਵਾਰ ਨੂੰ ਇਹ ਰੋਟੀ ਵਰਤਾਈ। ਸਭ ਨੇ ਖਾਧੀ, ਸਮੇਤ ਕਰਮ ਚੰਦ ਦੇ। ਜੂਠਾ ਕੀ ਐ, ਸੁੱਚਾ ਕੀ ਐ, ਇਹ ਤਾਂ ਕਰਮ ਚੰਦ ਨੂੰ ਉਸ ਉਮਰ ਵਿਚ ਵੀ ਸਮਝ ਸੀ, ਪਰ ਇਹ ਗੱਲ ਹੋਰ ਵੱਡਾ ਹੋਣ ਤੋਂ ਬਾਅਦ ਉਸ ਨੂੰ ਸਮਝ ਆਈ ਕਿ ਅਸੀਂ ਪਿੰਡ ਦੇ ਲਾਗੀ ਹਾਂ। ਸਾਡਾ ਦਾਦਾ ਤੇ ਦਾਦੀ ਵਿਆਹ-ਸ਼ਾਦੀਆਂ ਉਤੇ ਭਾਂਡੇ ਮਾਂਜਣ ਦਾ ਕੰਮ ਕਰਦੇ ਹਨ। ਦਾਦੀ ਈਸ਼ਰੀ ਖੂਹ ਤੋਂ ਪਾਣੀ ਦੇ ਘੜੇ ਭਰ ਕੇ ਘਰ ਘਰ ਵਿਚ ਪਹੁੰਚਾਉਣ ਦਾ ਕੰਮ ਵੀ ਕਰਦੀ ਹੈ। ਜਦੋਂ ਬੈਲਾਂ ਵਾਲੀਆਂ ਰੰਗੀਨ ਗੱਡੀਆਂ ਉੱਤੇ ਤੇ ਹੋਰ ਪਿੱਛੋਂ ਕਾਰਾਂ ਵਿਚ, ਨਵੀਆਂ ਵਿਆਹੀਆਂ ਕੁੜੀਆਂ ਸਹੁਰੇ ਨਹੀਂ ਜਾਣ ਲੱਗ ਪਈਆਂ ਸਨ, ਦਾਦਾ ਦਸੌਂਧੀ ਰਾਮ, ਬਰਾਦਰੀ ਦੇ ਹੋਰ ਸਾਥੀਆਂ ਨਾਲ, ਦੋ ਬਾਂਸਾਂ ਉਤੇ ਟਿਕਾਈ ਹੋਈ ਡੋਲੀ ਮੋਢਿਆਂ ਉਤੇ ਚੁੱਕ ਕੇ, ਸਹੁਰੇ-ਪਿੰਡ ਪਹੁੰਚਾਇਆ ਕਰਦੇ ਸਨ। ਇਨ੍ਹਾਂ ਕੰਮਾਂ ਬਦਲੇ ਜਜਮਾਨਾਂ ਦੇ ਘਰੋਂ ਹਾੜ੍ਹੀ-ਸੌਣੀ ਦਾਣੇ, ਗੁੜ-ਸ਼ੱਕਰ, ਮੱਝ ਲਈ ਪੱਠੇ, ਰੁੱਤ ਅਨੁਸਾਰ ਸਬਜ਼ੀ, ਵਿਆਹ ਸ਼ਾਦੀਆਂ ਉੱਤੇ ਟੱਬਰ ਲਈ ਰੋਟੀ ਤੇ ਕੁਝ ਕੱਪੜੇ ਮਿਲਿਆ ਕਰਦੇ ਸਨ।

ਜਿਉਂ ਜਿਉਂ ਕਰਮ ਚੰਦ ਪੜ੍ਹਦਾ ਗਿਆ, ਉਸਨੂੰ ਖਾਨਦਾਨੀ ਕਿੱਤੇ ਨਾਲ ਘਿਰਣਾ ਹੁੰਦੀ ਗਈ। ਉਹ ਬੀ. ਏ. ਤਕ ਪਹੁੰਚਾ ਸਾਰੇ ਪਿੰਡ ਦਾ ਚੌਥਾ ਮੁੰਡਾ ਸੀ। ਸਰਪੰਚ ਜਗੀਰ ਸਿੰਘ ਦਾ ਪੁੱਤਰ ਲਖਵੀਰ ਤਾਂ ਉਸਦਾ ਆਪਣਾ ਜਮਾਤੀ ਹੀ ਸੀ। ਗਿੱਲਾਂ ਦਾ ਹਰਦਿਆਲ ਤੇ ਸੱਗੂਆਂ ਦਾ ਭਗਤ ਸਿੰਘ ਪਹਿਲਾਂ ਬੀ. ਏ. ਕਰ ਗਏ ਸਨ। ਭੁੱਖਾ ਰਹਿ ਲੈਂਦਾ, ਦਾਦੀ ਦੀ ਵਿਆਹਾਂ ਸ਼ਾਦੀਆਂ ਤੋਂ ਲਿਆਂਦੀ ਰੋਟੀ ਨਾ ਖਾਂਦਾ। ਇਹ ਵੀ ਸੁਖ ਸੀ, ਕਰਮ ਚੰਦਾ ਦਾ ਪਿਉ ਸ਼ਿੱਬੂ (ਸੇਵਾ ਰਾਮ) ਆਪਣੇ ਗੁਆਂਢੀ ਧੰਦੇ ਤੋਂ ਕੱਪੜੇ ਸੀਊਣ ਦਾ ਕੰਮ ਸਿੱਖਣ ਲੱਗ ਗਿਆ। ਜ਼ਮਾਨਾ ਉਂਞ ਹੀ ਬਦਲ ਰਿਹਾ ਸੀ। ਘਰ ਘਰ ਨਲਕੇ ਲੱਗਣ ਕਰਕੇ ਪਾਣੀ ਭਰਨ ਦਾ ਰਿਵਾਜ ਨਹੀਂ ਰਿਹਾ ਸੀ। ਵਿਆਹਾਂ ਉੱਤੇ ਪੇਸ਼ਾਵਰ ਬਹਿਰੇ ਲਿਆਉਣ ਦਾ ਰਿਵਾਜ ਪੈ ਰਿਹਾ ਸੀ, ਇਸ ਲਈ ਈਸ਼ਰੀ ਹੁਣ ਵਿਆਹਾਂ ਉੱਤੇ ਭਾਂਡੇ ਨਹੀਂ ਮਾਂਜਦੀ ਸੀ। ਕਰਮ ਚੰਦ ਖ਼ੁਸ਼ ਸੀ, ਮੇਰੇ ਦਾਦਾ ਦਾਦੀ ਹੁਣ ਲੋਕਾਂ ਅੱਗੇ ਨਿਉਂਦੇ ਨਹੀਂ ਸਨ। ਪਰ ਈਸ਼ਰੀ ਤੇ ਦਸੌਂਧੀ ਬਿਲਕੁਲ ਖ਼ੁਸ਼ ਨਹੀਂ ਸਨ। ਉਨ੍ਹਾਂ ਦਾ ਰੁਝੇਵਾਂ ਤੇ ਰੁਜ਼ਗਾਰ ਬੰਦ ਹੋ ਗਏ ਸਨ। ਉਹਨਾਂ ਦੋਨਾਂ ਦੀ ਹੀ ਨਹੀਂ, ਸ਼ਿੱਬੂ ਤੋਂ ਵੱਡੇ ਲੱਛੂ ਦੀ ਵੀ ਗਰੀਬੀ ਘਟਣ ਦੀ ਥਾਂ, ਵਧ ਗਈ ਸੀ। ਸ਼ਿੱਬੂ ਪਿੰਡ ਕੰਮ ਸਿੱਖ ਕੇ ਸ਼ਹਿਰ ਦੇ ਇਕ ਦਰਜ਼ੀ-ਖਾਨੇ ਵਿਚ ਜਾ ਭਰਤੀ ਹੋਇਆ। ਠੇਕੇ ਉੱਤੇ ਕੱਪੜੇ ਸੀਊਣ ਦਾ ਕੰਮ ਮਿਲ ਜਾਂਦਾ। ਮਾਲਕ ਕੱਪੜਿਆਂ ਦੀ ਕਟਾਈ ਕਰਦਾ, ਤੇ ਦਰਜ਼ੀ-ਖਾਨੇ ਦੇ ਦਰਜ਼ੀਆਂ ਨੂੰ ਸੀਊਣ ਲਈ ਵੰਡ ਦਿੰਦਾ। ਜਿੰਨੇ ਕੱਪੜੇ ਕੋਈ ਸੀਊਂਦਾ, ਉਨੇ ਪੈਸੇ ਮਾਲਕ ਪਾਸੋਂ ਮਿਲ ਜਾਂਦੇ। ਪੈਸੇ ਬਹੁਤੇ ਨਹੀਂ ਮਿਲਦੇ ਸਨ, ਜਿਸ ਨਾਲ ਉਹ ਆਪਣੇ ਟੱਬਰ ਦੀ ਰੋਟੀ ਮਸਾਂ ਚਲਾਉਂਦਾ। ਤਾਂ ਵੀ ਕਰਮ

ਚੰਦ ਨੂੰ ਉਸਨੇ ਪਹਿਲਾਂ ਸਕੂਲ ਭੇਜਿਆ ਤੇ ਫੇਰ ਕਾਲਿਜ। ਕਰਮ ਚੰਦ ਤੋਂ ਵੱਡੀ ਭੋਲੀ ਚਾਰ ਜਮਾਤਾਂ ਹੀ ਪੜ੍ਹੀ ਸੀ। ਉਹ ਵਿਆਹ ਦਿੱਤੀ। ਕਰਮ ਚੰਦ ਤੋਂ ਛੋਟੀ ਨਿਰਮਲ ਦਸਵੀਂ ਪਾਸ ਕਰਕੇ ਘਰ ਵਿਚ ਸਿਲਾਈ ਕਰਦੀ ਹੈ।

ਜੁਆਨੀ ਵਿਚ ਬੰਦਾ ਬਹੁਤ ਦੂਰ ਦੀ ਨਹੀਂ ਸੋਚਦਾ। ਆਲੇ-ਦੁਆਲੇ ਨੂੰ ਬਹੁਤੇ ਗਹੁ ਨਾਲ ਨਹੀਂ ਦੇਖਦਾ। ਆਪਣੇ ਆਪ ਵਿਚ ਹੀ ਮਸਤ ਰਹਿੰਦਾ ਹੈ। ਕਰਮ ਚੰਦ ਵੀ ਇਹੋ ਜਿਹਾ ਮੁੰਡਾ ਸੀ। ਤਾਂ ਵੀ, ਉਸ ਨੂੰ ਰੁਲ-ਖੁਲ੍ਹ ਕੇ ਬੁਢੇਪਾ ਲੰਘਾ ਰਹੇ ਦਾਦਾ-ਦਾਦੀ ਅਤੇ ਕਾਫੀ ਮਾੜੀ ਹਾਲਤ ਵਿਚ ਗੁਜ਼ਰ ਰਿਹਾ ਤਾਇਆ ਲੱਛੂ ਤੇ ਤਾਈ ਸੀਤੋ ਭੁੱਲੇ ਹੋਏ ਨਹੀਂ ਸਨ।

ਬੀ. ਏ. ਕਰਕੇ ਨੌਕਰੀ ਕਰਨ ਦਾ ਇਕੋ ਇਕ ਰਾਹ ਕਰਮ ਚੰਦ ਨੂੰ ਸੁੱਝਿਆ ਸੀ – ਬੀ. ਐੱਡ. ਕਰਨ ਦਾ। ਪਰ ਬੀ. ਐੱਡ. ਦਾ ਦਾਖਲਾ ਤਿੰਨ ਵਾਰ ਪਾਸ ਕਰਨ ਤੋਂ ਬਾਅਦ ਹੀ ਬੀ. ਐੱਡ. ਦੀ ਸੀਟ ਮਿਲੀ। ਬੀ. ਐੱਡ. ਕੀਤੀ, ਤਾਂ ਅਧਿਆਪਕ ਦੀ ਨੌਕਰੀ ਨਾ ਮਿਲੇ। ਇਕ ਅਨਾਰ ਸੌ ਬਿਮਾਰ। ਦੋ ਸਾਲ ਵਿਹਲਾ ਰਹਿ ਕੇ ਸਨਾਤਨ ਧਰਮ ਸਕੂਲ ਵਿਚ ਸਮਾਜਕ-ਸਿੱਖਿਆ ਅਧਿਆਪਕ ਦੀ ਨੌਕਰੀ ਮਿਲੀ, ਤਾਂ ਤਨਖਾਹ ਸਿਰਫ਼ ਢਾਈ ਹਜ਼ਾਰ, ਜੋ ਤਿੰਨ ਸਾਲਾਂ ਵਿਚ ਤਿੰਨ ਹਜ਼ਾਰ ਹੋਈ ਸੀ। ਸ਼ਿੱਬੂ ਨੇ ਆਪਣੇ ਨਾਲ ਕੰਮ ਕਰਦੇ ਕਹਾਰਪੁਰ ਪਿੰਡ ਦੇ ਧਰਮ ਦਾਸ ਦੀ ਦਸਵੀਂ ਪਾਸ ਧੀ ਤਾਰਾ ਦਾ ਰਿਸ਼ਤਾ ਪੁੱਤਰ ਕਰਮ ਚੰਦ ਲਈ ਲੈ ਲਿਆ। ਇਕ ਪਾਸੇ ਅਧਿਆਪਕ ਦੀ ਨੌਕਰੀ, ਦੂਜੇ ਪਾਸੇ ਤਾਰਾ ਨਾਲ ਵਿਆਹ। ਕਰਮ ਚੰਦ ਨੇ ਖੁਸ਼ ਹੋਣਾ ਹੀ ਸੀ। ਸ਼ਿੱਬੂ ਤੇ ਉਸਦੀ ਪਤਨੀ ਧਰਮੀ ਵੀ ਖੁਸ਼ ਸਨ। ਲੋਕਾਂ ਦੇ ਘਰਾਂ ਦਾ ਪਾਣੀ ਭਰਨ ਵਾਲਿਆਂ ਦਾ ਟੱਬਰ ਉੱਚਾ ਹੋ ਰਿਹਾ ਸੀ। ਪਰਿਵਾਰ ਦੀ ਹਾਲਤ ਸੁਧਰ ਰਹੀ ਸੀ, ਪਰ ਤਾਇਆ ਲੱਛੂ ਰਾਮ ਤੇ ਦਾਦਾ ਦਾਦੀ ਦੀ ਹਾਲਤ?

ਉਸ ਨੂੰ ਯਾਦ ਸੀ, ਸਕੂਲ ਪੜ੍ਹਾਉਂਦਿਆਂ ਕਰਮ ਚੰਦ ਨੂੰ ਦੋ ਸਾਲ ਹੋ ਗਏ ਸਨ ਕਿ ਇਕ ਦਿਨ ਸਕੂਲੋਂ ਬਾਹਰ ਨਿਕਲਿਆ, ਤਾਂ ਸੜਕ ਕਿਨਾਰੇ ਸੰਘਣੀ ਛਾਂ ਵਾਲੇ ਨਿੰਮ ਦੇ ਬ੍ਰਿਛ ਹੇਠਾਂ ਤਾਇਆ ਲੱਛੂ ਰਾਮ ਦੋ ਵੱਡੇ-ਵੱਡੇ ਛਾਬੇ ਜ਼ਮੀਨ ਉਤੇ ਟਿਕਾਈ ਬੈਠਾ ਸੀ। ਤਾਏ ਦੀ ਨਜ਼ਰੇ ਕਰਮ ਚੰਦ ਚੜ੍ਹ ਗਿਆ ਸੀ, ਤੇ ਉਸ ਦੀਆਂ ਵਛਾੜਾਂ ਖੁਸ਼ੀ ਨਾਲ ਖਿੜ ਗਈਆਂ ਸਨ। ਕਰਮ ਚੰਦ ਪਾਸੋਂ ਪੜ੍ਹਦੇ ਕਈ ਮੁੰਡੇ ਲੱਛੂ ਪਾਸੋਂ ਮਰੂੰਡਾ, ਸੀੜ ਦੇ ਲੱਡੂ ਤੇ ਭੁੱਜੇ ਛੋਲੇ ਖਰੀਦ ਰਹੇ ਸਨ।

"ਭਾਈ ਮੈਨੂੰ ਛੋਲੇ ਦੇਈਂ"

"ਭਾਈ ਮੈਨੂੰ ਪਹਿਲਾਂ ਮਰੂੰਡਾ ਦੇ। ਮੈਂ ਤੈਨੂੰ ਦੋ ਰੁਪਏ ਕਦੋਂ ਦੇ ਫੜਾਏ ਹੋਏ ਐ।"

ਵਿਦਿਆਰਥੀ ਰੌਲਾ ਪਾ ਰਹੇ ਸਨ। ਲੱਛੂ ਨਿੱਕੀ ਜਿਹੀ ਤੱਕੜੀ ਉੱਤੇ ਸੌਦੇ ਵੀ ਤੋਲ ਰਿਹਾ ਸੀ, ਆਪਣੇ ਮਾਸਟਰ ਭਤੀਜੇ ਨੂੰ ਵੀ ਦੇਖ ਰਿਹਾ ਸੀ। ਤਾਏ ਦਾ ਚਾਅ ਨਾਲ ਇਹ ਕਹਿਣ ਨੂੰ ਦਿਲ ਕੀਤਾ, "ਮੁੰਡਿਉ! ਧੀਰੇ ਹੋਵੋ। ਮੇਰਾ ਭਤੀਜਾ ਖੜ੍ਹਾ ਐ। ਪਹਿਲਾਂ ਮੈਂ ਉਹਨੂੰ ਮਿਲ ਲਵਾਂ।"

ਉੱਧਰ ਕਰਮ ਚੰਦ ਦੂਰ ਅਹਿੱਲ ਖੜ੍ਹਾ ਸੀ। ਤਾਏ ਪਾਸ ਜਾਏ ਕਿ ਨਾ? ਮੇਰੇ ਸ਼ਾਗਿਰਦ ਕਹਿਣਗੇ, ਇਹ ਮਰੂੰਡੇ ਵਾਲਾ, ਮਾਸਟਰ ਜੀ! ਤੁਹਾਡਾ ਤਾਇਆ ਐ?

ਤਾਏ ਨੇ ਇਹ ਕੀ ਕਮਲਾ ਕੰਮ ਕੀਤਾ? ਮੇਰੇ ਈ ਸਕੂਲ ਦੇ ਬਾਹਰ ਆ ਬੈਠਾ? ਮੇਰੀ ਇੱਜ਼ਤ ਦਾ ਵੀ ਕੋਈ ਖਿਆਲ ਨਹੀਂ ਕੀਤਾ।

ਮੁੰਡਿਆਂ ਦੀ ਭੀੜ ਘਟੀ, ਤਾਂ ਕਰਮ ਚੰਦ ਝਿਜਕਦਾ ਲੱਛੂ ਪਾਸ ਗਿਆ।

"ਤਾਇਆ ਜੀ! ਤੁਸੀਂ ਸਕੂਲ ਦੇ ਬਾਹਰ ਆਪਣੇ ਛਾਬੇ ਨਾ ਲਾਇਆ ਕਰੋ।"

"ਕਿਉਂ ਕਾਕਾ? ਮੈਂ ਤਾਂ ਸੋਚਿਆ ਸੀ, ਤੇਰੇ ਲਿਹਾਜ਼ ਨਾਲ ਤੇਰੇ ਪਾੜ੍ਹੇ ਮੈਨੂੰ ਬਹੁਤੇ ਪੈਸੇ ਵਟਾਉਣਗੇ। ਮੈਂ ਤਾਂ ਤੈਨੂੰ ਅੰਦਰੋਂ ਨਿਕਲ ਕੇ ਆਉਂਦਾ ਦੇਖ ਕੇ ਖੁਸ਼ ਹੋ ਗਿਆ ਸੀ। ਉਂਝ ਮੈਨੂੰ ਪਤਾ ਨਹੀਂ ਸੀ, ਤੂੰ ਏਸ ਸਕੂਲ ਪੜ੍ਹਾਉਂਦੈਂ।"



"ਤੁਸੀਂ ਤਾਇਆ ਜੀ! ਕਿਸੇ ਹੋਰ ਸਕੂਲ ਦੇ ਬਾਹਰ ਵਹਿੰਗੀ ਲਾ ਲਿਆ ਕਰੋ।"

"ਮੈਨੂੰ ਤਾਂ ਮੁੰਡਿਆ! ਸਕੂਲਾਂ ਦੇ ਨਾਮ ਵੀ ਨਹੀਂ ਆਉਂਦੇ। ਨਾ ਸਕੂਲਾਂ ਦੇ ਥਾਂ-ਥਿੱਤੇ ਦਾ ਪਤਾ ਐ। ਅਨਪੜ੍ਹ-ਢੱਗਾ ਤਾਂ ਆਂ ਮੈਂ।"

"ਖਾਨਪੁਰ ਪਿੰਡ ਨੂੰ ਜਾਂਦੀ ਸੜਕ ਦਾ ਪਤਾ ਐ?"

"ਆਹੋ।"

"ਉਸ ਸੜਕ 'ਤੇ ਕੁੜੀਆਂ ਤੇ ਮੁੰਡਿਆਂ ਦੇ ਦੋ ਵੱਡੇ ਸਰਕਾਰੀ ਸਕੂਲ ਐ। ਉਨ੍ਹਾਂ ਦੇ ਬਾਹਰ ਬੈਠਿਆ ਕਰੋ।

"ਚੰਗਾ ਬਈ, ਜਿੱਦਾਂ ਤੂੰ ਕਹੇਂ।"

ਛਾਬਿਆਂ ਉੱਤੇ ਕਈ ਹੋਰ ਮੁੰਡੇ ਆ ਰਹੇ ਸਨ। ਕਰਮ ਚੰਦ ਨੇ ਉਹਨਾਂ ਤੋਂ ਨਜ਼ਰ ਬਚਾਈ, ਸਾਈਕਲ ਮੋੜਿਆ, ਸਾਈਕਲ ਉੱਤੇ ਲੱਤ ਦਿੱਤੀ, ਤੇ ਸਰਾਫ਼ਾ-ਮਹੱਲੇ ਵੱਲ ਚੱਲ ਪਿਆ।

ਤਾਇਆ ਲੱਛੂ, ਪਿਉ ਦਸੌਂਧੀ ਰਾਮ ਤੇ ਮਾਂ ਈਸ਼ਰੀ ਨਾਲ ਲੱਗ ਕੇ ਜਜਮਾਨਾਂ ਦੇ ਘਰੀਂ ਕੰਮ ਕਰਦਾ। ਤਿਰਕਾਲਾਂ ਨੂੰ ਈਸ਼ਰੀ ਦਾਣੇ ਭੁੰਨਣ ਵਾਲੀ ਭੱਠੀ ਤਪਾਉਂਦੀ, ਤਾਂ ਨਿੱਕਾ ਜਿਹਾ ਲੱਛੂ ਭੱਠੀ ਵਿਚ ਬਾਲਣ ਦਾ ਝੁਲਕਾ ਪਾਉਂਦਾ। ਮਾਂ ਦਿਨੇ ਭੱਠੀ ਲਈ ਸੁੱਕੇ ਪੱਤੇ ਤੇ ਦਰਖੱਤਾਂ ਦੇ ਸੁੱਕੇ ਛਾਪੇ ਇਕੱਠੇ ਕਰਦੀ, ਤਾਂ ਵੀ ਲੱਛੂ ਮਾਂ ਨਾਲ ਖੇਤੋ-ਖੇਤ ਤੁਰਿਆ ਰਹਿੰਦਾ।

ਜਦੋਂ ਮਾਂ-ਪਿਉ ਦਾ ਕੰਮ ਮੰਦਾ ਪੈ ਗਿਆ, ਤੇ ਲੱਛੂ ਆਪ ਜੁਆਨ ਹੋ ਗਿਆ ਸੀ, ਲੱਛੂ ਦੀ ਪਤਨੀ ਸੀਤੋ ਸੱਸ ਵਾਲੀ ਭੱਠੀ ਤਪਾਉਣ ਲੱਗ ਗਈ। ਕਿਉਂਕਿ ਪਹਿਲੇ ਸਮਿਆਂ ਤੋਂ ਉਲਟ ਹੁਣ ਪਿੰਡ ਦੇ ਲੋਕ ਦਾਣੇ ਭੁੰਨਾਉਣ ਘੱਟ ਆਉਣ ਲੱਗ ਪਏ ਸਨ, ਇਸ ਲਈ ਸੀਤੋ ਨੇ ਪਿੰਡ ਦੇ ਬਾਹਰ ਬਾਹਰ ਨਵੀਂ ਨਵੀਂ ਲੰਘੀ ਪੱਕੀ ਲਿੰਕ-ਸੜਕ ਦੇ ਕੰਢੇ ਭੱਠੀ ਬਣਾ ਲਈ। ਜੱਟਾਂ ਦੇ ਘਰਾਂ 'ਚੋਂ ਕਾਲੇ ਛੋਲੇ ਖਰੀਦ ਲੈਂਦੀ, ਤੇ ਭੁੰਨ-ਭੁੰਨ ਕੇ ਰਾਹ-ਗੀਰਾਂ ਨੂੰ ਵੇਚਦੀ ਰਹਿੰਦੀ। ਲੱਛੂ ਸ਼ਹਿਰ ਦੇ ਬੋਹੜਾਂ ਵਾਲੇ ਬਾਜ਼ਾਰ ਦੇ ਭੜਭੂੰਜੇ ਗੋਂਦੀ ਰਾਮ ਦੀ ਖਾਨਦਾਨੀ ਹੱਟੀ ਉੱਤੇ ਜਾ ਬੈਠਾ ਸੀ। ਉਸ ਤੋਂ ਲੰਮਾ ਸਮਾਂ ਕੰਮ ਸਿੱਖਿਆ, ਤੇ ਉਸੇ ਦੀ ਸਲਾਹ ਉੱਤੇ ਛਿਟੀਆ ਦੇ ਬਣੇ ਦੋ ਵੱਡੇ ਛਾਬੇ ਵਹਿੰਗੀ ਨਾਲ ਟੰਗ ਲਏ, ਤੇ ਸਕੂਲਾਂ ਦੇ ਬਾਹਰ ਸੌਦੇ ਵੇਚਣ ਲੱਗਾ।

ਕਰਮ ਚੰਦ ਇਸ ਗੱਲੋਂ ਖੁਸ਼ ਸੀ ਕਿ ਤਾਇਆ ਤਾਈ ਦਸਾਂ ਨਹੁੰਆਂ ਦੀ ਕਿਰਤ ਕਰੀ ਜਾ ਰਹੇ ਸਨ, ਪਰ ਸ਼ਹਿਰ ਵਿਚ ਉਹ ਆਪਣਾ ਰਿਸ਼ਤਾ ਤਾਏ ਨਾਲ ਨਸ਼ਰ ਨਹੀਂ ਕਰਨਾ ਚਾਹੁੰਦਾ ਸੀ।

ਪਰ ਰਿਸ਼ਤੇ ਕਿੱਥੇ ਛੁਪਦੇ ਹਨ?

ਛੋਟੀ ਉਮਰ ਵਿਚ ਹੀ ਹੋ ਗਈ ਸ਼ਾਦੀ ਤੋਂ ਬਾਅਦ ਤਾਈ ਸੀਤੋ ਦੀ ਕੁੱਖੋਂ ਜੰਮਿਆ ਕੁੰਨੂੰ (ਕੁੰਦਨ ਲਾਲ) ਛੇਤੀ ਹੀ ਵੱਡਾ ਹੋ ਗਿਆ ਸੀ। ਸਕੂਲ ਗਿਆ ਸੀ, ਪਰ ਪੜ੍ਹਾਈ ਨਾਲੋਂ ਖੇਲ੍ਹਣਾ ਕੁੱਦਣਾ ਜ਼ਿਆਦਾ ਪਸੰਦ ਕਰਦਾ ਸੀ। ਛੇਵੀਂ 'ਚ ਫੇਲ੍ਹ ਹੋ ਗਿਆ, ਮੁੜਕੇ ਸਕੂਲ ਜਾਣ ਦੀ ਥਾਂ ਖੁੱਤੀ ਵਿਚ ਗੀਠੇ ਤੇ ਬੰਟੇ ਸੁੱਟਣ ਤੇ ਹੱਥੀਂ ਗੁਲੇਲ ਬਣਾ ਕੇ ਪੰਛੀਆਂ ਉੱਤੇ ਚਾਂਦ-ਮਾਰੀ ਦੀਆਂ ਖੇਡਾਂ ਵਿਚ ਮਸਤ ਹੋ ਗਿਆ। ਮਾਂ ਤਨੋਂ-ਮਨੋਂ ਹੁੰਦੜ-ਹੇਲ ਕੁੰਨੂੰ ਨੂੰ ਘੜੀਸ ਕੇ ਭੱਠੀ ਦਾ ਬਾਲਣ ਇਕੱਠਾ ਕਰਨ ਲਈ ਲੈ ਜਾਂਦੀ। ਉਹ ਚਲਾ ਵੀ ਜਾਂਦਾ। ਪਰ ਗੁਲੇਲ ਉਦੋਂ ਵੀ ਉਸ ਦੇ ਹੱਥ ਵਿਚ ਹੁੰਦੀ। ਉਸਦੇ ਨਾਲ ਪਿੰਡ ਦੀ ਢਾਹੇ ਦੀ ਪੱਤੀ ਦੇ ਤਿੰਨ ਜਮਾਤੀ ਲੱਖਾ, ਜਿੰਦਾ ਤੇ ਕੁੱਬਾ ਵੀ ਸਕੂਲੋਂ ਹਟੇ ਸਨ। ਇਨ੍ਹਾ ਤਿੰਨਾਂ ਦੇ ਬਾਪੂਆਂ ਦੀ ਜ਼ਮੀਨ ਚਿੱਟੀ ਵੇਈਂ ਦੇ ਕੰਢੇ ਕੰਢੇ ਸੀ। ਅੱਜ ਕੱਲ੍ਹ ਤਾਂ ਵੇਈਂ ਵਿਚ ਬਹੁਤਾ ਪਾਣੀ ਕਦੇ ਨਹੀਂ ਆਉਂਦਾ। ਪਰ ਪੁਰਾਣੇ ਸਮੇਂ ਵਿਚ ਵੇਈਂ ਅਕਸਰ ਪਾਣੀ ਨਾਲ ਉਛਲਦੀ ਸੀ। ਬਰਸਾਤਾਂ ਵਿਚ ਜ਼ਮੀਨ ਨੂੰ ਢਾਹ ਲੱਗ ਜਾਂਦੀ, ਜਿਸ ਕਰਕੇ ਪਿੰਡ ਦੀ ਲਹਿੰਦੇ ਪਾਸੇ ਦੀ ਇਸ ਜ਼ਮੀਨ ਨੂੰ ਢਾਹੇ ਦੀ ਜ਼ਮੀਨ ਕਹਿੰਦੇ ਸਨ, ਤੇ ਇਨ੍ਹਾਂ ਜੱਟਾਂ ਦੇ ਮਹੱਲੇ ਨੂੰ ਢਾਹੇ ਦੀ ਪੱਤੀ। ਜੇ ਢਾਹ ਨਾ

ਲਗਦੀ, ਤਾਂ ਫਸਲ ਵਾਹਵਾ ਪੱਲਰਦੀ। ਪਰ ਮੁਸ਼ਕਲ ਇਹ ਸੀ ਕਿ ਹਰ ਘਰ ਪਾਸ ਖੇਤ ਦੋ ਦੋ ਤਿੰਨ ਤਿੰਨ ਹੀ ਸਨ। ਖਾਣ ਜੋਗੇ ਦਾਣੇ ਤੇ ਪਸ਼ੂਆਂ ਲਈ ਪੱਠੇ ਹੋ ਜਾਂਦੇ, ਪਰ ਨਕਦ ਪੈਸੇ ਵੀ ਚਾਹੀਦੇ ਸਨ, ਜਿਸ ਲਈ ਹਰ ਘਰ ਵੇਈਂ ਦੇ ਕਿਨਾਰੇ ਸ਼ਰਾਬ ਕੱਢਣ ਵਾਲੀ ਭੱਠੀ ਲਾਉਂਦਾ। ਕੁਝ ਸ਼ਰਾਬ ਪਿੰਡ ਵਿਚ ਵਿਕ ਜਾਂਦੀ, ਤੇ ਕੁਝ ਸ਼ਹਿਰ ਜਾ ਕੇ ਵਿਕਦੀ। ਸਕੂਲੋਂ ਹਟੇ ਲੱਖੇ, ਜਿੰਦੇ ਤੇ ਕੁੱਬੇ ਨੇ ਕੁੰਨੂੰ ਨਾਲ ਕੁਝ ਚਿਰ ਖੁੱਤੀ ਵਿਚ ਬੰਟੇ ਸੁੱਟੇ ਤੇ ਗੁਲੇਲ ਨਾਲ ਨਿਸ਼ਾਨੇ ਲਾਏ, ਤੇ ਅਖੀਰ ਤਿੰਨਾਂ ਨੇ ਹੀ ਸ਼ਰਾਬ ਦੀਆਂ ਭੱਠੀਆਂ ਦਾ ਕਾਰੋਬਾਰ ਸਾਂਭ ਲਿਆ। ਕਿਉਂਕਿ ਕੁੰਨੂੰ ਜਿੰਦੇ ਦਾ ਲੰਗੋਟੀਆ ਯਾਰ ਸੀ, ਇਸ ਕਰਕੇ ਉਹ ਵੀ ਜਿੰਦੇ ਦਾ ਭਾਈਵਾਲ ਬਣ ਗਿਆ। ਚਾਰ ਪੈਸੇ ਬਣ ਜਾਂਦੇ। ਪੀਣ ਲਈ ਅਲੱਗ ਮਿਲ ਜਾਂਦੀ।

ਪਰ ਇਹ ਸ਼ਰਾਬ ਪੀਣ ਵਾਲੀ ਗੱਲ ਦਸੌਂਧੀ ਰਾਮ ਤੇ ਦਸੌਂਧੀ ਰਾਮ ਦੇ ਪੁੱਤਰਾਂ ਵਿਚੋਂ ਕਿਸੇ ਨੂੰ ਵੀ ਮਨਜ਼ੂਰ ਨਹੀਂ ਸੀ। ਜਿਸ ਦਿਨ ਕੁੰਨੂੰ ਪਹਿਲੀ ਵਾਰ ਪੀ ਕੇ ਘਰ ਆਇਆ, ਤਾਂ ਸਰੀਰੋਂ ਬਹੁਤ ਕਮਜ਼ੋਰ ਹੋ ਚੁੱਕੇ ਦਸੌਂਧੀ ਰਾਮ ਨੇ ਮੰਜੀ ਹੇਠ ਪਿਆ ਆਪਣਾ ਘਸਿਆ ਹੋਇਆ ਛਿੱਤਰ ਚੁੱਕ ਲਿਆ ਸੀ, ਤੇ ਕੰਬਦੀ ਬਾਂਹ ਨਾਲ ਜੁਆਨ ਕੁੰਨੂੰ ਨੂੰ ਫੜ ਕੇ ਉਸਦੇ ਚਿਤੜਾਂ ਉਤੇ ਪੰਜ ਸੱਤ ਜੁੱਤੀਆਂ ਜੜੀਆਂ ਸਨ।

ਪਰ ਕੁੰਨੂੰ ਨੂੰ ਇਸ ਧੰਦੇ ਨਾਲੋਂ ਵੱਧ ਰਸਦਾਇਕ ਕੰਮ ਹੋਰ ਕੋਈ ਸੁਝਦਾ ਨਹੀਂ ਸੀ।

ਉਹ ਦੂਏ ਤੀਏ ਦਿਨ ਪੀ ਕੇ ਘਰ ਆ ਵੜਦਾ। ਮਾਂ-ਪਿਉ ਵੀ ਉਸ ਨਾਲ ਖਿਝਦੇ-ਖਪਦੇ। ਕੁੰਨੂੰ ਦੇ ਚਾਲੇ ਕਰਮ ਚੰਦ ਨੂੰ ਵੀ ਬਹੁਤ ਬੁਰੇ ਲਗਦੇ, ਪਰ ਇਸ ਤੋਂ ਵੀ ਬੁਰੀ ਗੱਲ ਉਸਨੂੰ ਇਹ ਲਗਦੀ ਸੀ ਕਿ ਕੁੰਨੂੰ ਦੇ ਘਰ ਆਇਆਂ ਹੁੰਦਾ ਬੋਲ-ਬੁਲਾਰਾ ਉਸ ਦੀ ਆਪਣੀ ਬਦਨਾਮੀ ਕਰਾਉਂਦਾ ਹੈ।

ਇਕ ਦਿਨ ਤਾਰਾ ਨੇ ਤਾਂ ਇੱਥੋਂ ਤਕ ਕਹਿ ਦਿੱਤਾ, "ਜੀ, ਤੁਹਾਨੂੰ ਸ਼ਹਿਰ 'ਚ ਕੋਈ ਨਿੱਕਾ ਜਿਹਾ ਘਰ ਕਰਾਏ 'ਤੇ ਨਹੀਂ ਮਿਲਦਾ? ਇੱਥੇ ਤਾਂ ਸਾਡੇ ਸਿਰਾਂ 'ਚ ਨਿੱਤ ਖੇਹ ਪੈਂਦੀ ਐ।"

ਇਕ ਦਿਨ ਕਰਮ ਚੰਦ ਜਮਾਤ ਪੜ੍ਹਾ ਰਿਹਾ ਸੀ ਕਿ ਅਚਾਨਕ ਤਾਇਆ ਲੱਛੂ ਰਾਮ ਕਰਮ ਚੰਦ ਨੂੰ ਲੱਭਦਾ ਜਮਾਤ ਵਿਚ ਹੀ ਆ ਵੜਿਆ। ਗਲ਼ ਰੋਜ਼ ਵਾਲਾ ਘੁਸਮੈਲਾ ਕੁੜਤਾ, ਲੱਕ 'ਤੇ ਨਿੱਕੀ ਜਿਹੀ ਤਹਿਮਤ, ਪੈਰੀਂ ਠਿੱਬੀ ਜੁੱਤੀ। ਵਿਦਿਆਰਥੀ ਦੇਖ ਕੇ ਹੈਰਾਨ, ਇਹ ਕੌਣ ਮੂੰਹ ਚੁੱਕੀ ਅੰਦਰ ਆ ਰਿਹਾ ਹੈ? ਕਰਮ ਚੰਦ ਦੇ ਮੂੰਹ ਦਾ ਵਾਕ ਅੱਧ-ਬੋਲਿਆ ਹੀ ਰਹਿ ਗਿਆ। ਤਾਏ ਦੀ ਬਾਂਹ ਫੜੀ, ਤੇ ਉਸਨੂੰ ਬਾਹਰ ਨੂੰ ਧੂਹਿਆ।

"ਕਰਮਿਆ! ਗੱਲ ਸੁਣ ਪੁੱਤ! ਤੈਨੂੰ ਹੁਣੇ ਠਾਣੇ ਜਾਣਾ ਪੈਣੈ।"

"ਹੁਣ ਤੁਸੀਂ ਕਿਹੜੀ ਨਵੀਂ ਮੁਸੀਬਤ ਸਹੇੜ ਲਈ ਐ?" ਕਰਮ ਚੰਦ ਖਿਝਿਆ ਖਿਝਿਆ ਬੋਲਿਆ।

"ਕੁੰਨੂੰ ਸਹੁਰੇ ਨੂੰ ਪੁਲਸੀਏ ਫੜੀ ਬੈਠੇ ਐ। ਕੁੱਟ-ਕੁੱਟ ਕੇ ਉਹਦੀਆਂ ਵੱਖੀਆਂ ਅੰਦਰ ਪਾ ਛੱਡੀਆਂ ਐ ਭੈਣ-ਜਾਵਿਆਂ ਨੇ। ਮੁੰਡਾ ਮਾਰ ਛੱਡਣਗੇ, ਜੇ ਅਸੀਂ ਪਿੱਛਾ ਨਾ ਕੀਤਾ," ਲੱਛੂ ਉੱਡੇ ਉੱਡੇ ਮੂੰਹ ਨਾਲ ਬੋਲਿਆ।

ਕਰਮ ਚੰਦ ਦਾ ਹੁੰਗਾਰਾ ਉਡੀਕੇ ਬਿਨਾਂ ਲੱਛੂ ਨੇ ਦੱਸਿਆ, "ਜਿੰਦੇ ਨਾਲ ਮਿਲ ਕੇ ਭੱਠੀ ਲਾਈ ਬੈਠਾ ਸੀ। ਜਿੰਦੇ ਨੂੰ ਉਹਦਾ ਪਿਉ ਛੁਡਾ ਕੇ ਲੈ ਗਿਆ। ਸਾਡਾ ਮੁੰਡਾ ਬੰਨ੍ਹੀ ਬੈਠੇ ਐ। ਉਹਨੂੰ ਛੱਡਿਆ ਐ, ਤਾਂ ਸਾਡਾ ਮੁੰਡਾ ਵੀ ਛੱਡਣ। ਕਾਨੂੰਨ ਸਾਰਿਆਂ ਲਈ ਇਕੋ ਜਿਹਾ ਈ ਹੋਣਾ ਚਾਹੀਦੈ। ਤੂੰ ਤਾਂ ਪੜ੍ਹਿਆ ਲਿਖਿਆ ਐਂ। ਸਭ ਕਾਨੂੰਨ ਜਾਣਦੈਂ। ਠਾਣੇਦਾਰ ਨਾਲ ਚੱਲਕੇ ਗੱਲ ਕਰ।"

ਕਰਮ ਚੰਦ ਕਹਿਣਾ ਚਾਹੁੰਦਾ ਸੀ, ਤਾਇਆ, ਮੈਨੂੰ ਇਹਨਾਂ ਕਾਨੂੰਨਾਂ ਦਾ ਕੋਈ ਪਤਾ ਨਹੀਂ। ਤੁਸੀਂ ਲੋਕ ਮੈਨੂੰ ਕਿਉਂ ਚੈਨ ਨਾਲ ਆਪਣਾ ਕੰਮ ਨਹੀਂ ਕਰਨ ਦਿੰਦੇ? ਪਰ ਕੁਝ ਨਹੀਂ ਕਿਹਾ। ਸਿਰਫ ਇਹ ਕਿਹਾ, "ਤੁਸੀਂ ਸਕੂਲੋਂ ਬਾਹਰ ਨਿੰਮ ਹੇਠਾਂ ਬੈਠੋ। ਮੈਂ ਜਮਾਤ ਪੜ੍ਹਾ ਲਵਾਂ। ਹੈੱਡ ਮਾਸਟਰ ਸਾਹਿਬ ਨੂੰ ਪੁੱਛ



ਲਵਾਂ। ਫੇਰ ਦੇਖਦਾ ਆਂ, ਮੈਂ ਕੀ ਕਰ ਸਕਦਾ ਹਾਂ?"

ਅੰਦਰ ਜਮਾਤ ਵਿਚ ਮੁੜਿਆ, ਤਾਂ ਹੁਣ ਕਰਮ ਚੰਦ ਦਾ ਆਪਣਾ ਮੂੰਹ ਉੱਡਿਆ ਹੋਇਆ ਸੀ। ਪਹਿਲਾਂ ਤੋਂ ਉਲਟ, ਪੜ੍ਹਾਉਂਦਿਆਂ, ਹੁਣ ਵਾਕ ਵੀ ਠੀਕ ਨਹੀਂ ਬਣ ਰਹੇ ਸਨ।

ਸਭ ਤੋਂ ਬਹੁਤਾ ਡਰ ਉਸਦੇ ਮਨ ਵਿਚ ਇਹ ਸੀ, ਮੇਰੇ ਜਾਣ ਨਾਲ ਉਹਨਾਂ ਨੇ ਕੁੰਨੂੰ ਤਾਂ ਛੱਡਣਾ ਨਹੀਂ। ਉਲਟਾ ਮੇਰੀ ਆਪਣੀ ਬੇਇੱਜ਼ਤੀ ਹੋ ਜਾਣੀ ਹੈ।

ਪੁਲਸ ਚੌਕੀ ਵੱਲ ਜਾਂਦਿਆਂ ਲੱਛੂ ਰਾਮ ਨੇ ਕਰਮ ਚੰਦ ਨੂੰ ਦੱਸਿਆ, "ਪੁਲਸ ਲੱਖੇ, ਜਿੰਦੇ, ਕੁੱਬੇ ਤੇ ਕੁੰਨੂੰ ਚੌਹਾਂ ਨੂੰ ਫੜ ਕੇ ਲਿਆਈ ਸੀ। ਤਿੰਨਾਂ ਮੁੰਡਿਆਂ ਨੂੰ ਮਾਪੇ ਦਸ ਦਸ ਹਜ਼ਾਰ ਰੁਪਏ ਰਿਸ਼ਵਤ ਦੇ ਕੇ ਛੁਡਾ ਕੇ ਲੈ ਗਏ ਐ।"

"ਤਾਇਆ ਜੀ! ਅਸੀਂ ਦਸ ਹਜ਼ਾਰ ਰੁਪਿਆ ਕਿੱਥੋਂ ਦਿਆਂਗੇ?" ਕਰਮ ਚੰਦ ਬੁੜ-ਬੁੜਾਇਆ।

"ਦਸ ਹਜ਼ਾਰ ਤਾਂ ਨਹੀਂ ਦੇ ਸਕਦੇ, ਪਰ ਮੁੰਡੇ ਦੀ ਨਜੈਜ਼ ਧੌੜੀ ਵੀ ਨਹੀਂ ਲੁਹਾ ਸਕਦੇ।" ਲੱਛੂ ਰਾਮ ਬੋਲਿਆ।

ਕਰਮ ਚੰਦ ਜਾਣਦਾ ਸੀ, ਢਾਹੇ ਦੀ ਜ਼ਮੀਨ ਵਿਚ ਸ਼ਰਾਬ ਕੱਢਣ ਦਾ ਧੰਦਾ ਬਹੁਤ ਸਾਲਾਂ ਤੋਂ ਚੱਲ ਰਿਹਾ ਸੀ। ਅੱਜ ਤਕ ਪੁਲਸ ਨੇ ਛਾਪਾ ਨਹੀਂ ਮਾਰਿਆ ਸੀ। ਖਾੜਕੂ ਹਿੰਸਾ ਦੇ ਜ਼ਮਾਨੇ ਵਿਚ ਪੁਲਸ ਨੂੰ ਮੋਟੀਆਂ ਰਕਮਾਂ ਹੋਰ ਕੰਮਾਂ ਤੋਂ ਹੀ ਮਿਲ ਜਾਂਦੀਆਂ ਸਨ। ਹੁਣ ਉਹ ਆਮਦਨ ਬੰਦ ਹੋ ਗਈ ਸੀ। ਇਸ ਲਈ ਹੁਣ ਸ਼ਰਾਬ ਦੀਆਂ ਭੱਠੀਆਂ ਯਾਦ ਆ ਗਈਆਂ ਸਨ।

ਲੱਛੂ ਰਾਮ ਤੇ ਕਰਮ ਚੰਦ ਐਸ. ਐਚ. ਓ. ਜਰਨੈਲ ਸਿੰਘ ਦੇ ਦਫ਼ਤਰ ਵਿਚ ਵੜੇ, ਤਾਂ ਜਰਨੈਲ ਸਿੰਘ ਦਾ ਮੱਥਾ ਸੜ ਗਿਆ।

"ਇਹ ਕਿਹੜਾ ਮੋਹਤਬਰ ਬੰਦਾ ਫੜ ਲਿਆਇਆ ਐਂ ਪੈਂਚਾ।" ਜਰਨੈਲ ਸਿੰਘ ਬੋਲਿਆ। ਜਰਨੈਲ ਸਿੰਘ ਨੂੰ ਉਮੀਦ ਸੀ, ਕੋਈ ਉਹ ਬੰਦਾ ਆਏਗਾ, ਜਿਹੜਾ ਪੈਸੇ ਲੇਣ-ਦੇਣ ਦੀ ਜੁਗਤ ਦਾ ਪਛਾਣੂ ਹੋਵੇ। ਇਹ ਮਾੜਕੂ ਜਿਹਾ ਬਾਬੂ ਕੌਣ ਹੈ?

"ਇਹ ਜੀ ਮੇਰਾ ਸਕਾ ਭਤੀਜਾ ਐ। ਪੰਦਰਾਂ ਜਮਾਤਾਂ ਪਾਸ ਐ। ਫਾਟਕ-ਪਾਰ ਸਕੂਲੇ ਪੜ੍ਹਾਉਂਦੈ।"

"ਪੜ੍ਹਾਉਂਦੈ, ਤਾਂ ਇਹਨੇ ਤੇਰੇ ਪੁੱਤ ਨੂੰ ਨਹੀਂ ਪੜ੍ਹਾਇਆ? ਉਹ ਸ਼ਰਾਬ ਦੀਆਂ ਭੱਠੀਆਂ ਲਾਉਂਦੈ।"

ਜਰਨੈਲ ਸਿੰਘ ਨੇ ਦੋਵਾਂ ਨੂੰ ਬੈਠ ਜਾਣ ਲਈ ਨਹੀਂ ਆਖਿਆ।

"ਜੀ! ਮਾਈ ਬਾਪ!! ਅਸੀਂ ਗਰੀਬ ਆਦਮੀ ਆਂ। ਮੈਂ ਭੁੱਜੇ ਛੋਲਿਆਂ ਦਾ ਛਾਬਾ ਲਾਉਂਦਾ ਆਂ। ਮੁੰਡੇ ਤੋਂ ਗਲਤੀ ਹੋ ਗਈ ਐ। ਮੈਂ ਹੱਥ ਜੋੜ ਕੇ ਮਾਫ਼ੀ ਮੰਗਦਾਂ। ਮਿਹਰਬਾਨੀ ਕਰਕੇ ਉਹਨੂੰ ਛੱਡ ਦਿਉ।" ਲੱਛੂ ਰਾਮ ਹੱਥ ਜੋੜੀ ਖੜ੍ਹਾ ਸੀ।

"ਅਸੀਂ ਸਮਝਾਵਾਂਗੇ ਮੁੰਡੇ ਨੂੰ, ਮੁੜ ਕੇ ਇਹ ਕੰਮ ਨਾ ਕਰੇ।" ਕਰਮ ਚੰਦ ਵੀ ਬੋਲਿਆ।

"ਏਦਾਂ ਕਿੱਦਾਂ ਛੱਡ ਦਿਆਂ ਤੁਹਾਡਾ ਆਦਮੀ ਬਈ? ਪੁਲਸ ਪਿੰਡ ਗਈ। ਭੱਠੀ ਫੜੀ। ਬੰਦੇ ਫੜੇ। ਇਸ ਸਾਰੀ ਕਾਰਵਾਈ 'ਤੇ ਲ... ਕਿੱਦਾਂ ਫੇਰ ਦਿਆਂ?" ਜਰਨੈਲ ਸਿੰਘ ਦਫਤਰੋਂ ਉਠਿਆ। ਜੀਪ ਵਿਚ ਬੈਠਾ, ਤੇ ਥਾਣਿਉਂ ਬਾਹਰ ਹੋ ਗਿਆ।

ਤਾਇਆ ਭਤੀਜਾ ਆਪਣੀ ਥਾਂ ਖੜ੍ਹੇ ਰਹੇ।

"ਚੱਲ ਮੁੰਡੇ ਨੂੰ ਤਾਂ ਮਿਲ ਲਈਏ", ਲੱਛੂ ਨਿਰਾਸ ਜਿਹਾ ਬੋਲਿਆ।

ਮੁਨਸ਼ੀ ਪਾਸ ਲੱਛੂ ਨੇ ਇਕ ਵਾਰ ਫੇਰ ਹੱਥ ਜੋੜੇ।

ਕੁੰਨੂੰ ਮਿਲਿਆ, ਤਾਂ ਕਰਮ ਚੰਦ ਨੂੰ ਭਤੀਜੇ ਦੀ ਹਾਲਤ ਦੇਖ ਕੇ ਆਪਣੇ ਆਪ 'ਤੇ ਗੁੱਸਾ

ਆਇਆ।

"ਕੀ ਕਹਿੰਦੇ ਐ ਪੁਲਸ ਆਲੇ?" ਨੀਵੀਂ ਪਾਈ ਕੁੰਨੂੰ ਨੇ ਪਿਉ ਨੂੰ ਪੁੱਛਿਆ।

"ਨੱਕ 'ਚੋਂ ਨੂੰਹੇਂ ਸੁੱਟਦੇ ਐ", ਲੱਛੂ ਰਾਮ ਨੇ ਦੱਸਿਆ।

"ਮੈਨੂੰ ਕਢਾਉ ਇਨ੍ਹਾਂ ਕਸਾਈਆਂ ਹੱਥੋਂ।" ਇਹ ਕਹਿੰਦਿਆਂ ਕੁੰਨੂੰ ਦਾ ਗੱਚ ਭਰ ਆਇਆ।

"ਮੁੰਡਿਆ! ਤੈਨੂੰ ਪੁੱਠੇ ਕੰਮਾਂ ਤੋਂ ਰੋਕਦੇ ਸੀ। ਤੂੰ ਰੁਕਿਆ ਨਾ। ਮੇਰੀ ਤੇ ਤੇਰੀ ਮਾਂ ਦੀ ਕਮਾਈ ਨਾਲ ਟੱਬਰ ਦਾ ਦਾਲ-ਫੁਲਕਾ ਤੁਰਦਾ ਐ। ਅਗਲੇ ਰਕਮਾਂ ਭਾਲਦੇ ਐ। ਰਕਮਾਂ ਕਿੱਥੋਂ ਲਿਆਵਾਂ?"

ਸ਼ਾਮ ਨੂੰ ਕਰਮ ਚੰਦ ਪਿੰਡ ਦੇ ਸਰਪੰਚ ਜਾਗੀਰ ਸਿੰਘ ਨੂੰ ਮਿਲਿਆ। ਉਸਦਾ ਜਮਾਤੀ ਰਿਹਾ ਲਖਵੀਰ ਵੀ ਘਰ ਹੀ ਸੀ। ਕੁੰਨੂੰ ਬਾਰੇ ਗੱਲ ਕੀਤੀ, ਤਾਂ ਸਰਪੰਚ ਬੋਲਿਆ, "ਢਾਹੇ ਵਾਲੇ ਮੁੰਡਿਆਂ ਤੋਂ ਪੈਸੇ ਲੈ ਕੇ ਹੁਣ ਜਰਨੈਲ ਸਿੰਘ ਆਪਣਾ ਮੁੰਡਾ ਬਿਨਾਂ ਪੈਸਿਆਂ ਤੋਂ ਨਹੀਂ ਛੱਡੂਗਾ। ਜਰਨੈਲ ਸਹੁੰ ਤਾਂ ਉਂ ਵੀ ਸ਼ੇਰ-ਮੂੰਹਾਂ ਐ। ਚੰਗੇ-ਭਲੇ ਬੰਦੇ ਦੀ ਪੱਤ ਲਾਹ ਦਿੰਦਾ ਐ। ਮੈਂ ਤਾਂ ਉਹਦੇ ਮੱਥੇ ਨਹੀਂ ਲੱਗਣਾ ਚਾਹੁੰਦਾ।"

ਲਖਵੀਰ ਕਰਮ ਚੰਦ ਤੇ ਲੱਛੂ ਰਾਮ ਨੂੰ ਬਾਹਰ ਤਕ ਛੱਡਣ ਆਇਆ। "ਮੈਨੂੰ ਅਫਸੋਸ ਐ", ਲਖਵੀਰ ਨੇ ਕਰਮ ਚੰਦ ਨੂੰ ਆਖਿਆ।

ਅਗਲੇ ਦਿਨ ਲੱਛੂ ਰਾਮ ਨੇ ਸੀਤੋ ਦੇ ਸਾਰੇ ਗਹਿਣੇ ਲਏ, ਸ਼ਹਿਰ ਧਰਮੇ ਸੁਨਿਆਰੇ ਪਾਸ ਰੱਖੇ, ਦਸ ਹਜ਼ਾਰ ਰੁਪਏ ਲਏ ਤੇ ਕੁੰਨੂੰ ਨੂੰ ਘਰ ਲਿਆਂਦਾ।

ਘਰ ਆਏ ਭਤੀਜੇ ਨੂੰ ਚਾਚੇ ਸ਼ਿੱਬੂ ਨੇ ਸਮਝਾਇਆ, "ਸੁਣ ਮੁੰਡਿਆ! ਤੂੰ ਜ਼ਮੀਨ-ਜਾਇਦਾਦ ਵਾਲਿਆਂ ਦੀ ਰੀਸ ਨਾ ਕਰ। ਉਹ ਤਾਂ ਮਾਰ-ਧਾੜ ਵੀ ਕਰ ਲੈਂਦੇ ਐ। ਖੂਨ ਕਰਕੇ ਕੈਦ ਵੀ ਕੱਟ ਲੈਂਦੇ ਹੈ। ਪਰ ਕਿਰਤੀ ਆਦਮੀ ਨੂੰ ਇਹ ਕੰਮ ਨਹੀਂ ਪੁਗਦੇ। ਸਾਡੇ ਵੱਡ-ਵਡੇਰੇ ਹੱਡ-ਭੰਨਵੀਂ ਸੁੱਚੀ ਮਿਹਨਤ ਕਰਕੇ ਰੋਟੀ ਕਮਾਉਂਦੇ ਰਹੇ ਐ। ਤੂੰ ਖ਼ਾਨਦਾਨ ਦੀ ਇੱਜ਼ਤ ਨੂੰ ਦਾਗ਼ ਨਾ ਲਾ। ਇਹ ਵੀ ਯਾਦ ਰੱਖ, ਜੇ ਤੂੰ ਇਹ ਚਾਲੇ ਨਾ ਛੱਡੇ, ਤਾਂ ਕਿਸੇ ਭਲੇਮਾਣਸ ਪਿਉ ਨੇ ਆਪਣੀ ਧੀ ਤੇਰੇ ਨਾਲ ਨਹੀਂ ਵਿਆਹੁਣੀ। ਸਾਰੀ ਉਮਰ ਛੜਾ-ਲੰਡਾ ਤੁਰਿਆ ਫਿਰੇਂਗਾ।"

ਰਾਤ ਨੂੰ ਲੱਛੂ ਰਾਮ ਤੇ ਸੀਤੋ ਨੇ ਆਲ਼ੇ ਵਿਚ ਰੱਖੀ ਹੋਈ ਦੇਵੀ ਮਾਂ ਦੀ ਤਸਵੀਰ ਅੱਗੇ ਖੜ੍ਹਾ ਕਰਕੇ ਕੁੰਨੂੰ ਤੋਂ ਸਹੁੰ ਖੁਆਈ ਕਿ ਉਹ ਗੋਂਦੀ ਰਾਮ ਦੀ ਹੱਟੀ ਉੱਤੇ ਕੰਮ ਕਰੇਗਾ। ਭੱਠੀ ਉਤੇ ਪੈਰ ਨਹੀਂ ਪਾਵੇਗਾ।

ਪਰ ਸਹੁੰ ਇਕ ਮਹੀਨੇ ਤੋਂ ਵੱਧ ਨਹੀਂ ਪੁੱਗੀ।

ਐਤਕੀਂ ਜਦੋਂ ਭੱਠੀ ਦੀ ਤਾਜ਼ੀ ਤਾਜ਼ੀ ਕੱਢੀ ਸ਼ਰਾਬ ਨਾਲ ਰੱਜ ਕੇ ਝੂਮਦਾ ਕੁੰਨੂੰ ਘਰ ਵੜਿਆ, ਤਾਂ ਆਮ ਨਾਲੋਂ ਵੱਧ ਉੱਚੀ ਆਵਾਜ਼ ਨਾਲ ਬੋਲਿਆ, "ਬਾਬਾ ਜੀ, ਬਾਪੂ ਜੀ, ਚਾਚਾ ਜੀ! ਸਭ ਸੁਣ ਲਉ ਮੇਰੀ ਖੁਸ਼ੀ ਵਾਲੀ ਖ਼ਬਰ। ਅੱਗੋਂ ਫਿਕਰ ਕਰਨ ਦੀ ਕੋਈ ਲੋੜ ਨਹੀਂ। ਹੁਣ ਕੁੰਦਨ ਲਾਲ ਪਹਿਲਾਂ ਵਾਲਾ ਫੁਕਰਾ ਬੰਦਾ ਨਹੀਂ। ਪੈਸੇ ਕਮਾ ਕੇ ਆਪਣੇ ਮਾਂ-ਬਾਪ ਨੂੰ ਲਿਆ ਕੇ ਦਊਗਾ। ਠਾਣੇਦਾਰ ਜਰਨੈਲ ਸਹੁੰ ਨਾਲ ਸੌਦਾ ਤੈਅ ਹੋ ਗਿਆ ਹੈ। ਰਾਣੀਪੁਰੀਏ ਸ਼ਿਪਾਹੀ ਸੁਰੈਣ ਸਹੁੰ ਨੇ ਸੌਦਾ ਕਰਾਇਐ। ਜਰਨੈਲ ਸਹੁੰ ਕਹਿੰਦਾ ਐ, ਚਾਰੇ ਜਣੇ ਹਜ਼ਾਰ ਰੁਪਿਆ ਚੁੱਪ-ਚਪੀਤੇ ਹਰ ਮਹੀਨੇ ਮੈਨੂੰ ਦੇ ਜਾਇਆ ਕਰੋ। ਫੇਰ ਜਿੰਨੀ ਮਰਜ਼ੀ ਸ਼ਰਾਬ ਕੱਢੋ, ਤੇ ਜਿੰਨੀ ਮਰਜ਼ੀ ਵੇਚੋ। ਹੁਣ ਅਸੀਂ ਵੱਡਾ ਵਪਾਰ ਕਰਾਂਗੇ ਤੇ ਪੈਸੇ ਕਮਾਵਾਂਗੇ। ਮਾਂ ਸੀਤੋ! ਹੁਣ ਤੂੰ ਗਹਿਣਿਆਂ ਦਾ ਗ਼ਮ ਨਾ ਲਾਈਂ। ਉਹ ਵੀ ਛੁਡਾ ਲਊਂਗਾ। ਹੋਰ ਵੀ ਬਣਾ ਦਊਂਗਾ।"

ਇਹ ਕਹਿੰਦਾ ਹੋਇਆ ਕੁੰਨੂੰ ਵਿਹੜੇ ਵਿਚ ਪਈ ਮੰਜੀ ਉਤੇ ਡਿੱਗ ਪਿਆ। ਉਸਦੇ ਸਿਰ 'ਤੇ ਲਪੇਟਿਆ ਹੋਇਆ ਪਰਨਾ ਫਰਸ਼ 'ਤੇ ਡਿੱਗ ਪਿਆ। ਉਸ ਨੂੰ ਪੈਰੀਂ ਪਾਈ ਜੁੱਤੀ ਲਾਹੁਣ ਤੇ ਰੋਟੀ ਖਾਣ ਦੀ ਵੀ ਹੋਸ਼ ਨਹੀਂ ਸੀ। ❑❑

[628, ਗਰੀਨ ਮਾਡਲ ਟਾਊਨ, ਜਲੰਧਰ]



# ਹਾਸ਼ੀਏ ਦੇ ਅੰਦਰ ਬਾਹਰ

## ਅਜਮੇਰ ਸਿੱਧੂ

ਕਈ ਦਿਨਾਂ ਦਾ ਮਨ ਕਾਹਲਾ ਪਿਆ ਹੋਇਆ। ਸਵੇਰ ਦੀ ਆਪਣੇ ਆਪ ਨੂੰ ਸਹਿਜ ਕਰਨ ਵਿਚ ਲੱਗੀ ਹੋਈ ਹਾਂ। ਆਪਣੇ ਸੇਵਕਾਂ ਦੇ ਚਿਹਰਿਆਂ 'ਤੇ ਜਲੌਅ ਦੇਖ ਕੇ ਖੁਸ਼ ਵੀ ਹਾਂ। ਉਨ੍ਹਾਂ ਦੇ ਸਿਰੜ 'ਤੇ ਹੈਰਾਨ ਵੀ। ਉਨ੍ਹਾਂ ਦੀ ਮਿਹਨਤ ਰੰਗ ਲੈ ਆਈ। ਵਿਚਾਰੇ ਦਿਨ ਰਾਤ ਨੱਠੇ ਭੱਜੇ ਫਿਰ ਰਹੇ ਆ। ਮੇਰੇ ਨਿੱਕੇ ਜਿਹੇ ਇਸ਼ਾਰੇ 'ਤੇ...। ਮੇਰੇ ਵਿਚ ਐਨੀ ਸ਼ਰਧਾ! ਮੈਂ ਤਾਂ ਉਸ ਪ੍ਰਭੂ ਦਾ ਇਕ ਅੰਸ਼ ਹਾਂ। ਉਹਦੀ ਅਨਿਨ ਭਗਤ। ਉਹ ਮੈਨੂੰ ਹੀ ਪ੍ਰਭੂ ਦੇ ਰੂਪ ਵਿਚ ਦੇਖ ਰਹੇ ਆ। ਮੇਰੀ ਭਗਤੀ ਵਿਚ ਲੀਨ ਰਹਿੰਦੇ ਨੇ। ਮੈਂ ਮੱਠ 'ਚੋਂ ਬਾਹਰ ਆਈ ਹਾਂ। ਮਨ ਹੋਰ ਪਾਸੇ ਪਾਉਣ ਲਈ ਫੁੱਲ ਬੂਟਿਆਂ ਵਿਚ ਖੋਹ ਜਾਣ ਦੀ ਕੋਸ਼ਿਸ਼ ਕਰਦੀ ਹਾਂ। ਮੇਰਾ ਵਾਰ-ਵਾਰ ਧਿਆਨ ਮੁੱਖ ਦੁਆਰ 'ਤੇ ਚਿਪਕੇ ਪੋਸਟਰ ਵੱਲ ਜਾ ਰਿਹਾ। ..ਮੈਂ ਮੁੱਖ ਦੁਆਰ ਕੋਲ ਆਈ ਹਾਂ। ਪੋਸਟਰ ਪੜ੍ਹਨ ਲੱਗੀ ਹਾਂ-

ਪਿਆਰੇ ਪ੍ਰੇਮੀ ਜਨੋ,

ਆਪ ਸਭ ਦੇ ਆਦੇਸ਼ ਨੂੰ ਭਗਵਾਨ ਸ੍ਰੀ ਦਾ ਆਦੇਸ਼ ਸਮਝਦੇ ਹੋਏ, ਆਪਦੀ ਸ਼ਰਧਾ ਅਤੇ ਪ੍ਰੇਮ ਅੱਗੇ ਨਤ-ਮਸਤਕ ਹੁੰਦੇ ਹੋਏ 1008 ਸ੍ਰੀ ਸੁਆਮੀ ਪਰਮਾਨੰਦ ਜੀ ਮੰਡਲੇਸ਼ਵਰ ਦੀ ਯਾਦ ਵਿਚ ਮੱਠ ਦੀ ਉਸਾਰੀ ਦਾ ਕਾਰਜ ਸੰਪੂਰਨ ਹੋ ਗਿਆ ਹੈ। 27 ਮਾਰਚ ਦਾ ਸ਼ੁਭ ਦਿਵਸ ਮੂਰਤੀ ਸਥਾਪਨਾ ਲਈ ਨਿਯਤ ਕੀਤਾ ਗਿਆ ਹੈ। ਇਸ ਦਿਨ ਸਾਡੇ ਪੂਜਯ ਮਾਤਾ ਸ੍ਰੀ ਸਾਧਵੀ ਉਤਰਾ ਜੀ ਆਪਣੇ ਪਤਿਤਪਾਵਨ ਕਰ ਕਮਲਾਂ ਨਾਲ ਸ਼ੁਭ ਆਰੰਭ ਕਰਨਗੇ। ਆਪ ਸਭ ਮਾਤਾ ਸ੍ਰੀ ਦੇ ਪਵਿੱਤਰ ਪ੍ਰਵਚਨ ਸ੍ਰਵਣ ਕਰਦੇ ਹੋਏ....

ਪੋਸਟਰ ਪੜ੍ਹਨਾ ਵਿਚੇ ਛੱਡ ਬਗੀਚੀ ਵਿਚ ਆ ਬੈਠੀ ਹਾਂ। ਸਮਾਗਮ ਦੀ ਤਿਆਰੀ ਵੱਲ ਧਿਆਨ ਚਲਾ ਗਿਆ ਹੈ। ਮੇਰੇ ਭਰਾਵਾਂ ਹਰੀਸ਼ ਚੰਦਰ, ਸ਼ਾਮ ਲਾਲ ਤੇ ਸਮੂਹ ਸੇਵਕਾਂ ਨੇ ਦਿਨ ਰਾਤ ਇਕ ਕਰਕੇ ਇਸ ਮੱਠ ਦੀ ਉਸਾਰੀ ਕਰਵਾਈ ਹੈ। ਸਭੀ ਜਨ ਸਮਾਗਮ ਦੀਆਂ ਤਿਆਰੀਆਂ ਵਿਚ ਮਗਨ ਨੇ। ਉਹ ਆਪੋ-ਆਪਣੀਆਂ ਜ਼ੁੰਮੇਵਾਰੀਆਂ ਸ਼ਰਧਾ ਨਾਲ ਨਿਭਾਅ ਰਹੇ ਹਨ। ਹਰ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੈਤੋਂ ਆਸ਼ੀਰਵਾਦ ਲੈਂਦੇ ਆ। ਮੇਰੀ ਜੈ ਬੁਲਾਉਂਦੇ ਆ। ਦੂਜੇ ਪਾਸੇ ਰਿਸ਼ੀ...। ਉਹਨੂੰ ਇਗਨੋਰ ਵੀ ਬਥੇਰਾ ਕਰਦੀ ਆਂ। ਪਰ ਉਹ...। ਪ੍ਰਭੂ ਦੇ ਵੈਰੀ ਨੇ ਮੇਰਾ ਲਹੂ ਪੀਤਾ ਪਿਆ। ਹੁਣ ਹਾਅ ਪੋਸਟਰ ਹੀ ਲੈ ਲਓ। ਇਹ ਮੈਂ ਤਾਂ ਨ੍ਹੀਂ ਛਪਵਾਇਆ। ਇਹਦੇ ਉੱਤੇ ਮੇਰੀ, ਸੁਆਮੀ ਪਰਮਾਨੰਦ ਜੀ ਅਤੇ ਮੱਠ ਦੀ ਫੋਟੋ ਛਪੀ ਹੋਈ ਹੈ। ਮੇਰੀ ਮਹਿਮਾ ਕੀਤੀ ਹੋਈ ਹੈ। ਮੂਰਤੀ ਸਥਾਪਨਾ ਲਈ.. ਮੇਰੇ ਪ੍ਰਵਚਨ ਸੁਣਨ ਲਈ ਸ਼ਰਧਾਲੂਆਂ ਨੂੰ ਸੱਦਾ ਦਿੱਤਾ ਗਿਆ ਹੈ। ਮੈਂ ਆਪਣੇ ਸੇਵਕਾਂ ਨੂੰ ਕਿਵੇਂ ਨਾਂਹ ਕਰ ਸਕਦੀ ਹਾਂ। ਇਹ ਸਾਰਾ ਉਸ ਭਗਵਾਨ ਦਾ ਜਾਂ ਉਨ੍ਹਾਂ ਦਾ ਹੀ ਪ੍ਰਤਾਪ ਹੈ। ਦੂਜੇ ਮੱਠ ਵਾਲਿਆਂ ਬਥੇਰੇ ਅੜਿੱਕੇ ਡਾਹੇ। ਜਦੋਂ ਤਕ ਉਸਰ ਨ੍ਹੀਂ ਗਿਆ, ਮੈਂ ਚਿੰਤਾ ਵਿਚ ਡੁੱਬੀ ਰਹੀ। ਮੈਤੋਂ ਵੱਧ ਚਿੰਤਾ ਮੇਰੇ ਭਰਾਵਾਂ ਨੂੰ ਸੀ। ਹੁਣ ਉਹਨਾਂ ਦਾ ਸਾਰਾ ਜ਼ੋਰ ਸਮਾਗਮ ਦੀਆਂ ਤਿਆਰੀਆਂ ਵਿਚ ਲੱਗਾ ਹੋਇਆ। ਦੋਨੋਂ ਮੈਤੋਂ ਛੋਟੇ ਨੇ। ਮੱਠ ਚੜ੍ਹਾਉਣ ਵੇਲੇ ਵੀ ਇਨ੍ਹਾਂ ਪੂਰਾ ਸਟੈਂਡ ਲਿਆ ਸੀ-

"ਉੱਤਰਾ ਭੈਣ, ਇਸ ਘਰ ਦਾ ਦਸਤੂਰ ਰਿਹਾ- ਜੋ ਮਾਪਿਆਂ ਨੇ ਕਹਿ 'ਤਾ। ਬੱਚਿਆਂ ਨੇ ਕਹੇ 'ਤੇ ਫੁੱਲ ਚੜ੍ਹਾ 'ਤੇ।"

ਉਦੋਂ ਮੇਰੀ ਹਾਲਤ ਬੜੀ ਤਰਸਯੋਗ ਸੀ। ਆਪਣੇ ਹੱਥੀਂ ਭਾਲੇ ਹਾਣ ਦਾ ਕੀ ਕਰਦੀ? ਮੈਂ ਤੇ ਰਿਸ਼ੀ ਇਕ ਹੋਣ ਦਾ ਫ਼ੈਸਲਾ ਲੈ ਚੁੱਕੇ ਸਾਂ। ਮੇਰੇ ਤਨ ਮਨ 'ਤੇ ਉਹਦਾ ਨਾਂ ਪੂਰੀ ਤਰ੍ਹਾਂ ਉਕਰਿਆ ਪਿਆ ਸੀ। ਪਰ ਘਰ ਦੇ...। ਕਿਹੜਾ ਰੀਮੂਵਰ ਲੈ ਕੇ ਮਿਟਾ ਦਿੰਦੀ।

"ਨਾਲੇ ਇਹ ਕੋਈ ਪਾਪ ਨ੍ਹੀਂ ਕਰ ਰਹੇ। ਭਗਵਾਨ ਦੇ ਚਰਨੀਂ ਲਾ ਰਹੇ ਆ।" ਸ਼ਾਮ ਲਾਲ ਪ੍ਰਵਚਨ ਸੁਣਾਉਣ ਵਾਂਗ ਬੋਲਿਆ ਸੀ।

ਉਸ ਦਿਨ ਮੈਨੂੰ ਧਰਤੀ ਪ੍ਰੇਮ ਵਿਹੂਣੀ ਜਾਪੀ ਸੀ। ਮੈਂ ਧਰਤੀ ਵਿਚ ਧਸ ਜਾਣਾ ਚਾਹੁੰਦੀ ਸੀ। ਇਹ ਸੋਚ ਕੇ ਕਿ ਸਾਡੇ ਪਿਆਰ ਦੇ ਬੀਜੇ ਬੀਜ ਹੀ ਪੁੰਗਰ ਪੈਣਗੇ। ਸਾਡੀਆਂ ਰਹਿ ਗਈਆਂ ਖਾਹਸ਼ਾਂ ਪੂਰੀਆਂ ਕਰ ਦੇਣਗੇ। ਪਰ ਭਗਵਾਨ ਨੂੰ ਇਹ ਮਨਜ਼ੂਰ ਨ੍ਹੀਂ ਸੀ। ਮੋਈਆਂ ਸੱਧਰਾਂ ਨੂੰ ਫ਼ਲ ਕਿੱਥੋਂ ਲੱਗਣਾ ਸੀ। ਕਦੇ ਸੁੱਕੀਆਂ ਕੁੱਖਾਂ ਨੂੰ ਵੀ ਪਾਣੀ ਨਸੀਬ ਹੋਇਆ?

"ਸਾਡੀ ਸੁੱਖ ਦਾ ਕੀ ਬਣੂੰਗਾ, ਬੇਟਾ?" ਝਾਈ ਬੁੜਬੁੜਾਈ ਸੀ।

ਮੈਂ ਮਾਂ-ਬਾਪ ਤੇ ਭਰਾਵਾਂ ਅੱਗੇ ਚੁੱਪ ਸੀ। ਮੇਰੀ ਹਾਲਤ ਤਾਂ ਸੁੱਕੇ ਪੱਤਿਆਂ ਵਰਗੀ ਸੀ। ਜਿਹੜੇ ਝੜ ਜਾਂਦੇ ਆ। ਰੁਲ ਜਾਂਦੇ ਆ। ਸੜ ਜਾਂਦੇ ਆਂ। ਵਿਚਾਰੇ ਆਪਣੀ ਮੌਤੇ ਆਪ ਹੀ ਮਰ ਜਾਂਦੇ ਆ। ਹੁਣ ਤਾਂ ਜਲ ਜਾਣਾ ਗੈਸਾਂ ਦਾ ਯੁੱਗ ਆ ਗਿਆ। ਪੱਤਿਆਂ ਦੀ ਕੋਈ ਅੱਗ ਬਿਨੀ ਬਾਲਦਾ। ਹੋਰ ਨ੍ਹੀਂ ਬੰਦਾ ਰਾਖ ਬਣ ਕੇ ਸ਼ਾਂਤ ਹੋ ਜਾਂਦਾ ਸੀ। ਉਹਦਾ ਨਵਾਂ ਜਨਮ ਹੋ ਜਾਂਦਾ। ਹੁਣ ਤੇ ਰੂਹਾਂ ਦੇ ਭਟਕਣ ਤੋਂ ਸਿਵਾਅ ਕੋਈ ਚਾਰਾ ਨ੍ਹੀਂ ਰਹਿ ਗਿਆ।

ਮੈਂ ਪਿੰਡ ਵਿਚ ਜੰਮੀ ਪਲੀ ਤੇ ਸ਼ਹਿਰ 'ਚ ਪੜ੍ਹੀ। ਕੀ ਪਤਾ ਸੀ ਮੇਰੀ ਤਕਦੀਰ ਵਿਚ ਜੋਤ ਲਿਖਿਆ ਹੋਇਆ ਸੀ? ਪਹਿਲੀ ਵਾਰ ਛੋਟੀ ਹੁੰਦੀ ਮਾਂ-ਪਿਓ ਨਾਲ ਇਥੇ ਮੱਠ ਵਿਚ ਆਈ ਸੀ। ਬੱਸ ਫੇਰ ਕੀ ਸੀ? ਮਹੀਨੇ ਵਿਚ ਇਕ ਦੋ ਵਾਰ ਆ ਹੀ ਜਾਈਦਾ ਸੀ। ਮੱਥਾ ਟੇਕਣ। ਮੱਠ ਦੀ ਸੇਵਾ ਕਰਨੀ। ਸੁਆਮੀ ਜੀ ਦੇ ਚਰਨ ਛੂਹਣੇ। ਸਾਡਾ ਸਾਰੇ ਪਰਿਵਾਰ ਦਾ ਮੱਠ ਵਿਚ ਅਥਾਹ ਵਿਸ਼ਵਾਸ ਸੀ। ਮੱਠ ਦੀ ਹਰ ਚੀਜ਼ ਨੂੰ ਸਤਿਕਾਰ ਨਾਲ ਦੇਖਿਆ ਜਾਂਦਾ ਸੀ। ਜਿੱਥੇ ਪ੍ਰਭੂ ਨਾਲ ਪ੍ਰੇਮ ਸੀ, ਉਥੇ ਡਰ ਵੀ ਸੀ। ਮੈਨੂੰ ਮੱਠ ਚੰਗਾ ਲਗਦਾ ਸੀ। ਇਥੋਂ ਦੇ ਸੁਆਮੀ ਜੀ, ਪੰਡਤ ਤੇ ਸ਼ਰਧਾਲੂ ਚੰਗੇ ਲਗਦੇ ਸਨ। ਮੱਠ ਵਿਚ ਸਫ਼ਾਈ ਬੜੀ ਸੀ। ਫੁੱਲ ਬੂਟੇ... ਬਾਗ ਬਗੀਚੀ। ਹਰ ਚੀਜ਼ ਖਿੱਚਦੀ ਸੀ।

ਇਕ ਵਾਰ ਡਾਇਟ ਦਾ ਟੂਰ ਵੀ ਇਥੇ ਆਇਆ ਸੀ। ਮੈਂ ਹੀ ਆਪਣੇ ਅਧਿਆਪਕਾਂ ਨੂੰ ਦੱਸ ਪਾਈ ਸੀ। ਉੱਚੀਆਂ-ਉੱਚੀਆਂ ਪਹਾੜੀਆਂ ਨੇ ਮਨ ਮੋਹ ਲਿਆ ਸੀ। ਮੀਂਹ ਪੈ ਕੇ ਹਟਿਆ ਸੀ। ਦੂਰ-ਦੂਰ ਤਕ ਫ਼ੈਲੀਆਂ ਪਹਾੜੀਆਂ ਉੱਤੇ ਹਰਿਆਵਲ, ਛੋਟੇ-ਵੱਡੇ ਦਰਖ਼ਤ, ਘਾਹ ਦੀਆਂ ਚਰਾਂਦਾਂ ਵਾਤਾਵਰਣ ਨੂੰ ਸੁਹਾਵਣਾ ਬਣਾ ਰਹੇ ਸਨ। ਫੇਰ ਮੈਂ ਰਿਸ਼ੀ ਨਾਲ ਇਨ੍ਹਾਂ ਪਹਾੜੀਆਂ ਵਿਚ ਆਉਣ ਲੱਗ ਪਈ। ਉਹਨੇ ਆਪਣੀ ਫਿਲਾਸਫੀ ਘੋਟਣ ਲੱਗ ਪੈਣਾ।

"ਜੋਤ ਨੂੰ ਰਾਜਿਆਂ ਤੇ ਵਪਾਰੀਆਂ ਨੇ ਆਪਣੇ ਐਸ਼-ਆਰਾਮ ਲਈ ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਵਸਾਇਆ ਹੋਣਾ।"

ਅਸੀਂ ਸੜਕ ਦੇ ਕੰਢੇ ਮਲ੍ਹੇ ਝਾੜੀਆਂ ਦਾ ਆਨੰਦ ਮਾਣਨਾ। ਨਾਲੇ ਕੰਡੇ ਲੁਆਉਣੇ, ਨਾਲੇ ਬੇਰ ਖਾਣੇ। ਬਾਂਦਰਾਂ ਦੀਆਂ ਝਪਟਾਂ। ਹਾਏ! ਮਰ ਜਾਂ...ਰਿਸ਼ੀ ਦੀਆਂ ਸ਼ਰਾਰਤਾਂ ਮੇਰਾ ਖਹਿੜਾ ਨ੍ਹੀਂ ਛੱਡ ਰਹੀਆਂ।

ਮੇਰੀ ਭੂਆ ਦੀ ਧੀ ਪੂਨਮ ਦਾ ਵਿਆਹ ਉਹਦੇ ਦੋਸਤ ਸੁਤੰਤਰ ਨਾਲ ਹੋਇਆ ਸੀ। ਰਿਸ਼ੀ ਪਹਿਲੀ ਵਾਰ ਉਸ ਬਰਾਤ ਵਿਚ ਦੇਖਿਆ ਸੀ। ਕੀ ਪਤਾ ਸੀ ਵਿਆਹ ਦਾ ਸ਼ੁਗਲ ਮੇਲਾ ਪ੍ਰੇਮ ਵਿਚ ਵਟ ਜਾਊਗਾ। ਇਹ ਚਾਰ-ਪੰਜ ਦੋਸਤ ਸੁਤੰਤਰ ਜੀਜਾ ਜੀ ਨਾਲ ਸਾਡੇ ਘਰ ਆਉਣ ਲੱਗ ਪਏ। ਮੈਂ ਪਹਿਲਾਂ ਹੀ ਕਿਸੇ ਅਣਜਾਣ ਰੂਹ ਦੀ ਤਲਾਸ਼ ਵਿਚ ਸਾਂ। ਕਿਸੇ ਲਈ ਸੁਪਨੇ ਸਾਂਭ ਕੇ ਰੱਖੇ ਹੋਏ ਸਨ। ਆਪਣੀਆਂ ਪਲਕਾਂ 'ਚ ਸਾਂਭੇ ਸੁਪਨੇ ਉਹਦੀ ਝੋਲੀ ਪਾ ਦਿੱਤੇ। ਆਪਣਾ ਇਕ ਇਕ ਸਾਹ ਇਹਦੇ ਨਾਂ ਕਰ ਦਿੱਤਾ। ਇਹਦਾ ਚਿਹਰਾ ਮੇਰੀਆਂ ਅੱਖਾਂ ਅੱਗੇ ਟਿਕਿਆ ਰਹਿੰਦਾ। ਮੈਨੂੰ ਇਉਂ ਲੱਗਦਾ- ਜੇ ਉਹ ਮੇਰੀ ਜ਼ਿੰਦਗੀ ਵਿਚ ਨਾ ਆਉਂਦਾ ਤਾਂ ਮੇਰੀ ਜ਼ਿੰਦਗੀ ਕਬਰਾਂ ਦੇ ਕੁੱਜੇ ਵਾਂਗ ਖਾਲੀ ਹੀ ਰਹਿਣੀ ਸੀ।



ਰਿਸ਼ੀ ਆਮ ਮੁੰਡਿਆਂ ਵਾਂਗ ਥੋੜ੍ਹਾ ਸੀ। ਉਹ ਮੈਨੂੰ ਸਭ ਤੋਂ ਅਲੱਗ ਲਗਦਾ। ਜਿੱਦਾਂ ਉਹਨੇ ਮੈਨੂੰ ਪਿਆਰ ਕੀਤਾ, ਇੱਦਾਂ ਦੁਨੀਆਂ 'ਚ ਹੋਰ ਕੋਈ ਨ੍ਹੀਂ ਕਰ ਸਕਦਾ। ਕਿੰਨਾ ਅਲੱਗ...ਕਿੰਨਾ ਚੰਗਾ...ਮੇਰੇ ਕੰਡਾ ਵੀ ਚੁਭ ਜਾਣਾ। ਨੱਠੇ ਨੇ ਆਉਣਾ। ਮੇਰੀਆਂ ਅੱਖਾਂ 'ਚ ਹੰਝੂ ਤਾਂ ਕਦੇ ਆਉਣ ਹੀ ਨ੍ਹੀਂ ਸੀ ਦਿੰਦਾ। ਇਸ ਤੋਂ ਉਪਰ ਕੋਈ ਸੁੱਖ, ਕੋਈ ਪ੍ਰੇਮ ਨ੍ਹੀਂ ਹੋ ਸਕਦਾ। ਉਹ ਮੈਨੂੰ ਮੇਰਾ ਰੱਬ ਹੀ ਜਾਪਦਾ। ਜਿਉਂ ਇਸ ਧਰਤੀ ਉਪਰ ਕੋਈ ਫਰਿਸ਼ਤਾ ਉਤਰ ਆਇਆ ਹੋਵੇ।

ਅਸੀਂ ਇਕ ਦੂਜੇ ਦਾ ਹੱਥ ਫੜੀ ਪਹਾੜੀ ਦੀ ਟੀਸੀ 'ਤੇ ਬੈਠੇ ਹਾਂ। ਇਕ ਦੂਜੇ ਦੀਆਂ ਅੱਖਾਂ ਵਿਚ ਅੱਖਾਂ ਪਾਈ।...ਕੋਈ ਸੁੱਧ ਨ੍ਹੀਂ ਹੈ। ਚਾਰੇ ਪਾਸੇ ਚੁੱਪ। ਪ੍ਰੇਮ ਦੇ ਸਰੋਵਰ 'ਚ ਐਨਾ ਡੂੰਘਾ ਉਤਰ ਜਾਂਦੇ ਹਾਂ ਕਿ ਕਿਸੇ ਭਾਸ਼ਾ ਦੀ ਲੋੜ ਨ੍ਹੀਂ ਰਹਿੰਦੀ। ਇਕ ਦੂਜੇ ਦਾ ਰੂਪ ਵਟਾ ਲੈਂਦੇ ਹਾਂ।...ਮੈਂ ਉਹ ਹੋ ਜਾਂਦੀ ਹਾਂ ਤੇ ਉਹ ਮੈਂ।

ਇਕ ਸੁਪਨੇ ਵਿਚੋਂ ਨਿਕਲੀ ਹਾਂ। ਦੂਜੇ ਵਿਚ ਆ ਵੜੀ ਹਾਂ।...ਉਹ ਧਰਤੀ 'ਤੇ ਮਿਲਦਾ ਨਾ। ਉਹਨੂੰ ਲੱਭਦੀ ਬਾਵਰੀ ਹੋ ਜਾਂਦੀ।...ਦੂਰ ਕਿਸੇ ਹੋਰ ਗ੍ਰਹਿ 'ਤੇ ਪਹੁੰਚ ਜਾਂਦੀ। ਉਹ ਉਥੇ ਦੇਵਤਾ ਬਣ ਬੈਠਾ ਹੁੰਦਾ।...ਪ੍ਰੇਮ ਦਾ ਦੇਵਤਾ। ਮੈਂ ਪਰੀ ਬਣ ਜਾਂਦੀ। ਉਹ ਮੇਨਾ ਲੁਕਣ ਮੀਟੀ ਖੇਡਦਾ। ਲੁਕ ਜਾਂਦਾ। ਲੱਭਦਾ ਨਾ। ਮੈਂ ਹਾਰ ਕੇ ਧਰਤੀ 'ਤੇ ਆ ਜਾਂਦੀ। ਕੋਠੇ 'ਤੇ ਚੜ੍ਹ ਮੰਜੇ ਉਤੇ ਪੈ ਜਾਂਦੀ। ਤਾਰਿਆਂ ਵਿਚੋਂ ਉਹਦਾ ਚਿਹਰਾ ਤੱਕਦੀ। ਕੋਈ ਨਾ ਕੋਈ ਤਾਰਾ ਉਹਦਾ ਰੂਪ ਵਟਾ ਲੈਂਦਾ। ਉਸ ਤਾਰੇ ਨਾਲ ਪਿਆਰ ਉੱਮੜ-ਉੱਮੜ ਪੈਂਦਾ। ਆਪਣੀ ਬੁੱਕਲ 'ਚ ਉਸ ਤਾਰੇ ਨਾਲ ਇਕਮਿਕ ਹੋਈ ਸਾਰੀ ਰਾਤ ਭਿੱਜਦੀ ਰਹਿੰਦੀ। ਉਮਰਾਂ ਜਿੱਡੀ ਉਹ ਰਾਤ ਹੋ ਜਾਣ ਦੀ ਪ੍ਰਾਰਥਨਾ ਕਰਦੀ।

ਟੱਲ ਵੱਜਾ ਹੈ। ਇਸਨੇ ਮੈਤੋਂ ਮੇਰਾ ਪ੍ਰੇਮ ਸੰਸਾਰ ਖੋਹ ਲਿਆ ਹੈ। ਜੇ ਮੇਰਾ ਪ੍ਰਭੂ ਮੇਤੇ ਮਿਹਰਬਾਨ ਹੋ ਜਾਂਦਾ। ਮੇਰਾ ਉਹਦੇ ਨਾਲ ਵਿਆਹ ਹੋ ਜਾਣਾ ਸੀ। ਰਿਸ਼ਤੇਦਾਰੀ ਵਿਚ ਹੋਏ ਇਕ ਵਿਆਹ ਨੇ ਹੀ ਸਾਰਾ ਪੰਗਾ ਪਾਇਆ ਸੀ। ਪੂਨਮ ਭੈਣ ਤੇ ਸੁਤੰਤਰ ਜੀਜਾ ਜੀ ਨਾਲ ਰਿਸ਼ੀ ਤੇ ਹੋਰ ਦੋ-ਤਿੰਨ ਦੋਸਤ ਵਿਆਹ 'ਤੇ ਆਏ ਹੋਏ ਸਨ। ਡੋਲੀ ਗਈ ਤਾਂ ਇਹ ਵੀ ਤੁਰ ਪਏ ਸਨ। ਮੇਰੀ ਜ਼ਿੱਦ ਸੀ ਕਿ ਰਾਤ ਰਹਿਣ। ਇਹ ਟੈਕਸੀ ਕਰਕੇ ਆਏ ਹੋਏ ਸਨ। ਮੈਂ ਟੈਕਸੀ ਦੇ ਪਹੀਏ ਮੋਹਰੇ ਇਕ ਪੈਰ ਕਰ ਦਿੱਤਾ ਸੀ। ਦੋਨਾਂ ਪਾਸਿਆਂ ਦੀ ਅੜੀ ਸੀ।

ਇਸ ਇਮਤਿਹਾਨ ਵਿਚੋਂ ਮੈਂ ਪਾਸ ਹੋ ਗਈ ਸੀ।

ਟੈਕਸੀ ਦਾ ਪਹੀਆ ਮੇਰੇ ਪੈਰ ਉੱਤੇ ਦੀ ਲੰਘ ਗਿਆ ਸੀ। ਮੇਰਾ ਪੈਰ ਜ਼ਖ਼ਮੀ ਹੋ ਗਿਆ ਸੀ। ਪਲੱਸਤਰ ਲਾਉਣਾ ਪਿਆ ਸੀ। ਡੇਢ ਮਹੀਨਾ ਮੰਜੇ 'ਤੇ ਪਈ ਰਹੀ ਸੀ। ਘਰਦਿਆਂ ਨੂੰ ਅਸਲ ਘਟਨਾ ਦਾ ਪਤਾ ਨ੍ਹੀਂ ਲੱਗਿਆ ਸੀ। ਉਸ ਤੋਂ ਬਾਅਦ ਰਿਸ਼ੀ ਮੇਰਾ ਹੋ ਕੇ ਰਹਿ ਗਿਆ ਸੀ। ਪੂਨਮ ਭੈਣ ਤੇ ਸੁਤੰਤਰ ਜੀਜਾ ਜੀ ਨਾਲ ਖ਼ਬਰ ਲੈਣ ਆ ਜਾਂਦਾ।

ਮੇਰਾ ਪੈਰ ਠੀਕ ਹੋ ਗਿਆ ਸੀ। ਉਸ ਤੋਂ ਬਾਅਦ ਹੀ ਮੇਰੇ ਸੁਪਨੇ ਵੱਡੇ ਹੋਏ। ਰਿਸ਼ੀ ਘਰ ਆ ਜਾਂਦਾ। ਮੈਂ ਫੁਲਕਾਰੀ ਕੱਢ ਰਹੀ ਹੁੰਦੀ। ਉਹਦੇ ਉੱਤੇ ਦੇ ਦਿੰਦੀ। ਉਹ ਮੇਰੇ ਉੱਤੇ ਦੇ ਦਿੰਦਾ। ਮੇਰਾ ਚਿਹਰਾ ਸੂਹਾ ਲਾਲ ਹੋ ਜਾਂਦਾ।

"ਉੱਤਰਾ, ਬੜੀ ਫ਼ਬਦੀ ਆ।"

ਮੈਂ ਸੰਗ ਜਾਂਦੀ। ਮੂੰਹ ਗੋਡਿਆਂ ਵਿਚ ਲੈ ਲੈਂਦੀ। ਉਨ੍ਹਾਂ ਦਿਨਾਂ ਵਿਚ ਈ ਪਿਤਾ ਜੀ ਓਪਰੀਆਂ-ਓਪਰੀਆਂ ਗੱਲਾਂ ਕਰਨ ਲੱਗ ਪਏ-

"ਭਗਵਾਨ ਵੀ ਇਮਤਿਹਾਨ ਲੈਂਦਾ। ਬੜਾ ਧੋਖਾ ਕੀਤਾ ਉਹਨੇ। ਜੇ ਕਿਤੇ ਜੇਠਾ ਪੁੱਤ ਜੰਮ ਪੈਂਦਾ। ਐਨੇ ਖਲਜਗਣ ਨਾ ਕਰਨੇ ਪੈਂਦੇ।"

ਉਨ੍ਹਾਂ ਮੈਨੂੰ ਅਧਿਆਪਕ ਦੀ ਟ੍ਰੇਨਿੰਗ ਲਈ ਸ਼ਹਿਰ ਰਹਿੰਦੀ ਵਿਧਵਾ ਫ਼ੌਜਣ ਚਾਚੀ ਕੋਲ ਛੱਡ

ਦਿੱਤਾ ਸੀ। ਸ਼ਰੀਕੇ ਵਿਚੋਂ ਚਾਚੀ ਲਗਦੀ ਸੀ। ਘਰਦਿਆਂ ਨੂੰ ਆਪਨੀ ਜ਼ੁੰਮੇਵਾਰੀ ਤੋਂ ਮੁਕਤ ਹੋਣ ਦੀ ਕਾਹਲ ਸੀ। ਰਿਸ਼ੀ ਨੇ ਵੀ ਥੋੜ੍ਹੀ ਦੂਰ ਕਮਰਾ ਕਿਰਾਏ 'ਤੇ ਲੈ ਲਿਆ ਸੀ। ਮੈਂ ਡਾਇਟ ਤੋਂ ਵਾਪਸੀ 'ਤੇ ਉਹਦੇ ਕੋਲ ਠਹਿਰ ਜਾਂਦੀ। ਉਹ ਮੁਹੱਬਤ ਦੇ ਤਾਰੇ ਤੋੜ ਕੇ ਮੇਰੀ ਝੋਲੀ ਪਾਉਂਦਾ ਰਹਿੰਦਾ। ਮੈਂ ਮਦਹੋਸ਼ ਹੋਈ ਮੀਰਾ ਵਾਂਗ ਰਾਗ ਅਲਾਪਣ ਲੱਗ ਪੈਂਦੀ। ਮੇਰੀਆਂ ਅੱਖਾਂ ਝੀਲ ਤੋਂ ਸਮੁੰਦਰ ਹੋ ਜਾਂਦੀਆਂ।

ਚਾਚੀ ਸਾਡੀ ਮਦਦਗਾਰ ਬਣ ਗਈ ਸੀ। ਰਿਸ਼ੀ ਨੂੰ ਮਿਲਣ ਦਾ ਟਾਇਮ ਸੈਟ ਕਰਦੀ ਤਾਂ ਕਦੇ ਕਦਾਈਂ ਲੇਟ ਹੋ ਜਾਂਦੀ। ਇਕ ਐਤਵਾਰ ਚਾਚੀ ਦੇ ਬੱਚਿਆਂ ਨੇ ਫ਼ਿਲਮ ਦੇਖਨ ਦਾ ਮੂਡ ਬਣਾਇਆ। ਮੈਂ ਬਾਰਾਂ ਵਜੇ ਦਾ ਰਿਸ਼ੀ ਨਾਲ ਟਾਇਮ ਸੈੱਟ ਕਰ ਲਿਆ। ਬੱਚੇ ਫ਼ਿਲਮ ਦੇਖਣ ਨਾ ਗਏ। ਹਾਰ ਕੇ ਸਹੇਲੀ ਨੂੰ ਮਿਲਣ ਦਾ ਬਹਾਨਾ ਬਣਾ ਕੇ ਗਈ ਸੀ। ਦੁਪਹਿਰ ਦੇ ਦੋ ਵੱਜ ਗਏ ਸਨ। ਅੰਤਾਂ ਦੀ ਗਰਮੀ। ਆਰਾਮ ਨਾਲ ਬੂਆ ਢੋਅ ਕੇ ਸੁੱਤਾ ਹੋਇਆ। ਮੈਂ ਬਾਹਰ ਖੜ੍ਹੀ ਧੁੱਪ ਨਾਲ ਲੂਹ ਹੁੰਦੀ ਰਹੀ। ਚਾਰ ਕੁ ਵਜੇ ਉੱਠਿਆ। ਮੇਰਾ ਸੁਰਖ ਹੋਇਆ ਚਿਹਰਾ ਦੇਖ ਕੇ ਘਾਬਰ ਗਿਆ ਸੀ। ਅੰਦਰ ਲਿਜਾ ਕੇ ਮੈਨੂੰ ਘੁੱਟ ਲਿਆ ਸੀ। ਮੈਂ ਉਹਦੇ ਕੋਲ ਦੋ ਘੰਟੇ ਰਹੀ ਸੀ। ਉਦਣ ਰਾਤ ਉਹਦੇ ਸੁਪਨਿਆਂ ਵਿਚ ਕੱਟ ਦਿੱਤੀ। ਤੜਕੇ ਭੈੜਾ ਜਿਹਾ ਸੁਪਨਾ ਆਇਆ–

ਘਰ ਰਿਸ਼ੀ ਬਾਰੇ ਪਤਾ ਲੱਗ ਗਿਆ ਸੀ। ਹਫ਼ੜਾ-ਦਫ਼ੜੀ ਮੱਚ ਗਈ। ਅਸੀਂ ਘਰਾਂ ਤੋਂ ਭੱਜ ਗਏ ਸਾਂ। ਮੰਦਰ ਵਿਚ ਵਿਆਹ ਕਰਵਾ ਲਿਆ। ਕਮਰਾ ਕਿਰਾਏ 'ਤੇ ਲਿਆ ਸੀ। ਅਸੀਂ ਇਕ ਦੂਜੇ ਦੀਆਂ ਬਾਹਾਂ ਵਿਚ ਬੇਸੁਰਤ ਪਏ ਸਾਂ। ਪਿਉ-ਭਰਾ ਤੇ ਚਾਚੇ-ਤਾਏ ਆਏ। ਉਨ੍ਹਾਂ ਨੇ ਸਾਨੂੰ ਵੱਢ ਸੁੱਟਿਆ। ਸਾਡੇ ਲਾਗੇ ਪਿੰਡ ਮਹਿੰਦਪੁਰ ਆ। ਪਿੰਡ ਵਿਚ ਬਾਬੇ ਦਿਆਲੇ ਦਾ ਮੰਦਰ ਆ। ਪਿਤਾ ਜੀ ਦੱਸਿਆ ਕਰਦੇ ਸਨ ਕਿ ਰਾਤ ਸਮੇਂ ਉਨ੍ਹਾਂ ਦੇ ਅੰਗ ਖਿਲਰੇ ਹੁੰਦੇ। ਦਿਨੇ ਬਾਬਾ ਜੀ ਦੀ ਕਰਾਮਾਤ ਨਾਲ ਜੁੜ ਜਾਂਦੇ।

ਜੇ ਅਸੀਂ ਵੀ ਸੁਪਨਾ ਸੱਚ ਕਰ ਲੈਂਦੇ। ਜਿੰਨੇ ਸਾਡੇ ਵੀ ਅੰਗ ਘਰਦਿਆਂ ਨੇ, ਸਮਾਜ ਨੇ, ਸ਼ਰਧਾ ਨੇ ਤੇ ਵਿਸ਼ਵਾਸਾਂ ਨੇ ਵੱਢੇ ਸਨ। ਸ਼ਾਇਦ ਮੁੜ ਜੁੜ ਜਾਂਦੇ। ਹੁਣ ਤੇ ਯਾਦਾਂ ਹੀ ਰਹਿ ਗਈਆਂ ਨੇ।

ਥੋੜ੍ਹੇ ਦਿਨਾਂ ਬਾਅਦ ਰਿਸ਼ੀ ਨੂੰ ਮਿਲਣ ਦੀ ਫੇਰ ਗੜਬੜ ਹੋ ਗਈ ਸੀ। ਚਾਚੀ ਨੇ ਹੌਸਲਾ ਦਿੱਤਾ ਸੀ–

"ਉੱਤਰਾ, ਤੜਕੇ ਚਲੇ ਜਾਈਂ। ਉਹ ਕਿਹੜਾ ਕੁੰਡਾ ਲਾ ਕੇ ਰੱਖਦਾ।"

ਤੜਕੇ ਘਰੋਂ ਨਿਕਲੀ ਤਾਂ ਨ੍ਹੇਰਾ ਵੱਢ ਖਾਣ ਨੂੰ ਪਵੇ। ਮੈਂ ਔਖੀ ਸੌਖੀ ਕਮਰੇ ਤਕ ਪੁੱਜ ਗਈ ਸੀ। ਉਹਦੇ ਘਰਾੜਿਆਂ ਦੀਆਂ ਡਰਾਉਣੀਆਂ-ਡਰਾਉਣੀਆਂ ਆਵਾਜ਼ਾਂ ਨੇ ਮੈਨੂੰ ਹੋਰ ਡਰਾ ਦਿੱਤਾ ਸੀ। ਟੇਬਲ 'ਤੇ ਕਿਤਾਬਾਂ, ਨੋਟਸ, ਪੈੱਨ ਖਿਲਰੇ ਪਏ ਸਨ। ਇਵੇਂ ਲੱਗਾ ਜਿਵੇਂ ਬਹੁਤ ਲੇਟ ਸੁੱਤਾ ਹੋਵੇ। ਉਹਨੂੰ ਕੋਈ ਸੁਰਤ ਨ੍ਹੀਂ ਸੀ। ਮੈਂ ਸਭ ਤੋਂ ਪਹਿਲਾ ਕੰਮ ਸਫ਼ਾਈ ਕਰਨ ਦਾ ਕੀਤਾ। ਫੇਰ ਭਾਂਡੇ ਮਾਂਜੇ, ਨਲਕੇ ਕੋਲ ਬਹਿ ਕੇ ਕੱਪੜੇ ਧੋਤੇ। ਦਿਨ ਚੜ੍ਹ ਆਇਆ ਸੀ। ਸਾਰੇ ਕੰਮ ਨਿਬੇੜ ਕੇ ਪਰੌਂਠੇ ਪਕਾਉਣ ਲੱਗ ਪਈ। ਜਿਉਂ ਹੀ ਰਸੋਈ ਦਾ ਧੂੰਆਂ ਉੱਠਿਆ। ਉਹਦੀ ਅੱਖ ਖੁੱਲ੍ਹ ਗਈ ਸੀ।

ਰਸੋਈ ਵਿਚ ਆ ਵੜਿਆ ਸੀ। ਭਾਂਡਿਆਂ ਦੀ ਟੋਕਰੀ ਵੱਲ ਨਿਗ੍ਹਾ ਮਾਰੀ। ਨਿੱਚੜ ਰਹੇ ਕੱਪੜਿਆਂ ਵੱਲ ਵੇਖਣ ਲੱਗ ਗਿਆ। ਸਾਫ਼-ਸੁਥਰਾ ਕਮਰਾ ਟੇਢੀਆਂ ਅੱਖਾਂ ਨਾਲ ਦੇਖਿਆ ਸੀ। ਮੈਂ ਪਰੌਂਠਿਆਂ ਵਾਲਾ ਥਾਲ ਉਹਦੇ ਮੋਹਰੇ ਰੱਖ ਦਿੱਤਾ ਸੀ। ਉਹਦਾ ਗੁੱਸਾ ਜਾਂਦਾ ਲੱਗਾ ਸੀ।

ਫਾਈਨਲ ਪੇਪਰ ਆਏ ਤਾਂ ਚਾਚੀ ਨੇ ਰਿਸ਼ੀ ਨੂੰ ਮਿਲਣ ਤੋਂ ਵਰਜ ਦਿੱਤਾ ਸੀ। ਮੇਰੀ ਫ਼ੇਵਰੇਟ ਟੀਚਰ ਨੇ ਸਾਰੀਆਂ ਕੁੜੀਆਂ ਨੂੰ ਪਹਿਲਾਂ ਹੀ ਸੁਚੇਤ ਕਰ ਦਿੱਤਾ ਸੀ–

"ਇਨਸਾਨ ਨੂੰ ਪਰਫ਼ੈਕਟ ਬਣਨਾ ਚਾਹੀਦਾ।...ਜੋ ਲੋਕ ਪਰਫ਼ੈਕਟ ਹੁੰਦੇ ਹਨ, ਉਹ



ਪੜ੍ਹਾਈ...ਪਿਆਰ...ਹਰ ਖੇਤਰ ਵਿਚ ਮੰਜ਼ਲਾਂ ਮਾਰ ਲੈਂਦੇ ਨੇ।"

ਮੈਂ ਪੜ੍ਹਾਈ ਦੇ ਇਮਤਿਹਾਨ ਵਿਚੋਂ ਤਾਂ ਪਾਸ ਹੋ ਗਈ। ਦੋਨਾਂ ਨੂੰ ਸਕੂਲ ਟੀਚਰ ਦੀ ਨੌਕਰੀ ਮਿਲ ਗਈ। ਖ਼ੁਸ਼ੀ ਦੀ ਕੋਈ ਹੱਦ ਨ੍ਹੀਂ ਸੀ। ਮੈਂ ਤੇ ਰਿਸ਼ੀ ਖ਼ੁਸ਼ੀ ਵਿਚ ਉੱਡੇ ਫਿਰ ਰਹੇ ਸਾਂ। ਅਸੀਂ ਚਾਚੀ ਨਾਲ ਵਿਆਹ ਦੀ ਗੱਲ ਕੀਤੀ ਸੀ।

ਚਾਚੀ ਨੇ ਪਿਤਾ ਜੀ ਨਾਲ ਗੱਲ ਤੋਰੀ। ਉਹ ਲੋਹਾ ਲਾਖਾ ਨਾ ਹੋਏ। ਉਹਨਾਂ ਮੋਹਰੋਂ ਆਪਨੀ ਸਮੱਸਿਆ ਰੱਖ ਦਿੱਤੀ–

"ਪੁੱਤ, ਸਾਡੇ ਬੱਚਾ ਨ੍ਹੀਂ ਸੀ ਹੋ ਰਿਹਾ। ਅਸੀਂ ਵੈਦਾਂ, ਹਕੀਮਾਂ, ਡਾਕਟਰਾਂ, ਸਾਧਾਂ-ਸੰਤਾਂ ਕੋਲੋਂ ਬਥੇਰਾ ਇਲਾਜ ਕਰਵਾਇਆ। ਦੋਨੋਂ ਜੀਅ ਬਾਰਾਂ ਸਾਲ ਭੰਸੜਾ ਭੰਨਾਉਂਦੇ ਰਹੇ। ਪਰ ਤੇਰੀ ਮਾਂ ਦੀ ਕੁੱਖ ਹਰੀ ਨਾ ਹੋਈ। ਕਿਸੇ ਨੇ ਮੱਠ ਸੁੱਖ ਸੁੱਖਣ ਦੀ ਦੱਸ ਪਾਈ ਸੀ।"

ਮੇਰਾ ਬਾਪ ਮੇਰੇ ਜੰਮਣ ਤੋਂ ਪਹਿਲਾਂ ਦੀ ਕਹਾਣੀ ਸੁਣਾਉਣ ਲੱਗ ਪਿਆ ਸੀ। ਅਸਿੱਧੇ ਢੰਗ ਨਾਲ ਪਹਿਲਾਂ ਵੀ ਗੱਲ ਕਰਦੇ ਰਹਿੰਦੇ ਸਨ। ਮੈਨੂੰ ਮੱਠ ਲਿਜਾਂਦੇ ਰਹਿਣਾ। ਉਥੇ ਕਈ-ਕਈ ਦਿਨ ਰੱਖੀ ਛੱਡਣਾ। ਪਰ ਮੈਨੂੰ ਅਸਲ ਕਹਾਣੀ ਦੀ ਹੁਣ ਸਮਝ ਆਉਣ ਲੱਗੀ ਸੀ। ਝਾਈ ਨੇ ਸਿੱਖਿਆ ਦੇਣੀ–

"ਪੁੱਤ, ਇਹ ਭਗਵਾਨ ਸ਼ਿਵ ਦਾ ਮੱਠ ਆ। ਤੇਰਾ ਆਪਣਾ ਘਰ। ਤੂੰ ਬਹੁਤੀ ਦੁਨਿਆਵੀ ਚੱਕਰਾਂ ਵਿਚ ਨਾ ਪਵੀਂ। ਸੁਆਮੀ ਜੀ ਦੇ ਚਰਨੀਂ ਲੱਗ ਜਾਈਂ।"

ਉਦੋਂ ਮੈਂ ਇਹਦੇ ਅਰਥ ਨ੍ਹੀਂ ਸੀ ਸਮਝਦੀ। ਕੋਈ ਖੁੱਲ੍ਹ ਕੇ ਗੱਲ ਵੀ ਨ੍ਹੀਂ ਸੀ ਕਰਦਾ। ਮੱਠ ਸਾਡਾ ਸੀ। ਸ਼ਰਧਾ ਨਾਲ ਮੱਥਾ ਟੇਕਣ ਜਾਣਾ। ਮੱਠ ਦੀ ਤੇ ਲੋਕਾਂ ਦੀ ਸੇਵਾ ਕਰਨਾ ਹੀ ਸਾਡਾ ਕਰਮ ਸੀ। ਜਿੱਥੇ ਜਾ ਕੇ ਸਾਡੇ ਸਿਰ ਝੁਕਦੇ ਸਨ। ਜਿਸ ਥਾਂ ਤੋਂ ਬਿਨਾ ਜੀਉਣਾ ਸਾਡੇ ਲਈ ਅਸੰਭਵ ਸੀ। ਉਸ ਨੂੰ ਲੈ ਕੇ ਘਰ ਵਿਚ ਸੋਗ ਪੈ ਗਿਆ ਸੀ। ਪਿਤਾ ਜੀ ਦੇ ਬੋਲ ਮਸਾਂ ਹੀ ਨਿਕਲ ਰਹੇ ਸਨ–

"ਮੈਂ ਭਗਵਾਨ ਸ਼ਿਵ ਦੇ ਮੱਠ ਸੁੱਖ ਸੁੱਖੀ ਸੀ। ਹੇ ਮੇਰੇ ਪ੍ਰਭੂ, ਤਿੰਨ-ਚਾਰ ਬੱਚੇ ਮੇਰੀ ਝੋਲੀ ਪਾ ਦਿਓ। ਪਹਿਲਾ ਬੱਚਾ ਤੇਰੇ ਚੜ੍ਹਾਊਂਗਾ। ਉਸ ਪਰਮੇਸ਼ਵਰ ਨੇ ਮਿਹਰ ਕੀਤੀ। ਪਰ ਬੇਟੀ ਦੇ ਦਿੱਤੀ। ਮੈਂ ਸੁੱਖ ਸੁੱਖਣ ਵੇਲੇ ਧੋਖਾ ਖਾ ਗਿਆ। ਮੇਰੇ ਲਾਲ ਹੁੰਦਾ। ਮੈਂ ਪੰਜ-ਛੇ ਸਾਲ ਦੇ ਨੂੰ ਚੜ੍ਹਾ ਦੇਣਾ ਸੀ।" ਪਿਤਾ ਜੀ ਦੁਹੱਥੜੀ ਭੁੱਬ ਮਾਰ ਕੇ ਰੋ ਪਏ ਸਨ।

"ਧੀਆਂ ਦੇ ਦੁੱਖ ਡਾਹਢੇ ਹੁੰਦੇ ਨੇ। ਪਤਾ ਨ੍ਹੀਂ ਤੂੰ ਕਿਹੜੇ ਕਸ਼ਟਾਂ ਵਿਚੋਂ ਲੰਘੇਂ। ਇਸੇ ਕਰਕੇ ਅਸੀਂ ਤੈਨੂੰ ਪੜ੍ਹਾਇਆ। ਨੌਕਰੀ ਲੁਆਇਆ। ਪੁੱਤ, ਅਸੀਂ ਆਪਨਾ ਫ਼ਰਜ਼ ਪੂਰਾ ਕੀਤਾ। ਹੁਣ ਤੂੰ ਪਿੱਠ ਨਾ ਦਿਖਾਈਂ। ਨ੍ਹੀਂ ਤੇ ਟੱਬਰ 'ਤੇ ਕਹਿਰ ਵਾਪਰੂ। ਸ਼ਿਵ ਬੜੀ ਕਰਨੀ ਵਾਲੇ ਨੇ। ਬਖ਼ਸ਼ਣ ਨ੍ਹੀਂ ਲੱਗੇ।" ਝਾਈ ਜੀ ਨੇ ਮੈਨੂੰ ਕਲਾਵੇ ਵਿਚ ਲੈ ਲਿਆ ਸੀ।

"ਬੇਟਾ, ਭਾਰਤ ਦਾ ਇਹ ਪਹਿਲਾ ਮੱਠ ਹੈ, ਜਿੱਥੇ ਸ਼ੇਸ਼ਨਾਗ ਤੇ ਪੰਚਮੁਖੀ ਸ਼ਿਵਲਿੰਗ ਸਥਾਪਤ ਹੈ। ਇਹਨੂੰ ਮੁਗ਼ਲ ਬਾਦਸ਼ਾਹ ਬਾਬਰ ਨੇ ਬਣਾਇਆ ਸੀ। ਨੇਪਾਲ ਦੇ ਸ਼ਹਿਨਸ਼ਾਹ ਨੇ ਚਾਲੀ ਮਣ ਦਾ ਅਸ਼ਟਧਾਤੂ ਦਾ ਟੱਲ ਭੇਟ ਕੀਤਾ ਸੀ। ਇਥੇ ਜਿਹਨੇ ਸੁੱਖ ਸੁੱਖੀ, ਪੂਰੀ ਹੋਈ। ਜਿਹਨੇ ਸੁੱਖ ਨ੍ਹੀਂ ਉਤਾਰੀ, ਉਨ੍ਹਾਂ ਦੇ ਕੁਲ ਦਾ ਬੀਅ ਨਾਸ਼ ਹੋ ਗਿਆ। ਭਗਵਾਨ ਸਾਡੇ 'ਤੇ ਰਹਿਮ ਕਰੇ।" ਪਿਤਾ ਜੀ ਮੱਠ ਅਤੇ ਭਗਵਾਨ ਦੀਆਂ ਫੋਟੋਆਂ ਅੱਗੇ ਝੁਕੇ ਹੋਏ ਸਨ।

ਮੈਂ ਤੀਏ ਦਿਨ ਸਕੂਲ ਗਈ। ਰੋਣਹਾਕੀ ਹੋਈ ਪਈ ਸੀ। ਰਿਸ਼ੀ ਪਹਿਲੋਂ ਆਇਆ ਬੈਠਾ ਸੀ। ਉਹਨੂੰ ਸਾਰੀ ਗੱਲ ਦੱਸੀ। ਉਹ ਮੈਨੂੰ ਪੈ ਨਿਕਲਿਆ– "ਆਪਣੇ ਝੂਠੇ ਵਿਸ਼ਵਾਸਾਂ ਦੇ ਪੱਠੇ ਪਾਉਣ ਲਈ ਤੈਨੂੰ ਕਿਉਂ ਦਾਅ 'ਤੇ ਲਾਇਆ ਜਾ ਰਿਹਾ। ਦੋ ਹੋਰ ਹੈਗੇ ਆ। ਉਨ੍ਹਾਂ ਨੂੰ ...।"

ਮੈਂ ਉਹਨੂੰ ਜੇਠੇ ਬੱਚੇ ਦੀ ਸੁੱਖ ਬਾਰੇ ਸਮਝਾਉਣ ਲੱਗ ਪਈ। ਮੈਂ ਭਗਵਾਨ ਅਤੇ ਮੱਠ ਨਾਲ ਜੁੜੀਆਂ ਕਰਾਮਾਤਾਂ ਬਾਰੇ ਦੱਸਿਆ। ਜਿਨ੍ਹਾਂ ਪਰਿਵਾਰਾਂ ਨੇ ਸੁੱਖਾਂ ਨ੍ਹੀਂ ਉਤਾਰੀਆਂ, ਉਨ੍ਹਾਂ ਦੇ ਵੰਸ਼

ਉੱਜੜ ਗਏ। ਪਿਤਾ ਜੀ ਦੀਆਂ ਸੁਣਾਈਆਂ ਗੱਲਾਂ ਰਿਸ਼ੀ ਨੂੰ ਦੱਸੀਆਂ। ਮੇਰੇ ਅੰਦਰ ਭਗਵਾਨ ਦੇ ਘਰ ਬਾਰੇ ਜੋ ਡਰ ਸੀ, ਉਹ ਮੈਂ ਵਿਅਕਤ ਕਰ ਦਿੱਤਾ। ਰਿਸ਼ੀ ਭੁੜਕ ਪਿਆ ਸੀ- "ਇਥੇ ਕੋਈ ਭਗਵਾਨ ਦਾ ਘਰ ਨੀਂ ਹੈ। ਸਭ ਰੱਬ ਦੇ ਨਾਂ 'ਤੇ ਸਿਆਸਤਦਾਨਾਂ ਨੇ ਖੋਲ੍ਹੀਆਂ ਹੱਟੀਆਂ ਨੇ। ਉਹ ਡੇਰਿਆਂ, ਗੁਰਦੁਆਰਿਆਂ, ਮੰਦਰਾਂ, ਮਸਜਿਦਾਂ ਤੇ ਗਿਰਜਿਆਂ ਜ਼ਰੀਏ ਸਿਆਸਤ ਚਲਾਉਂਦੇ ਆ। ਭਾਰਤ ਦੀ ਬਦਕਿਸਮਤੀ ਆ ਕਿ ਧਰਮ ਸਿਆਸਤ ਦੇ ਘੋੜੇ ਚੜ੍ਹਿਆ ਹੋਇਆ ਹੈ।...ਤੇ ਤੁਹਾਡੇ ਵਰਗੇ ਪੜ੍ਹੇ ਲਿਖੇ ਲੋਕ ਉਨ੍ਹਾਂ ਦੀ ਮਾਰ ਹੇਠ ਆਏ ਹੋਏ ਆ।"

ਉਦੋਂ ਉਹਦੀਆਂ ਗੱਲਾਂ ਦੀ ਮੈਨੂੰ ਸਮਝ ਨੀਂ ਸੀ ਲੱਗੀ। ਉਹਨੇ ਦੱਬ ਕੇ ਮੱਠ ਦੇ ਖਿਆਫ... ਉਥੋਂ ਦੇ ਸੁਆਮੀ ਜੀ ਅਤੇ ਚੇਲਿਆਂ ਦੇ ਖਿਲਾਫ਼ ਭੜਾਸ ਕੱਢੀ ਸੀ। ਅਜਿਹਾ ਸੁਣਨਾ ਮੇਰੀ ਬਰਦਾਸ਼ਤ ਤੋਂ ਬਾਹਰ ਸੀ। ਮੈਂ ਮੱਠ ਦੇ ਖਿਲਾਫ਼ ਤਾਂ ਇਕ ਸ਼ਬਦ ਵੀ ਨੀਂ ਸੁਣਨਾ ਚਾਹੁੰਦੀ ਸੀ। ਮੈਂ ਇਹ ਨੀਂ ਚਾਹੁੰਦੀ ਸੀ ਕਿ ਮੇਰਾ ਰਿਸ਼ੀ ਪਾਪ ਦਾ ਭਾਗੀਦਾਰ ਬਣੇ। ਉਹ ਮੇਰਾ ਪਿਆਰ ਸੀ। ਉਹਦੇ ਪਿਆਰ ਵਿਚ ਡੁੱਬੀ ਰਹਿਣਾ ਚਾਹੁੰਦੀ ਸਾਂ। ਮੈਂ ਪਿਆਰ ਦੀ ਨਦੀ ਨੂੰ ਕਿੱਦਾਂ ਆਖ ਦਿੰਦੀ ਕਿ ਆਪਣਾ ਵਹਾਅ ਮੋੜ ਲੈ। ਪਰ ਉਹਦਾ ਕਹਿਣਾ ਸੀ-

"ਤੂੰ ਮੱਲੋ ਮੱਲੀ ਉਸ ਦਰਿਆ ਵਿਚ ਰਲਣਾ ਚਾਹੁੰਦੀ ਆਂ। ਜਿਹੜਾ ਪਹਿਲੋਂ ਹੀ ਰੇਗਿਸਤਾਨ ਬਣਿਆ ਹੋਇਆ।"

ਮੈਂ ਰਿਸ਼ੀ ਨਾਲ ਸਹਿਮਤ ਨੀਂ ਸੀ। ਮੱਠ ਤੋਂ ਕਿਵੇਂ ਮੂੰਹ ਮੋੜ ਲੈਂਦੀ। ਸਾਨੂੰ ਸਾਰੇ ਸਾਹ ਉਥੋਂ ਹੀ ਮਿਲੇ ਹੋਏ ਸਨ। ਮੱਠ ਦੇ ਕਣ-ਕਣ ਨਾਲ ਰਿਸ਼ੀ ਜਿੰਨਾ ਪਿਆਰ ਤੇ ਵਿਸ਼ਵਾਸ ਸੀ। ਅਸੀਂ ਲਾਚਾਰ ਸੀ। ਸਾਡੇ ਵਿਸ਼ਵਾਸ ਸਨ। ਮੈਨੂੰ ਬੇਵੱਸ ਦੇਖ ਰਿਸ਼ੀ ਤੁਰ ਪਿਆ ਸੀ।

"ਮੈਨੂੰ ਜ਼ਿੰਦਗੀ ਵਿਚ ਪਹਿਲੀ ਵਾਰ ਮਹਿਸੂਸ ਹੋਇਆ ਕਿ ਦੋਸਤੀ, ਪਿਆਰ ਤੇ ਚਾਹਤ ਵੀ ਕਦੇ-ਕਦੇ ਬੇਵੱਸ ਹੋ ਜਾਂਦੇ ਹਨ।...ਜੇ ਤੂੰ ਮੱਠ ਚੜ੍ਹਨਾਂ, ਇਹਨੂੰ ਮੇਰੀ ਆਖ਼ਰੀ ਮੁਲਾਕਾਤ ਸਮਝੀਂ।"

ਮੇਰੇ ਲੱਖ ਤਰਲੇ ਕੱਢਣ ਦੇ ਬਾਵਜੂਦ ਉਹ ਤੁਰਦਾ ਬਣਿਆ ਸੀ। ਮੈਂ ਉਸ ਦਿਨ ਘਰ ਨੀਂ ਜਾਣਾ ਚਾਹੁੰਦੀ ਸੀ। ਛੁੱਟੀ ਹੋਈ ਤਾਂ ਪਿਤਾ ਜੀ ਲੈਣ ਆਏ ਹੋਏ ਸਨ। ਮੈਂ ਘਰ ਗਈ ਤਾਂ ਆਪਣਾ ਫ਼ੈਸਲਾ ਸੁਣਾ ਦਿੱਤਾ ਸੀ।

"ਭਗਵਾਨ, ਮੈਨੂੰ ਮਾਫ਼ ਕਰੇ। ਆਪਣੀ ਬੱਚੀ ਸਮਝ ਕੇ। ਮੈਂ ਰਿਸ਼ੀ ਨਾਲ...।"

ਸ਼ਬਦ ਮੇਰੇ ਮੂੰਹ ਵਿਚ ਹੀ ਸਨ। ਬਾਪ ਮੇਰੇ ਦੇ ਹੱਥ ਕੰਬਣ ਲੱਗ ਪਏ ਸਨ। ਝਾਈ ਨੂੰ ਦੰਦਲ ਪੈ ਗਈ। ਭਰਾ ਉਹਨੂੰ ਸੰਭਾਲਣ ਲੱਗ ਪਏ। ਪਿਤਾ ਜੀ ਮੇਰੇ ਦੁਆਲੇ ਹੋ ਗਏ। ਮੇਰੀਆਂ ਮਿੰਨਤਾਂ ਕਰਨ ਲੱਗ ਪਏ। ਮੈਂ ਚੁੱਪ ਸੀ। ਫੇਰ ਉਹ ਚੁੱਪ ਕਰਕੇ ਬੈਠ ਗਏ। ਉਨ੍ਹਾਂ ਦੇ ਚਿਹਰੇ ਦੇ ਕਈ ਰੰਗ ਬਦਲੇ। ਕਾਹਲੀ ਨਾਲ ਉਠੇ ਪਤਾ ਨੀਂ ਕਿੱਧਰ ਨੂੰ ਚਲੇ ਗਏ। ਝਾਈ ਨੂੰ ਹੋਸ਼ ਆ ਗਈ ਸੀ।

ਹਰੀਸ਼ ਵੀ ਬਾਹਰ ਨਿਕਲ ਗਿਆ ਸੀ। ਉਹਨੀਂ ਪੈਰੀਂ ਚੀਕਾਂ ਮਾਰਦਾ ਮੁੜ ਆਇਆ ਸੀ। ਸਾਰੇ ਜਣੇ ਉਹਦੇ ਦੁਆਲੇ ਇਕੱਠੇ ਹੋ ਗਏ ਸਨ।

"ਪਿਤਾ ਜੀ ਨੇ ਖੂਹ ਵਿਚ...।"

ਅਸੀਂ ਸਾਰੇ ਖੂਹ ਵੱਲ ਨੂੰ ਭੱਜ ਲਏ। ਉਨ੍ਹਾਂ ਦੁਆਲੇ ਲੋਕਾਂ ਦਾ ਝੁਰਮਟ ਸੀ। ਉਨ੍ਹਾਂ ਦੇ ਢਿੱਡ ਵਿਚੋਂ ਪਾਣੀ ਕੱਢਿਆ ਜਾ ਰਿਹਾ ਸੀ। ਸਾਡੇ ਸ਼ਰੀਕੇ ਵਿਚੋਂ ਲਗਦੇ ਬਾਬੇ ਨੇ ਧਰਵਾਸ ਦਿੱਤਾ ਸੀ-

"ਜੇ ਚੰਦ ਬਚ ਗਿਆ। ਭਾਈ ਹੁਣ ਇਹਨੂੰ ਦੂਜੀ ਵਾਰ ਮਰਨੇ ਲਈ ਮਜਬੂਰ ਨਾ ਕਰਿਓ।"

ਬਾਬੇ ਨੇ ਸ਼ਾਇਦ ਮੈਨੂੰ ਸੁਣਾ ਕੇ ਕਿਹਾ ਸੀ। ਹੁਣ ਸਭ ਕੁਝ ਮੇਰੇ 'ਤੇ ਨਿਰਭਰ ਸੀ। ਮੈਂ ਦੋਨਾਂ ਧਿਰਾਂ ਦੇ ਗੱਭੇ ਲਟਕ ਗਈ ਸੀ। ਨਾ ਜਮਾਉਣ ਤੇ ਪਾਲਣ ਵਾਲਿਆਂ ਨੂੰ ਛੱਡ ਸਕਦੀ ਸੀ ਤੇ ਨਾ ਆਪਣੇ ਪਿਆਰ ਨੂੰ ਧੱਕਾ ਦੇ ਸਕਦੀ ਸੀ। ਮੈਂ ਕਮਰੇ ਵਿਚ ਆ ਕੇ ਸੋਚਾਂ ਵਿਚ ਡੁੱਬ ਗਈ ਸੀ। ਮੈਂ ਰਿਸ਼ਤਿਆਂ



ਦੇ ਚੱਕਰਵਿਊ 'ਚੋਂ ਬਾਹਰ ਕੱਢਣ ਵਾਲੇ ਅਭਿਮੰਨਿਯੂ ਦੀ ਇੰਤਜ਼ਾਰ ਕਰਨ ਲਗਦੀ। ਪਰ ਮੇਰਾ ਅਭਿਮੰਨਿਯੂ...। ਉਸੇ ਵਕਤ ਪਿਤਾ ਜੀ ਦੀ ਲਾਸ਼ ਖੂਹ ਵਿਚੋਂ ਨਿਕਲਦੀ ਪ੍ਰਤੀਤ ਹੋਈ।... ਅਚਾਨਕ ਮੇਰੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਦਿਨ ਦਿਹਾੜੇ ਭੈੜੇ-ਭੈੜੇ ਸੁਪਨੇ ਆਉਣ ਲੱਗ ਪਏ। ਮੈਨੂੰ ਲੱਗਿਆ ਭਗਵਾਨ ਸ਼ਿਵ ਆ ਗਏ ਹਨ। ਮੈਨੂੰ ਉਨ੍ਹਾਂ ਦਾ ਖੌਫ਼ ਖਾਣ ਲੱਗਾ। ਤ੍ਰਿਸ਼ੂਲ ਨਿਕਲਿਆ। ਮੈਂ ਸਹਿਮ ਗਈ। ਮੈਂ ਡਰਦੀ ਨੇ ਹੱਥ ਜੋੜ ਦਿੱਤੇ।

"ਭਗਵਾਨ, ਮੈਂ ਤੇਰੇ ਦਰ ਦੀ ਦਾਸੀ ਬਣਾਂਗੀ।"

ਮੈਨੂੰ ਲੱਗਿਆ ਕਮਰੇ ਵਿਚ ਰੋਸ਼ਨੀ ਹੋ ਗਈ ਹੈ। ਭਗਵਾਨ ਦੀ ਮੂਰਤੀ ਵੱਲ ਨਿਗ੍ਹਾ ਮਾਰੀ। ਉਨ੍ਹਾਂ ਦੇ ਚਿਹਰੇ 'ਤੇ ਮੁਸਕਰਾਹਟ ਸੀ। ਮੇਰਾ ਫ਼ੈਸਲਾ ਸੁਣ ਕੇ ਘਰ ਵਿਚ ਮਾਹੌਲ ਸੁਖਾਵਾਂ ਹੋ ਗਿਆ ਸੀ।

ਮੈਂ ਉਸ ਦਿਨ ਉੱਤਰਾ ਤੋਂ ਮਾਤਾ ਸ੍ਰੀ ਬਣ ਗਈ ਸੀ।

ਮੈਨੂੰ ਭਗਵਾਂ ਪੁਆਇਆ ਜਾ ਰਿਹਾ ਸੀ।...ਪਰ ਮੈਂ ਤਾਂ ਪਹਿਲਾਂ ਹੀ ਰਿਸ਼ੀ ਦੇ ਪਿਆਰ 'ਚ ਭਗਵਾਂ ਪਾਈ ਜੋਗਣ ਹੋਈ ਬੈਠੀ ਸੀ। ਮੈਨੂੰ ਸਾਧਣੀ ਬਣਾਉਣ ਦੀਆਂ ਰਸਮਾਂ ਨਿਭਾਈਆਂ ਜਾ ਰਹੀਆਂ ਸਨ। ਮੈਨੂੰ ਰਿਸ਼ੀ ਦਾ ਖ਼ਿਆਲ ਆਈ ਜਾ ਰਿਹਾ ਸੀ। ਕਿਸੇ ਖੂੰਜੇ ਬੈਠਾ ਕੁਰਲਾ ਰਿਹਾ ਨਜ਼ਰ ਆ ਰਿਹਾ ਸੀ। ਉਹਦੀਆਂ ਅੱਖਾਂ 'ਚ ਵੀ ਪਾਣੀ ਸੀ ਤੇ ਮੇਰੀਆਂ ਅੱਖਾਂ ਵਿਚ ਵੀ। ਉਹਦੀ ਉੱਤਰਾ ਸਾਧਣੀ ਬਣ ਗਈ ਸੀ।

ਮੈਂ ਮੱਠ ਰਹਿਣ ਲੱਗੀ। ਮੱਠ ਘਰ ਤੋਂ 50 ਕਿਲੋਮੀਟਰ ਦੂਰ ਹੋਣਾਂ। ਸਕੂਲ ਦੋਨਾਂ ਦੇ ਗੱਭੇ ਸੀ। ਮੈਂ ਘਰ ਨਾ ਰਹਿਣ ਦਾ ਫ਼ੈਸਲਾ ਕੀਤਾ ਸੀ। ਮੱਠ ਤੋਂ ਸਕੂਲ ਜਾਂਦੀ ਤੇ ਸਕੂਲ ਤੋਂ ਮੱਠ। ਮੋਹਰੇ ਸ਼ਿਵਰਾਤਰੀ ਆ ਗਈ। ਸ਼ਿਵਰਾਤਰੀ 'ਤੇ ਭਾਰੀ ਮੇਲਾ ਲਗਦਾ ਸੀ। ਹਫ਼ਤਾ ਪਹਿਲਾਂ ਦੂਰੋਂ-ਦੂਰੋਂ ਸੰਤ ਮਹਾਤਮਾ ਆਉਣ ਲੱਗ ਪਏ ਸਨ। ਇਕ ਨਾਂਗੇ ਸਾਧਾਂ ਦੀ ਟੋਲੀ ਵੀ ਆਈ ਸੀ। ਇਹ ਮੇਰੇ ਮਨ ਪਸੰਦ ਦੇ ਸਾਧੂ ਸਨ। ਮੇਰੇ ਸਤਿਕਾਰ ਦੇ ਪਾਤਰ। ਮੈਂ ਇਹਨਾਂ ਤੋਂ ਬਹੁਤ ਕੁਝ ਸਿੱਖਿਆ ਸੀ। ਸਾਰੇ ਨਾਂਗੇ ਸਾਧੂਆਂ ਨੇ ਆਪਣੀਆਂ ਇੰਦਰੀਆਂ ਨੂੰ ਸੰਗਲ ਲਾਏ ਹੋਏ ਸਨ। ਮੈਂ ਉਨ੍ਹਾਂ ਦੇ ਸਬਰ ਅਤੇ ਸਿਦਕ ਤੋਂ ਬਲਿਹਾਰੇ ਜਾਂਦੀ।

ਇਕ ਰਾਤ ਰੌਲਾ ਪੈ ਗਿਆ। ਅੱਖ ਖੁੱਲ੍ਹੀ ਤਾਂ ਰੌਲੇ ਵਾਲੀ ਜਗ੍ਹਾ ਚਲੇ ਗਈ ਸੀ। ਇਕ ਨਾਂਗਾ ਸਾਧ ਲੰਮਾ ਪਾਇਆ ਹੋਇਆ ਸੀ। ਉਹਦੀ ਇੰਦਰੀ ਦਾ ਕੜਾ ਟੁੱਟਾ ਹੋਇਆ ਸੀ। ਉਸਨੇ ਨਾਲ ਪਏ ਇਕ ਸੇਵਾਦਾਰ ਨਾਲ ਬਦਫੈਲੀ ਕਰਨ ਦੀ ਕੋਸ਼ਿਸ਼ ਕੀਤੀ ਸੀ। ਨੰਗੇ ਹੋਏ ਸੇਵਾਦਾਰ ਨੇ ਰੌਲਾ ਪਾ ਦਿੱਤਾ ਸੀ। ਸੁਆਮੀ ਜੀ ਨੇ ਨਾਂਗੇ ਸਾਧ ਦੇ ਘੋਟਣਾ ਫੇਰਨਾ ਸ਼ੁਰੂ ਕੀਤਾ ਤਾਂ ਉਹ ਅੜਾਟ ਪਾਉਣ ਲੱਗ ਪਿਆ ਸੀ। ਮੈਂ ਪੀੜਤ ਸੇਵਾਦਾਰ ਕੋਲ ਬੈਠ ਗਈ। ਵਿਚਾਰਾ ਡਰਿਆ ਪਿਆ ਸੀ। ਰੰਗ ਪੀਲਾ ਭੂਕ। ਡਰ ਅਤੇ ਸ਼ਰਮ ਨਾਲ ਸਹਿਮਿਆ ਬੈਠਾ ਸੀ। ਕੁਟਾਪਾ ਕਰਨ ਪਿੱਛੋਂ ਨਾਂਗੇ ਸਾਧੂ ਨੂੰ ਮੱਠ ਤੋਂ ਭਜਾ ਦਿੱਤਾ ਸੀ। ਮੈਨੂੰ ਸਾਰੀ ਰਾਤ ਨੀਂਦ ਨਾ ਆਈ। ਜਦੋਂ ਅੱਖ ਲਗਦੀ, ਉਸ ਸੇਵਾਦਾਰ ਦੀ ਜਗ੍ਹਾ ਮੈਂ ਹੁੰਦੀ। ਨਾਂਗੇ ਸਾਧੂਆਂ ਦੇ ਸੰਗਲ, ਕੜੇ ਟੁੱਟ ਜਾਂਦੇ। ਮੈਨੂੰ...। ਉੱਠ ਕੇ ਬੈਠ ਜਾਂਦੀ। ਦੁਬਾਰਾ ਪੈਂਦੀ ਤਾਂ ਸੁਪਨਾ ਸ਼ੁਰੂ ਹੋ ਜਾਂਦਾ। ਮੱਠ ਵਾਲੇ ਸਾਧੂ ਵੀ ਥਾਂ ਲੈ ਲੈਂਦੇ।

ਅਗਲੀ ਰਾਤ ਮੈਂ ਭੈੜੇ ਸੁਪਨੇ ਦੀ ਸ਼ਿਕਾਰ ਹੋ ਗਈ। ਮੱਠ ਵਿਚ ਵੱਡੇ ਸ਼ਿਵਲਿੰਗ ਦੇ ਨਾਲ ਛੋਟੇ-ਛੋਟੇ ਸ਼ਿਵਲਿੰਗ ਵੀ ਹਨ। ਕਹਿੰਦੇ ਇਕ ਬਾਦਸ਼ਾਹ ਨੇ ਜੋਤ 'ਤੇ ਹਮਲਾ ਕੀਤਾ ਸੀ। ਸੈਨਿਕ ਮੱਠ ਲੁੱਟਣ ਆ ਗਏ। ਇਕ ਹਮਲਾਵਰ ਨੇ ਤਲਵਾਰ ਨਾਲ ਸ਼ਿਵਲਿੰਗ ਵੱਢ ਦਿੱਤਾ ਸੀ। ਹੋਰ ਕਿੰਨੇ ਸ਼ਿਵਲਿੰਗ ਉੱਗ ਆਏ ਸਨ। ਮੈਂ ਸਾਰੀ ਰਾਤ ਅੱਧ ਸੁੱਤੀ ਰਹੀ। ਉਸ ਰਾਤ ਮੇਰੇ ਆਲੇ ਦੁਆਲੇ ਵੀ ਸ਼ਿਵਲਿੰਗ ਉੱਗ ਆਏ ਸਨ। ਸ਼ਿਵਲਿੰਗ ਮੇਰੇ ਵੱਲ ਨੂੰ ਉੱਚੇ ਹੋਣ ਲਗਦੇ। ਮੇਰੀ ਚੀਕ ਨਿਕਲ ਜਾਂਦੀ।

ਸਵੇਰਾ ਹੋਇਆ ਤਾਂ ਮੱਠ ਵਿਚ ਰਾਤ ਨਾ ਰਹਿਣ ਦਾ ਨਿਰਣਾ ਲੈ ਲਿਆ ਸੀ। ਘਰਦਿਆਂ ਨੇ

ਸੁਆਮੀ ਜੀ ਨੇ ਮੈਨੂੰ ਬਥੇਰਾ ਸਮਝਾਇਆ ਪਰ ਮੈਨੂੰ ਸਹਿਮ 'ਚੋਂ ਨਾ ਕੱਢ ਸਕੇ। ਮੈਂ ਕਿਹੋ ਜਿਹੀ ਸਾਧਣੀ ਸੀ। ਗੇਰੂਏ ਰੰਗ ਦੇ ਕੱਪੜੇ ਨਾ ਪਾਉਂਦੀ। ਸਵੇਰੇ ਸਕੂਲ ਜਾਂਦੀ। ਬੱਚੇ ਪੜ੍ਹਾਉਂਦੀ। ਸਕੂਲ ਤੋਂ ਮੱਠ। ਸ਼ਾਮ ਪੈਂਦੀ ਤਾਂ ਪਿੰਡ ਨੂੰ ਚਲੇ ਜਾਂਦੀ। ਪੰਜਾਹ ਕਿਲੋਮੀਟਰ ਦਾ ਸਫ਼ਰ ਸਰੀਰ ਦਾ ਚਕਨਾਚੂਰ ਕਰ ਦਿੰਦਾ। ਰਿਸ਼ੀ ਮੇਨਾ ਲੜ ਝਗੜ ਕੇ ਘਰੰ ਬਹਿ ਗਿਆ ਸੀ। ਉਹ ਹਮੇਸ਼ਾ ਮੇਰੇ ਸੰਗ ਰਿਹਾ। ਮੈਂ ਭਗਵਾਨ ਨਾਲ ਲਿਵ ਲਾ ਲੈਂਦੀ। ਭਗਵਾਨ ਦੇ ਧੜ ਉਤੇ ਉਹਦਾ ਮੂੰਹ ਲੱਗ ਜਾਂਦਾ। ਮੈਂ ਉਹਦੇ ਸੁਪਨਿਆਂ ਵਿਚ ਗੁੰਮ ਹੋ ਜਾਂਦੀ।

ਉਹ ਯੋਗੀ ਹੋ ਜਾਂਦਾ। ਕੰਨਾਂ 'ਚ ਮੁੰਦਰਾਂ ਪਾ ਲੈਂਦਾ। ਦਰ-ਦਰ 'ਤੇ ਜਾ ਕੇ ਭੀਖਿਆ ਮੰਗਦਾ-

"ਮੈਂ ਰਾਂਝਾ ਯੋਗੀ ਬਣਿਆ। ਮੇਰੀ ਝੋਲੀ ਪਾਓ ਹੀਰ ਵੇ।"

ਭਗਵੇਂ ਕੱਪੜਿਆਂ ਵਿਚ ਸੋਹਣਾ ਲਗਦਾ। ਮੱਥੇ 'ਤੇ ਤੇਜ ਝਲਕਦਾ। ਚਿਹਰਾ ਜਿਉਂ ਅੱਗ ਦਾ ਗੋਲਾ ਇਉਂ ਮਘਦਾ...ਆਖਦਾ ਪ੍ਰੇਮ ਦੀ ਲਾਲੀ ਮੇਰੇ ਮੁੱਖ 'ਤੇ ਛਾਈ। ਮੈਂ ਸੂਰਜ ਆਪਣੀ ਧਰਤੀ ਦਾ। ਫਿਰ ਉਹ ਸੂਰਜ ਤੋਂ ਸਮੁੰਦਰ ਬਣ ਜਾਂਦਾ। ਉਸ ਵਿਚ ਮੈਂ ਇਕ ਮਛਲੀ ਹੁੰਦੀ। ਜਿਸ 'ਤੇ ਸਿਰ ਮੇਰਾ ਹੁੰਦਾ। ਮੈਂ ਆਖਦੀ-

"ਮਛਲੀ ਜਲ ਦੀ ਰਾਣੀ ਹੈ। ਜੀਵਨ ਉਸਦਾ ਪਾਣੀ ਹੈ। ਬਾਹਰ ਕੱਢੇਂਗਾ ਤਾਂ ਮਰ ਜਾਏਗੀ।"

ਏਨੇ ਨੂੰ ਮਗਰਮੱਛ ਆ ਜਾਂਦਾ। ਉਸਦਾ ਸਿਰ ਮੇਰੇ ਪਿਓ ਦਾ ਹੁੰਦਾ। ਨਾਲ ਭਰਾਵਾਂ ਦੇ ਸਿਰ ਲੱਗ ਜਾਂਦੇ। ਉਹ ਮੈਨੂੰ ਸਮੁੰਦਰ 'ਚੋਂ ਬਾਹਰ ਕੱਢ ਕੇ ਤਪਦੀ ਰੇਤ 'ਚ ਸੁੱਟ ਦਿੰਦੇ।

ਅਗਲੇ ਦਿਨ ਅਸੀਂ ਸ਼ਾਹ ਤਲਾਈ ਜਾਂਦੇ ਹਾਂ। ਚਰਨ ਗੰਗਾ ਪੁੱਜਦੇ ਹਾਂ। ਇਧਰ ਵੀ ਝਰਨਾ, ਉਧਰ ਵੀ ਝਰਨਾ। ਗੱਭੇ ਪੱਥਰ। ਚਾਨਣੀ ਰਾਤ। ਚੰਦ ਦੀ ਰੋਸ਼ਨੀ ਸਾਡੇ ਚਿਹਰਿਆਂ 'ਤੇ ਪੈ ਰਹੀ ਆ। ਚਰਨ ਗੰਗਾ ਤੋਂ ਪਾਣੀ ਦੀ ਚੁਲੀ ਭਰ ਕੇ ਲਿਆਉਂਦਾ। ਮੇਰੇ ਬੁੱਲ੍ਹਾਂ ਨੂੰ ਲਾਉਂਦਾ ਹੈ। ਪਾਣੀ ਵਾਸ਼ਪ ਬਣ ਕੇ ਉੱਡੀ ਜਾ ਰਿਹਾ। ਵਾਰ-ਵਾਰ ਪਾਣੀ ਲਾਈ ਜਾ ਰਿਹਾ। ਮੈਂ ਕਾਰਨ ਪੁੱਛਿਆ ਤਾਂ ਹੱਸ ਪਿਆ-

"ਬੁੱਲ੍ਹ ਸੁੱਚੇ ਹੁੰਦੇ ਆਂ। ਵਾਸ਼ਨਾ ਤੋਂ ਬਗੈਰ।"

ਮੈਂ ਉਹਦੇ ਸੁਪਨਿਆਂ ਵਿਚ ਜੀਉਂਦੀ ਰਹੀ ਹਾਂ। ਜਿਸ ਦਿਨ ਮੇਰੇ ਮੱਠ ਚੜ੍ਹਨ ਦੀ ਰਸਮ ਹੋਈ ਸੀ, ਸੜਿਆ ਜਿਹਾ ਰੂਪੋਸ਼ ਹੋ ਗਿਆ ਸੀ। ਮੈਂ ਤਾਂ ਪੂਨਮ ਭੈਣ ਕੋਲ ਵੀ ਮਿਲਣ ਲਈ ਸਿਫ਼ਾਰਸ਼ਾਂ ਪਾਈਆਂ ਤੇ ਜੀਜਾ ਜੀ ਕੋਲ ਵੀ। ਪਰ ਉਹ ...। ਉਹਨੂੰ ਖ਼ਤ ਵੀ ਲਿਖੇ-

ਤੂੰ ਏਨਾ ਨਿਰਮੋਹਾ ਹੋਏਂਗਾ, ਮੈਂ ਸੋਚਿਆ ਵੀ ਨ੍ਹੀਂ ਸੀ। ਤੇਰੇ ਤੋਂ ਬਗੈਰ ਟਿਕਾਅ ਨਹੀਂ ਆਉਂਦਾ। ਆਵੇ ਵੀ ਕਿਵੇਂ? ਮੇਰਾ ਮੁਰਸ਼ਦ ਹੀ ਖੋਹ ਲਿਆ ਗਿਆ। ਕਿਸੇ ਕੋਲ ਖੋਹਣ ਦੇ ਹੱਕ ਹੋਣਗੇ। ਪਰ ਤੂੰ ਕਿਉਂ ਖੋਹ ਹੋ ਜਾਣ ਵਿਚ ਸ਼ਾਮਿਲ ਹੋ ਗਿਆ। ਮੈਨੂੰ ਆਸ ਆ ਤੂੰ ਜ਼ਰੂਰ ਮਿਲਣ ਆਏਂਗਾ। ਤੇਰੀ ...।

ਸਕੂਲ ਵਿਚ ਅੱਧੀ ਛੁੱਟੀ ਹੋਈ ਸੀ। ਸਟਾਫ਼ ਚਾਹ ਦੁਆਲੇ ਹੋ ਗਿਆ ਸੀ। ਨਲਕੇ 'ਤੇ ਬੱਚੇ ਫੱਟੀਆਂ ਧੋਣ ਲੱਗੇ ਹੋਏ ਸੀ। ਮੈਂ ਗਰਾਊਂਡ ਵੱਲ ਨੂੰ ਆ ਨਿਕਲੀ। ਮਿੱਟੀ ਵਿਚ ਉਂਗਲਾਂ ਫੇਰਨ ਲੱਗੀ। ਉਹਦਾ ਨਾਂ ਲਿਖ ਹੋ ਗਿਆ। ਪਤਾ ਨ੍ਹੀਂ ਕੀ ਝੱਲ ਉੱਠਿਆ। ਉਹਦਾ ਨਾਂ ਲਿਖ-ਲਿਖ ਮਿਟਾਈ ਗਈ। ਕਈ ਰਿਸ਼ਤੇ ਫ਼ੱਟੀ 'ਤੇ ਲਿਖੀ ਇਬਾਰਤ ਵਰਗੇ ਹੁੰਦੇ ਹਨ, ਜੋ ਇਕ ਵਾਰ ਪੂੰਝਣ 'ਤੇ ਮਿਟ ਜਾਂਦੇ ਨੇ। ਪਰ ਕੰਬਖ਼ਤ ਨਾ ਉਹਦਾ ਨਾਂ ਮਿਟਦਾ ਐ ਤੇ ਨਾ ਈ ਰਿਸ਼ਤਾ। ਘਰ ਆ ਕੇ ਖ਼ਤ ਲਿਖਣ ਬਹਿ ਗਈ।

ਮੈਨੂੰ ਪੂਨਮ ਨੇ ਦੱਸਿਆ ਕਿ ਤੂੰ ਸ਼ਰਾਬ ਪੀਣ ਲੱਗ ਪਿਆਂ। ਮੱਘੇ ਮਾਰਦਾਂ-

"ਸਾਲੇ ਹੱਟੇ ਕੱਟੇ ਸਾਧ ਮੇਰੀ ਉੱਤਰਾ ਨੂੰ ਉਧਾਲ ਕੇ ਲੈ ਗਏ।"

ਮੈਂ ਕਿਹੜਾ ਮਨੀ ਪਲਾਂਟ ਦੀ ਬੇਲ ਹਾਂ। ਤੇਰੇ ਖ਼ਤਾਂ 'ਚ ਊਟ ਪਟਾਂਗ ਲਿਖਿਆ ਹੁੰਦਾ। ਬਹੁਤੀ



ਸਿੱਖਿਆ ਨਾ ਦਿਆ ਕਰ। ਅੱਖਾਂ ਤੋਂ ਓਹਲੇ ਤੇ ਮਰੇ ਹੋਏ ਬੰਦੇ ਵਿਚਕਾਰ ਬਹੁਤਾ ਫ਼ਰਕ ਨਹੀਂ ਹੁੰਦਾ।...ਤੂੰ ਉਸ ਦਿਨ ਪੱਤਰਕਾਰਾਂ ਨਾਲ ਮੱਠ ਵਿਚ ਆਇਆ ਸੀ। ਮੇਰੇ ਧਰਤੀ ਨਾਲ ਪੱਬ ਨਸ ਲਗਦੇ। ਇਸ ਜਿਸਮ ਵਿਚ ਜਾਨ ਪੈ ਗਈ ਸੀ। ਤੇਰਾ ਆਉਣਾ ਝੂਠ ਜਿਹਾ ਲੱਗਿਆ ਸੀ। ਜਿਵੇਂ ਮੈਂ ਸੁਪਨਾ ਦੇਖ ਰਹੀ ਹੋਵਾਂ। ਸੋਚਣ ਲੱਗੀ- ਇਹ ਇੱਥੇ ਕਿਵੇਂ? ਏਹੀ ਸੋਚਦੀ ਨੇ ਮੈਂ ਉਸ ਦਿਨ ਨੁਕਸਾਨ ਕਰਾ ਲਿਆ ਸੀ। ਤੁਸੀਂ ਤੁਰਦੇ ਬਣੇ ਸੀ। ਇਹ ਤਾਂ ਬਾਅਦ ਵਿਚ ਪਤਾ ਲੱਗਾ ਕਿ ਅੱਜ ਕੱਲ੍ਹ ਤੁਸੀਂ ਭਗਵਾਨ ਦੇ ਘਰਾਂ ਖਿਲਾਫ਼ ਮੁਹਿੰਮ ਵਿੱਢੀ ਹੋਈ ਹੈ-ਉੱਤਰਾ।

ਰਿਸ਼ੀ ਵਿਆਹਿਆ ਗਿਆ। ਅਗਲੀ ਕੀ ਸੋਚੂ। ਮੈਂ ਸੋਚ ਕੇ ਪਿੱਛੇ ਹਟ ਗਈ। ਮੇਰੀ ਕਿਸਮਤ ਨੇ ਤਾਂ ਸਾਥ ਨ੍ਹੀਂ ਦਿੱਤਾ। ਉਹ ਰਾਜ਼ੀ ਰਹੇ। ਸਕੂਲ ਵਿਚ ਬੱਚਿਆਂ ਨਾਲ ਮਨ ਪਰਚਾਅ ਲਈਦਾ ਸੀ। ਨਾਲੇ ਮੱਠ ਦੀ ਹਰ ਵਸਤ ਵਿਚ ਰਚਮਿਚ ਗਈ ਸੀ।

ਲੋਕ ਸੁੱਖੀਆਂ ਸੁੱਖਣ ਲਾਹੁਣ ਆਉਂਦੇ। ਇਕ ਵਾਰ ਇਕ ਟੱਬਰ ਸੁੱਖ ਦੇਣ ਆਇਆ। ਮੇਰੇ ਬਾਰੇ ਜਾਣ ਕੇ ਉਨ੍ਹਾਂ ਦਾ ਬਜ਼ੁਰਗ ਬੜਾ ਹੈਰਾਨ ਹੋਇਆ-

"ਪੁੱਤ ਚੜ੍ਹਾਉਂਦੇ ਸੁਣੇ ਸੀ ਤੇ ਦੇਖੇ ਵੀ। ਪਰ ਧੀ ਚੜ੍ਹਾਈ ਪਹਿਲੀ ਵਾਰ ਦੇਖੀ ਹੈ।"

ਮੱਠ ਵਿਚ ਸਾਰੇ ਆਪਣੇ ਆਪ ਨੂੰ ਸ਼ੁੱਧ ਬ੍ਰਾਹਮਣ ਦਸਦੇ ਸਨ। ਸਿਰਫ਼ ਵੱਡੇ ਸੰਤ ਪਰਮਾ ਨੰਦ ਜੀ ਨੂੰ ਸੁਆਮੀ ਜੀ ਕਹਿੰਦੇ। ਬਾਕੀ ਇਕ ਦੂਜੇ ਨੂੰ ਪੰਡਤ ਜੀ-ਪੰਡਤ ਜੀ ਕਹਿ ਕੇ ਬੁਲਾਉਂਦੇ। ਮੈਨੂੰ ਪੁੱਛ ਲੈਂਦੇ-

"ਆਪ ਕੌਨ ਸੇ ਬ੍ਰਾਹਮਨ ਵੰਸ਼ ਸੇ ਹੈਂ?"

ਮੈਂ ਇਨ੍ਹਾਂ ਨੂੰ ਕੀ ਦਸਦੀ। ਪਿਓ ਲੋਕਾਂ ਦਾ ਪਾਣੀ ਭਰਦਾ ਸੀ। ਨਾਲੇ ਲਾਗਪੁਣਾ ਕਰਦਾ ਸੀ। ਅਗਾਂਹ ਭਰਾ ਨਲਕੇ ਲਾਉਣ ਲੱਗ ਪਏ। ਸਾਡੇ ਨਾਂਗਲੇ ਗੋਤ ਵਾਲਿਆਂ ਨੂੰ ਬਰਾਦਰੀ ਵਿਚ ਬੜਾ ਮਾਣ ਆ। ਪਰ ਮੱਠ ਵਿਚ...। ਇਹ ਲੋਕ ਗੱਲਾਂ ਏਹੋ ਜਿਹੀਆਂ ਕਰਦੇ। ਮੈਂ ਚਾਹੁੰਦੀ ਸੀ ਮੱਠ ਲੋਕਾਂ ਲਈ ਹੋਵੇ। ਮੈਂ ਸੁਆਮੀ ਜੀ ਅੱਗੇ ਮੱਠ ਵਿਚ ਲਾਇਬਰੇਰੀ ਖੋਲ੍ਹਣ ਅਤੇ ਸਕੂਲ ਚਲਾਉਣ ਦੀ ਤਜਵੀਜ਼ ਰੱਖੀ। ਆਮਦਨ ਥੋੜ੍ਹੀ ਸੀ? ਅੱਸੀ ਖੇਤ ਜ਼ਮੀਨ ਦੇ। ਚੜ੍ਹਾਵਾ ਵੱਖਰਾ। ਮੈਂ ਤਨਖਾਹ ਦਿੰਦੀ ਸੀਗੀ। ਪਰ ਉਨ੍ਹਾਂ ਨੂੰ ਵਿਹਲ ਕਿੱਥੋਂ। ਸੁਆਮੀ ਜੀ ਤਾਂ ਮਾਤਾ ਨਿਰਜਲਾ ਨਾਲ ਵਚਨ ਬਿਲਾਸ ਕਰਦੇ ਰਹਿੰਦੇ। ਬ੍ਰਹਮਚਾਰੀ ਬੰਦਾ ਤੇ...। ਇਕ ਰਿਸ਼ੀ ਵਰਗਾ ਸ਼ੰਕਰਾਨੰਦ ਹੈਗਾ। ਬੋਲ ਪੈਂਦਾ-

"ਮਾਤਾ ਜੀ ਤਾਂ ਸੁਆਮੀ ਜੀ ਦੀ ਰਾਧਾ ਆ।"

ਕਈ ਵਾਰ ਉਹ ਮੈਨੂੰ ਰਿਸ਼ੀ ਲੱਗਣ ਲੱਗ ਪੈਂਦਾ। ਉਹਨੂੰ ਦੇਖਕੇ ਮੇਰਾ ਸਰੀਰ ਭਖਣ ਲੱਗ ਪੈਂਦਾ। ਚਿਹਰਾ ਲਾਲ ਹੋ ਜਾਂਦਾ। ਸੁਆਮੀ ਜੀ ਝੱਟ ਮੇਰੇ ਸਿਰ 'ਤੇ ਹੱਥ ਰੱਖ ਦਿੰਦੇ।

"ਉੱਤਰਾ ਬੇਟਾ। ਘਬਰਾਉਣਾ ਨ੍ਹੀਂ। ਇਹ ਮੱਠ ਤੇਰਾ ਆਪਣਾ ਆ। ਮੇਰੇ ਹੁੰਦਿਆਂ...।"

ਉਨ੍ਹਾਂ ਦਾ ਹੱਥ ਮੇਰੀ ਪਿੱਠ 'ਤੇ ਆ ਜਾਂਦਾ। ਮੇਰੇ ਤਨ 'ਚੋਂ ਲਹਿਰ ਉਠਦੀ। ਤਨ ਮਨ ਮੱਚ ਉਠਦਾ। ਸੁਆਮੀ ਜੀ ਦੇ ਹੱਥਾਂ ਦੀ ਤਪਸ਼ ਮੈਥੋਂ ਝੱਲੀ ਨਾ ਜਾਂਦੀ। ਮੈਂ ਪ੍ਰੇਸ਼ਾਨ ਹੋ ਉਠਦੀ। ਮੈਨੂੰ ਰਿਸ਼ੀ ਯਾਦ ਆ ਜਾਂਦਾ-

"ਮੁਫ਼ਤ ਦਾ ਦੇਸੀ ਘਿਓ ਖਾਂਦੇ ਆ ਤੇ ਤੁਹਾਡੇ...।"

ਮੇਰਾ ਚਿੱਤ ਖ਼ਰਾਬ ਹੋ ਜਾਂਦਾ। ਸ਼ਰਧਾਲੂ ਆਉਂਦੇ। ਸਾਰੀਆਂ ਸਮਾਧਾਂ ਤੇ ਮੰਦਰਾਂ ਵਿਚ ਮੱਥਾ ਟੇਕਦੇ। ਫੇਰ ਸਾਰਿਆਂ ਦੇ ਪੈਰੀਂ ਹੱਥ ਲਾਉਂਦੇ। ਜਦੋਂ ਨਰ ਸ਼ਰਧਾਲੂ ਮੇਰੇ ਪੈਰਾਂ ਨੂੰ ਸਪਰਸ਼ ਕਰਦੇ, ਮੈਂ ਤੜਫ਼ਣ ਲਗਦੀ। ਸ਼ੰਕਰਾਨੰਦ ਵੱਲ ਦੇਖਦੀ। ਹੋਰ ਪਾਗਲ ਹੋ ਜਾਂਦੀ। ਮੈਥੋਂ ਮੇਰੇ ਸਰੀਰ ਦਾ ਸੇਕ ਨਾ ਝੱਲਿਆ ਜਾਂਦਾ। ਮੈਂ ਉੱਠ ਕੇ ਸਰੋਵਰ ਵੱਲ ਚਲੇ ਜਾਂਦੀ। ਕੱਪੜੇ ਵੀ ਨਾ ਲਾਹੁੰਦੀ। ਠੰਡਾ ਪਾਣੀ ਆਪਣੇ ਸਰੀਰ 'ਤੇ ਪਾਉਣ ਲੱਗ ਪੈਂਦੀ। ਮਸੀਂ ਸ਼ਾਂਤ ਹੁੰਦੀ। ਘਰ ਜਾਂਦੀ। ਉੱਥੇ ਹੋਰ ਵੀ ਮਾੜਾ ਹਾਲ

ਹੁੰਦਾ। ਨਾਲ ਦੇ ਕਮਰਿਆਂ ਵਿਚ ਭਰਾ ਭਰਜਾਈਆਂ ਹੁੰਦੇ। ਮੇਰੇ ਕੰਨ ਬੜੇ ਤੇਜ਼ ਨੇ। ਕੰਧਾਂ ਵਿਚੋਂ ਵੀ ਆਵਾਜ਼ਾਂ ਸੁਣ ਲੈਂਦੇ। ਭਰਾ ਭਰਜਾਈਆਂ ਤਾਂ ਮਿੰਟਾਂ ਵਿਚ ਸ਼ਾਂਤ ਹੋ ਕੇ ਸੌਂ ਜਾਂਦੇ। ਪਰ ਮੈਂ ਸਾਰੀ ਰਾਤ ਨਾ ਸੌਂਦੀ। ਪਾਸੇ ਮਾਰਦੀ ਦੀ ਰਾਤ ਨਿਕਲ ਜਾਂਦੀ।

ਮਾਤਾ ਨਿਰਜਲਾ ਜੀ ਤੀਰਥ ਯਾਤਰਾ 'ਤੇ ਸੰਤਾਂ ਦੀ ਇਕ ਟੋਲੀ ਨਾਲ ਚਲੇ ਗਏ। ਉਨ੍ਹਾਂ ਦਿਨਾਂ ਵਿਚ ਮੇਰੀ ਹਾਲਤ ਵਿਗੜੀ ਹੋਈ ਸੀ। ਇਕ ਦਿਨ ਤਾਂ ਮੈਂ ਰੋ ਹੀ ਪਈ। ਸੁਆਮੀ ਜੀ ਮੈਨੂੰ ਚੁੱਪ ਕਰਾਉਣ ਲੱਗ ਪਏ। ਮੇਰੀ ਪਿੱਠ 'ਤੇ ਉਨ੍ਹਾਂ ਦਾ ਹੱਥ ਤੇਜ਼ ਹੋ ਗਿਆ। ਮੇਰੇ ਸਰੀਰ ਵਿਚੋਂ ਤਾਂ ਅੱਗ ਦੀਆਂ ਲਪਟਾਂ ਨਿਕਲਣ। ਸੁਆਮੀ ਜੀ ਤੋਂ ਬਚਾਅ ਕਰ ਲਿਆ। ਰਾਤ ਉਥੇ ਰਹਿ ਪਈ। ਮੈਤੋਂ ਰਿਹਾ ਨਾ ਗਿਆ। ਮੈਂ ਸ਼ੰਕਰਾਨੰਦ ਨੂੰ ਆਪਣੇ ਕੋਲ ਸੱਦ ਲਿਆ ਸੀ।...ਮਸਾਂ ਸ਼ਾਂਤ ਹੋਈ ਸੀ।

ਜਿੰਦਾਂ-ਜਿੰਦਾਂ ਉਮਰ ਵਡੇਰੀ ਹੁੰਦੀ ਜਾ ਰਹੀ ਆ, ਮੇਰੇ ਅੰਦਰਲੀ ਗਰਮੀ ਵਧਦੀ ਜਾ ਰਹੀ ਆ। ਬਾਈ ਸਾਲ ਦੀ ਨੌਕਰੀ 'ਚ ਆਈ ਸੀ। ਉਦੋਂ ਹੀ ਮੱਠ ਚਾੜ੍ਹ ਦਿੱਤੀ ਗਈ। ਮੈਨੂੰ ਨੌਕਰੀ ਤੇ ਮੱਠ ਨੇ ਨਿਗਲ ਲਿਆ। ਡੈਪਰੈਸ਼ਨ ਦੀ ਮਰੀਜ਼ ਬਣ ਗਈ। ਜਲ ਜਾਣਾ ਬਲੱਡ ਪ੍ਰੈਸ਼ਰ ਤਾਂ ਥੱਲੇ ਆਉਂਦਾ ਈ ਨ੍ਹੀਂ।

ਪੰਜਾਹ ਸਾਲ ਦੀ ਉਮਰ ਵਿਚ ਆ ਕੇ ਮੈਂ ਦੋ ਫ਼ੈਸਲੇ ਕੀਤੇ। ਪਹਿਲਾ ਨੌਕਰੀ ਤੋਂ ਪ੍ਰੀਮਿਚਊਰ ਰਿਟਾਇਰਮੈਂਟ ਲਈ। ਦੂਜਾ ਪੱਕੇ ਤੌਰ 'ਤੇ ਮੱਠ ਰਹਿਣ ਲੱਗੀ। ਭਰਾ ਭਰਜਾਈਆਂ ਵੀ ਏਹੀ ਚਾਹੁੰਦੇ ਸਨ ਕਿ ਮੈਂ ਮੱਠ ਰ੍ਹਵਾਂ। ਸ਼ਾਮ ਲਾਲ ਦੇ ਦੋ ਮੁੰਡੇ ਆ। ਹਰੀਸ਼ ਦੇ ਮੁੰਡਾ ਕੁੜੀ ਆ। ਦੋਨੋਂ ਭਰਾ ਮੈਨੂੰ ਇਕ-ਇਕ ਬੱਚਾ ਦੇਣ ਲਈ ਤਿਆਰ ਆ। ਸ਼ਾਮ ਲਾਲ ਕਹਿੰਦਾ ਮੱਠ ਲਈ ਮੇਰਾ ਇਕ ਮੁੰਡਾ ਲੈ ਲੈ। ਹਰੀਸ਼ ਕਹਿੰਦਾ ਦੋਨਾਂ ਨਿਆਣਿਆਂ 'ਚੋਂ ਜਿਹੜਾ ਮਰਜ਼ੀ ਲੈ ਲੈ। ਉਹ ਕੁੜੀ ਨੂੰ ਮੋਹਰੇ ਕਰ ਦਿੰਦਾ ਆ। ਜਦੋਂ ਦੇ ਪਿਤਾ ਤੇ ਝਾਈ ਜੀ ਦੁਨੀਆਂ ਤੋਂ ਚਲਦੇ ਹੋਏ ਆ, ਇਹ ਸਵੇਰੇ ਮੱਠ ਆ ਜਾਂਦੇ, ਸ਼ਾਮ ਨੂੰ ਚਲੇ ਜਾਂਦੇ। ਪ੍ਰਬੰਧਕੀ ਕੰਮਾਂ ਵਿਚ ਦਖ਼ਲ ਦਿੰਦੇ। ਹੁਣ ਤਾਂ ਦੋਨੋਂ ਭਰਾ ਰਹਿੰਦੇ ਮੱਠ ਵਿਚ ਆ। ਜਿੱਦਣ ਦਾ ਇਹ ਬਣਨ ਲੱਗਾ। ਇਹਨੀਂ ਆਪਣੇ ਕੰਮ ਛੱਡੇ ਹੋਏ ਆ। ਨਲਕੇ ਨ੍ਹੀਂ ਲਾਉਂਦੇ। ਮੱਠ ਬਣਾਉਣ ਵਿਚ ਲੱਗੇ ਰਹੇ। ਹੁਣ ਸਮਾਗਮ ਦੀ ਤਿਆਰੀ ਵਿਚ ਖੁਭੇ ਹੋਏ ਆ। ਜਦ ਕਿ ਮੈਂ ਕੁਝ ਹੋਰੋ ਸੋਚੀ ਜਾ ਰਹੀ ਹਾਂ।

ਕੱਲ੍ਹ ਮੈਡੀਕਲ ਕਾਲਿਜ ਦਾ ਇਕ ਡਾਕਟਰ ਮੱਥਾ ਟੇਕਣ ਆਇਆ ਸੀ। ਸੁਆਮੀ ਸ਼ੰਕਰਾਨੰਦ ਰੂਹਾਂ, ਪੁਨਰ-ਜਨਮ ਤੇ ਬੰਦੇ ਦੇ ਮਨ ਬਾਰੇ ਪ੍ਰਵਚਨ ਸੁਣਾ ਰਹੇ ਸਨ। ਉਸ ਡਾਕਟਰ ਨੇ ਦੱਸਿਆ-

"ਮੈਂ ਅੱਜ ਤੋਂ ਅਠਾਰਾਂ ਸਾਲ ਪਹਿਲਾਂ ਮੈਡੀਕਲ ਕਾਲਿਜ ਪੜ੍ਹਾਉਣ ਲੱਗਾ ਸੀ। ਇਕ ਪ੍ਰੇਮੀ ਜੋੜਾ ਮੇਰੇ ਸਟੂਡੈਂਟ ਸਨ। ਐਕਸੀਡੈਂਟ ਵਿਚ ਕੁੜੀ ਮਾਰੀ ਗਈ। ਮੁੰਡਾ ਇਹ ਕਹਿ ਕੇ ਕਾਲਿਜ ਛੱਡ ਗਿਆ - 'ਮੈਂ ਅਨੁਸ਼ਿਕਾ ਤੋਂ ਬਿਨਾਂ ਨਹੀਂ ਰਹਿ ਸਕਦਾ। ਇਹ ਮੁੜ ਕੇ ਜਨਮ ਲਏਗੀ। ਪੜ੍ਹੇਗੀ। ਮੈਡੀਕਲ ਕਾਲਿਜ ਵਿਚ ਦਾਖ਼ਲਾ ਲਊਗੀ। ਮੈਂ ਇਹਦਾ ਪਿਆਰ ਪਾਉਣ ਲਈ ਤਦ ਪੜ੍ਹਨ ਲੱਗਾਂਗਾ।' ਇਸ ਸੈਸ਼ਨ ਵਿਚ ਉਹਨੇ ਇਹ ਕਹਿ ਕੇ ਕਾਲਿਜ ਜੁਆਇਨ ਕਰ ਲਿਆ ਕਿ ਅਨੁਸ਼ਿਕਾ ਅਨੂਦੀਪ ਦੇ ਨਾਂ ਹੇਠ ਦਾਖ਼ਲ ਹੋ ਚੁੱਕੀ ਹੈ।"

ਡਾਕਟਰ ਦੀ ਇਸ ਗੱਲ ਨੇ ਮੈਨੂੰ ਚੱਕਰ ਵਿਚ ਪਾਇਆ ਹੋਇਆ। ਸੋਚਿਆ ਜਿਹੜਾ ਰਿਸ਼ੀ ਇਨ੍ਹਾਂ ਗੱਲਾਂ ਨੂੰ ਮੰਨਦਾ ਨ੍ਹੀਂ, ਧਾਰਮਿਕ ਸਥਾਨਾਂ ਖਿਲਾਫ਼ ਪ੍ਰੋਪੇਗੰਡਾ ਕਰਦਾ ਪਿਆ, ਨਾਲ ਗੱਲ ਕਰਾਂ। ਫੇਰ ਸੋਚਿਆ, ਉਹਨੇ ਕਿਹੜਾ ਮੰਨਣਾਂ। ਕਹੇਗਾ-

"ਮੁੰਡਾ ਮਾਨਸਿਕ ਰੋਗੀ ਆ।"

ਉਹ ਮਾਨਸਿਕ ਰੋਗੀ ਹੋਵੇ ਜਾਂ ਨਾ ਪਰ ਮੇਰਾ ਦਿਮਾਗ ਖ਼ਰਾਬ ਹੋ ਗਿਆ ਸੀ। ਗੱਲ ਪੁਨਰ ਜਨਮ ਦੀ ਨ੍ਹੀਂ ਹੈ। ਮਹੱਤਤਾ ਤਾਂ ਅਠਾਰਾਂ ਸਾਲ ਇੰਤਜ਼ਾਰ ਕਰਨ ਦੀ ਆ। ਅੱਜ ਵੀ ਉਹ ਅਨੁਸ਼ਿਕਾ ਨੂੰ ਅਨੂਦੀਪ ਵਿਚੋਂ ਲੱਭ ਰਿਹਾ। ਮੈਂ ਵੀ ਤਾਂ ਇਥੇ ਹਰ ਆਉਣ ਵਾਲੇ ਮਰਦ ਵਿਚੋਂ ਰਿਸ਼ੀ ਲੱਭਦੀ ਆਂ।



ਪਰ ਉਹ...। ਜਦੋਂ ਦੀ ਮੈਂ ਇਥੇ ਪੱਕੇ ਤੌਰ 'ਤੇ ਰਹਿਣ ਲੱਗੀ ਹਾਂ, ਉਹ ਹੋਰ ਚਿੜ੍ਹ ਗਿਆ ਹੈ। ਕਿਤੇ ਉਹਨੂੰ ਸ਼ੰਕਰਾਨੰਦ ਦਾ ਨਾ ਪਤਾ ਲੱਗ ਗਿਆ ਹੋਵੇ।

ਸੁਤੰਤਰ ਤੇ ਪੂਨਮ ਫਗਵਾੜੇ ਝੁੱਗੀ ਝੌਂਪੜੀ ਵਾਲੇ ਬੱਚਿਆਂ ਲਈ ਸਕੂਲ ਚਲਾਉਂਦੇ ਆ। ਨਿਆਣਿਆਂ ਨੂੰ ਭੀਖ ਮੰਗਣ, ਚੋਰੀਆਂ ਕਰਨ, ਲਿਫ਼ਾਫ਼ੇ ਚੁਗਣ, ਕਬਾੜ ਦੇ ਕੰਮਾਂ ਤੋਂ ਹਟਾ ਕੇ ਪੜ੍ਹਨ ਲਾਏ ਹੋਇਆ। ਦਸਤਕਾਰੀ ਕੰਮ ਵੀ ਕਰਾਉਂਦੇ ਆ। ਤਾਂ ਕਿ ਬੱਚਿਆਂ ਦਾ ਗੁਜ਼ਾਰਾ ਤੇ ਸਕੂਲ ਦਾ ਪ੍ਰਬੰਧ ਚੱਲੇ। ਇਸ ਕੰਮ ਲਈ ਮੈਂ ਸੁਆਮੀ ਪਰਮਾਨੰਦ ਦੀਆਂ ਮਿੰਨਤਾਂ ਕਰਦੀ ਰਹੀ। ਪਤਾ ਨ੍ਹੀਂ ਉਹ ਲੋਕਾਂ ਨੂੰ ਗਿਆਨ ਦੇਣ ਤੋਂ ਡਰਦੇ ਸੀ ਜਾਂ ਪੈਸਾ ਖਰਚਣ ਤੋਂ। ਪੰਜਾਬ ਦੇ ਮੰਦਰਾਂ ਦਾ ਸਾਰਾ ਚੜ੍ਹਾਵਾ ਪੁਜਾਰੀਆਂ ਦੇ ਢਿੱਡਾਂ ਵਿਚ। ਪਰ ਉਹ ਧੰਨ ਐ। ਜਿੱਦਣ ਮੈਂ ਉਦਾਸ ਹੋਵਾਂ, ਉਨ੍ਹਾਂ ਦੇ ਸਕੂਲ ਚਲੇ ਜਾਂਦੀ ਹਾਂ। ਪਿੱਛੇ ਜਿਹੇ ਗਈ ਤਾਂ ਰਿਸ਼ੀ ਵੀ ਆਇਆ ਹੋਇਆ ਸੀ।

ਮੈਂ ਗੇਰੂਏ ਰੰਗ ਦਾ ਕੁੜਤਾ ਤੇ ਧੋਤੀ ਪਹਿਨੇ ਹੋਏ ਸਨ। ਸਿਰ 'ਤੇ ਦੁਪੱਟਾ ਬੰਨ੍ਹ ਲੈਂਦੀ ਹਾਂ। ਗਲ ਵਿਚ ਮਾਲਾ ਪਾ ਕੇ ਰੱਖਦੀ ਹਾਂ। ਬਾਹਾਂ ਵਿਚ ਰੁਦਰਾਸ ਦੇ ਮਣਕਿਆਂ ਦੀ ਮਾਲਾ। ਮਣਕਿਆਂ ਵਿਚ ਚਿੱਟੇ ਰੰਗ ਦਾ ਧਾਗਾ। ਉਂਗਲੀਆਂ ਵਿਚ ਸੁੱਚੇ ਮੋਤੀ, ਮੂੰਗਾ ਤੇ ਪੁਖਰਾਜ ਵਾਲੀਆਂ ਮੁੰਦੀਆਂ। ਪੈਰਾਂ ਵਿਚ ਲੱਕੜ ਦੀਆਂ ਖੜਾਵਾਂ। ਉਹਨੂੰ ਦੇਖ ਕੇ ਮੇਰੀ ਯਾਤਰਾ ਸਫ਼ਲ ਹੋ ਗਈ ਸੀ। ਉਨ੍ਹਾਂ ਦਾ ਸਕੂਲ ਤੀਰਥ ਸਥਾਨ ਲੱਗਿਆ ਸੀ।

ਮੇਰੇ ਕੋਲ ਢੇਰ ਸਾਰੀਆਂ ਗੱਲਾਂ ਸਨ। ਜਿਵੇਂ ਕਈ ਜਨਮਾਂ ਦੀਆਂ ਇਕੱਠੀਆਂ ਹੋਈਆਂ ਹੋਣ। ਉਹਦਾ ਧਿਆਨ ਮੇਰੀਆਂ ਗੱਲਾਂ ਵਿਚ ਨ੍ਹੀਂ ਸੀ। ਕਦੇ ਮੇਰੇ ਕੱਪੜਿਆਂ ਵੱਲ ਦੇਖਦਾ। ਕਦੇ ਮਾਲਾਵਾਂ ਵੱਲ ਤੇ ਕਦੇ ਖੜਾਵਾਂ ਵੱਲ। ਮੈਂ ਬੋਲੀ ਜਾ ਰਹੀ ਸੀ। ਉਹ ਤੁਰਦਾ ਬਣਿਆ ਸੀ। ਜੇ ਚਾਰ ਬੋਲ ਸਾਂਝੇ ਕਰ ਜਾਂਦਾ। ਉਹਦਾ ਕੀ ਵਿਗੜ ਜਾਣਾ ਸੀ। ਮੇਰੀ ਇਕ ਜਨਮ ਦੀ ਪਿਆਸ ਬੁਝ ਜਾਣੀ ਸੀ। ਮੇਰੇ ਹਿੱਸੇ ਦਾ ਸਾਰਾ ਪਿਆਰ ਆਪਣੀ ਪਤਨੀ ਦੀ ਝੋਲੀ ਪਾ ਦਿੱਤਾ। ਪਚਵੰਜਾ ਸਾਲ ਨੂੰ ਟੱਪੀਓ ਆਂ। ਮੈਂ ਵੀ ਉਹਦੀ ਪਤਨੀ ਦੀ ਤਰ੍ਹਾਂ ਮਾਂ ਬਣਨਾ ਚਾਹੁੰਦੀ ਸੀ। ਕਿਉਂਕਿ ਔਰਤ ਬੱਚਾ ਪੈਦਾ ਕਰਕੇ ਵੱਡਾ ਕਾਰਜ ਕਰਦੀ ਹੈ। ਮਰਦ ਖੋਜਾਂ ਕਰਦੇ ਆ। ਪਰ ਮਾਂ ਨਾਲੋਂ ਵੱਡਾ ਕੰਮ ਨਹੀਂ ਕਰਦੇ। ਇਥੇ ਸ਼ਰਧਾਲੂ ਆਉਂਦੇ ਆ। ਬੱਚਿਆਂ ਦਾ ਮੱਥਾ ਟਿਕਾਉਣ। ਮੈਂ ਕਿਹਦਾ ਮੱਥਾ ਟਿਕਾਵਾਂ। ਮੇਰੇ ਬੱਚੇ...।"

ਅੱਜ ਦਾ ਇਹ ਜੋਤ ਖਾਣ ਨੂੰ ਪੈਂਦਾ। ਘਰਦਿਆਂ ਤੋਂ ਚੋਰੀ ਰਿਸ਼ੀ ਨਾਲ ਆ ਜਾਂਦੀ ਹੁੰਦੀ ਸੀ। ਜੇ ਕਿਤੇ ਨਾ ਆਉਣਾ ਤਾਂ ਚੈਨ ਨਾ ਆਉਣਾ। ਉਦੋਂ ਇਹ ਮੇਰੇ ਲਈ ਸੈਰ ਸਪਾਟੇ ਦਾ ਕੇਂਦਰ ਸੀ। ਇਹਦੇ ਆਲੇ ਦੁਆਲੇ ਪਹਾੜੀਆਂ ਅਤੇ ਚਰਾਂਦਾਂ ਨੇ ਮਨ ਮੋਹ ਲੈਣਾਂ। ਬੜਾ ਸਕੂਨ ਮਿਲਣਾ। ਰਿਸ਼ੀ ਨੇ ਚਾਮ੍ਹਲ ਜਾਣਾ-

"ਮੱਲੋ ਮੱਲੀ ਸਾਧ ਹੋਣ ਨੂੰ ਚਿੱਤ ਕਰਦਾ।"

ਕੀ ਪਤਾ ਸੀ ਮਾੜੀ ਕਿਸਮਤ ਦਾ। ਇਹ ਵੀ ਮੇਰੀ ਕਿਸਮਤ ਵਿਚ ਲਿਖ ਹੋਣਾ ਸੀ। ਜਦੋਂ ਪਹਿਲਾਂ ਪਹਿਲ ਪਿਤਾ ਜੀ ਤੇ ਝਾਈ ਜੀ ਨਾਲ ਮੱਠ ਆਉਣਾ ਸ਼ੁਰੂ ਕੀਤਾ ਸੀ। ਉਦੋਂ ਮੇਰੇ ਲਈ ਮੱਠ ਵਿਚਲਾ ਸਰੋਵਰ, ਮੰਦਰ, ਟੱਲ, ਬਹੁਤ ਸਾਰੀਆਂ ਸਮਾਧਾਂ ਅਜੂਬਾ ਸਨ। ਸਾਡੀ ਸ਼ਰਧਾ ਬੇਈਂ ਹਾਰੇ ਵੱਲ ਸਾਧੂਆਂ ਦੇ ਕੱਚੇ ਪੱਕੇ ਭੋਰਿਆਂ ਵੱਲ ਲੈ ਤੁਰਦੀ। ਪਿਤਾ ਜੀ ਜੋਤ ਬਾਰੇ ਦੱਸਦੇ-

"ਇਸ ਨਗਰ ਨੂੰ ਫਲੇਆਲੀ ਵੀ ਕਹਿੰਦੇ ਸੀ। ਖੱਡ ਵਿਚੋਂ ਇਕ ਰਾਹ ਜਾਂਦਾ ਸੀ। ਜਿਸ ਨੂੰ ਰਾਤ ਸਮੇਂ ਫਲਾ ਭਾਵ ਲੱਕੜੀ ਦਾ ਫਾਟਕ ਲਾ ਕੇ ਬੰਦ ਕਰ ਦਿੱਤਾ ਜਾਂਦਾ ਸੀ।"

ਅੱਜ ਕੱਲ੍ਹ ਮੇਰੇ ਲਈ ਵੀ ਫਾਟਕ ਲੱਗੇ ਹੋਏ ਆ। ਰਿਸ਼ੀ ਦਸਦਾ ਸੀ- ਉਹਦੇ ਨਾਨਕਿਆਂ ਦਾ ਬਾਬਾ ਗੁਰਮੁਖ ਸਿੰਘ ਲਲਤੋਂ ਮਨੁੱਖਤਾ ਦੀ ਆਜ਼ਾਦੀ ਤੇ ਖੁਸ਼ਹਾਲੀ ਲਈ ਲੜਦਾ ਰਿਹਾ। ਪੁਲਿਸ ਬਾਬੇ ਨੂੰ ਜੂਹ ਬੰਦ ਕਰ ਦਿੰਦੀ ਸੀ। ਮੈਨੂੰ ਕਾਸ ਲਈ ਜੂਹ ਬੰਦ ਕੀਤਾ ਹੋਇਆ। ਦੱਖਣ ਵਾਲੇ ਪਾਸੇ ਇਕ

ਖੂਹ ਹੈ। ਇਹ ਜੇਠੇ ਬੱਚੇ ਦੀ ਬਲੀ ਮੰਗਦਾ। ਮੈਂ ਵੀ ਜੇਠੀ ਹਾਂ। ਸ਼ਾਇਦ ਮੇਰੀ ਵੀ ਬਲੀ ਦਿੱਤੀ ਹੋਈ ਆ।

ਇਹਨਾਂ ਅੱਥਰੂਆਂ ਨੂੰ ਕਿੰਝ ਰੋਕਾਂ। ਜਿਸ ਕੁੜੀ ਦੀ ਬਲੀ ਦੇ ਦਿੱਤੀ ਗਈ ਹੋਵੇ, ਉਹ ਰੋ ਬਿਨੀ ਸਕਦੀ? ਮੇਰੇ ਰਾਹ ਵਿਚ ਤਾਂ ਕੱਚੇ ਪੱਕੇ ਭੋਰੇ ਨੇ। ਜਦੋਂ ਤੁਰਾਂਗੀ, ਉਨ੍ਹਾਂ ਵਿਚ ਡਿੱਗਾਂਗੀ। ਲੱਤਾਂ ਬਾਹਾਂ ਦੇ ਹੁੰਦਿਆਂ ਹੋਇਆਂ ਵੀ ਪੂਰਨ ਵਾਂਗ ਖੂਹ ਵਿਚ ਡਿੱਗੀ ਰਹਾਂਗੀ। ਕੋਈ ਗੋਰਖ ਨਾਥ ਬਿਨੀ ਬਹੁੜਿਆ। ਜਿਹੜਾ ਖੂਹ 'ਚੋਂ ਕੱਢ ਲੈਂਦਾ। ਇਥੇ ਤਾਂ ਸਾਰਿਆਂ ਨੂੰ ਆਪੋ ਆਪਣੀ ਪਈ ਹੋਈ ਆ। ਭਰਾ ਟੱਬਰ ਸਮੇਤ ਮੱਠ ਆ ਬੈਠੇ ਆ।

ਇਕ ਦਿਨ ਸੁਪਨੇ ਵਿਚ ਰਿਸ਼ੀ ਆ ਗਿਆ। ਉਹਨੇ ਚਾਰ ਗੱਲਾਂ ਕਹੀਆਂ-

-"ਭਗਵਾਨ ਦੇ ਨਾਂ 'ਤੇ ਕਾਰੋਬਾਰ 'ਚ ਕਦੇ ਘਾਟਾ ਨ੍ਹੀਂ ਪੈਂਦਾ।"

-" ਇਹ ਸਾਲੇ ਮੱਠ ਦੀਆਂ ਖੱਟੀਆਂ ਖਾਂਦੇ ਆਂ। ਇਹਨਾਂ ਤੈਨੂੰ ਚਾੜ੍ਹਿਆ ਇਸੇ ਲਈ ਸੀ।"

-" ਆਉਣ ਵਾਲੇ ਸਾਲਾਂ ਵਿਚ ਮੱਠ ਨੂੰ ਤੇਰੇ ਭਰਾ ਚਲਾਉਣਗੇ।"

ਚੌਥੀ ਗੱਲ ਮੈਨੂੰ ਭੁੱਲ ਗਈ। ਬਿਮਾਰੀਆਂ ਨੇ ਯਾਦਾਸ਼ਤ ਖੋ ਦਿੱਤੀ ਆ। ਉਂਝ ਰਿਸ਼ੀ ਦੀਆਂ ਗੱਲਾਂ ਸੱਚੀਆਂ ਲਗਦੀਆਂ ਨੇ। ਇਕ ਦਿਨ ਬਾਜ਼ਾਰ ਵਿਚੋਂ ਲੰਘੀ ਸੀ। ਕਿਸੇ ਹੋਰ ਨੇ ਵੀ ਮਿਹਣਾ ਮਾਰਿਆ ਸੀ "ਨਾਂਗਲਿਆਂ ਨੇ ਮੱਠ ਸਾਂਭਣਾ ਸੀ। ਤਾਹੀਓਂ ਨੱਠੇ.ਭੱਜੇ ਫਿਰਦੇ ਐ।"

ਸੁਆਮੀ ਪਰਮਾਨੰਦ ਜੀ ਕੈਂਸਰ ਤੋਂ ਪੀੜਤ ਸੀ। ਜਦੋਂ ਦੇ ਉਹ ਇਸ ਦੁਨੀਆਂ ਤੋਂ ਗਏ ਆ। ਮੱਠ 'ਤੇ ਕਬਜ਼ਾ ਕਰਨ ਲਈ ਕਈ ਸਰਗਰਮ ਹੋ ਗਏ ਸਨ। ਨਿਰਜਲਾ ਚਾਹੁੰਦੀ ਸੀ ਉਹਨੂੰ ਜਾਂ ਉਹਦੇ ਮੁੰਡੇ ਨੂੰ ਗੱਦੀ ਸੰਭਾਲੀ ਜਾਏ। ਚਾਰ-ਪੰਜ ਹੋਰ ਬ੍ਰਾਹਮਣ ਉਹਦੇ ਨਾਲੋਂ ਵੀ ਕਾਹਲੇ ਸਨ। ਮੇਰੇ ਭਰਾ ਮੇਰਾ ਹੱਕ ਜਿਤਾ ਰਹੇ ਸਨ। ਇਨ੍ਹਾਂ ਨੇ ਲੋਕਲ ਪੱਧਰ 'ਤੇ ਸਰਗਰਮੀਆਂ ਵਿੱਢੀਆਂ। ਥਾਂ-ਥਾਂ ਮੇਰੇ ਸਤਿਸੰਗ ਕਰਾਏ। ਝੂਠੀਆਂ ਸੱਚੀਆਂ ਕਰਾਮਾਤਾਂ ਮੇਰੇ ਨਾਂ ਲਾਈਆਂ। ਪ੍ਰਚਾਰੀਆਂ।

ਮੱਠ ਬਨਾਰਸ ਦੇ ਅੰਡਰ ਆਉਂਦਾ ਸੀ। ਗੱਦੀ ਬਾਰੇ ਉਨ੍ਹਾਂ ਫ਼ੈਸਲਾ ਕਰਨਾ ਹੁੰਦਾ ਹੈ। ਦਾਅਵੇਦਾਰਾਂ ਨੂੰ ਗੱਦੀ ਨਸੀਬ ਨਾ ਹੋਈ। ਯੂ. ਪੀ. ਤੋਂ ਇਕ ਸੁਆਮੀ ਗੋਬਰਧਨ ਦਾਸ ਭੇਜੇ ਗਏ ਆ। ਵੈਸੇ ਮੈਨੂੰ ਯਕੀਨ ਨ੍ਹੀਂ ਆਉਂਦਾ। ਸ਼ੰਕਰਾਨੰਦ ਦਸਦਾ ਸੀ-

"ਬਨਾਰਸ ਡੇਰਿਆਂ ਦੀ ਬੋਲੀ ਲਗਦੀ ਆ। ਜਿਹੜਾ ਵੱਧ ਬੋਲੀ ਦੇ ਜਾਵੇ, ਉਹ ਮੱਠ ਦਾ ਸੁਆਮੀ ਬਣ ਜਾਂਦਾ। ਅੱਸੀ ਖੇਤ ਤੇ ਚੜ੍ਹਾਵੇ ਦਾ ਮਸਲਾ। ਯੂ. ਪੀ. ਵਾਲੇ ਗੋਬਰਧਨ ਦਾਸ ਨੇ ਮੱਲ ਮਾਰ ਲਈ। ਨਾਲੇ ਮੰਤਰੀ ਦੀ ਸਿਫ਼ਾਰਸ਼ ਵੀ ਆ।...ਹੈਰਾਨ ਕਿਉਂ ਹੁੰਦੇ ਹੋ, ਮਾਤਾ ਸ੍ਰੀ? ਅਗਲਿਆਂ ਨੇ ਵੋਟਾਂ ਨ੍ਹੀਂ ਲੈਣੀਆਂ?"

ਧਰਮ, ਵਪਾਰ ਤੇ ਸਿਆਸਤ ਦੇ ਸੰਬੰਧਾਂ ਬਾਰੇ ਵਿਚ ਪੈ ਕੇ ਪਤਾ ਲੱਗਾ। ਮੈਂ ਐਵੇਂ ਰਿਸ਼ੀ ਨੂੰ ਦੋਸ਼ ਦੇਈ ਜਾਂਦੀ ਸੀ। ਉਹ ਸੱਚਾ ਆ-

"ਘਰਾਂ ਲਈ ਤਾਂ ਇਨਸਾਨਾਂ ਦੀ, ਰਿਸ਼ਤਿਆਂ ਦੀ ਤੇ ਮੋਹ ਦੀਆਂ ਕੰਧਾਂ ਦੀ ਲੋੜ ਹੁੰਦੀ ਹੈ। ਮੱਠਾਂ ਨੂੰ, ਡੇਰਿਆਂ ਨੂੰ ਲੋੜ ਹੁੰਦੀ ਹੈ ਝੂਠੇ ਵਿਸ਼ਵਾਸਾਂ ਦੀ, ਅਹੰਕਾਰ ਦੀ, ਸਿਆਸਤ ਦੀ, ਧਨ ਦੀ ਤੇ ...ਤੇਰੇ ਜਿਹੀਆਂ ਨਿਮਾਣੀਆਂ ਦੀ।"

ਮੈਨੂੰ ਇਕ ਗੱਲ ਸਮਝ ਨ੍ਹੀਂ ਲੱਗੀ। ਰਿਸ਼ੀ ਮੇਰੇ ਜ਼ਿਹਨ ਵਿਚ ਕਿਉਂ ਫਸਿਆ ਹੋਇਆ? ਉਹ ਤਾਂ ਮੁਰਦਾ। ਮੈਂ ਕਿਆਮਤ ਦਾ ਦਿਨ ਉਡੀਕਦੀ ਰਹੀ। ਜਿਸ ਦਿਨ ਪਰਲੋ ਆਏਗੀ ਤੇ ਮੁਰਦੇ ਉਠ ਬੈਠਣਗੇ। ਮੈਨੂੰ ਨਿਆਣੀ ਨੂੰ ਕੀ ਪਤੈ। ਮੁਰਦੇ ਵੀ ਕਦੇ ਉੱਠੇ ਆ? ਜੀਉਂਦੇ ਹੋਏ ਆ। ਐਵੇਂ ਭਰਮ ਵਿਚ ਜੀਉਂਦੀ ਰਹੀ।

ਬਨਾਰਸ ਵਾਲਿਆਂ ਵੱਲੋਂ ਸੁਆਮੀ ਗੋਬਰਧਨ ਦਾਸ ਜੀ ਨੂੰ ਗੱਦੀ 'ਤੇ ਬਿਠਾਉਣ ਦੀ ਦੇਰ



ਸੀ, ਭਰਾਵਾਂ ਨੇ ਹੰਗਾਮਾ ਕਰ ਦਿੱਤਾ। ਸੇਵਕ ਤੇ ਇਲਾਕੇ ਦੇ ਸ਼ਰਧਾਲੂ ਉਨ੍ਹਾਂ ਦੇ ਨਾਲ ਨੇ। ਮੇਰੀ ਰਾਇ ਬਿਨੀ ਲਈ। ਇਕ ਤਰ੍ਹਾਂ ਘੋਸ਼ਣਾ ਈ ਕਰਤੀ-

"ਜੇ ਮਾਤਾ ਸ੍ਰੀ ਉੱਤਰਾ ਜੀ ਨੂੰ ਗੱਦੀ ਨ੍ਹੀਂ ਸੌਂਪਣੀ। ਅਸੀਂ ਹੋਰ ਮੱਠ ਦੀ ਉਸਾਰੀ ਕਰ ਲਵਾਂਗੇ।"

ਮੈਂ ਨਾਂਹ ਨੁੱਕਰ ਕਰੀ ਜਾਵਾਂ। ਭਰਾਵਾਂ ਨੇ ਸੇਵਕਾਂ ਨੂੰ ਮੇਰੇ ਮਗਰ ਪਾ ਤਾ। ਸੁਆਮੀ ਸ਼ੰਕਰਾਨੰਦ ਨੇ ਵੀ ਮੇਰੇ ਹੱਕ ਵਿਚ ਸਟੈਂਡ ਲੈ ਲਿਆ। ਮੈਂ ਲਾਇਬਰੇਰੀ ਲਈ ਜ਼ਿੱਦ ਕੀਤੀ। ਹਰੀਸ਼ ਹੱਸ ਕੇ ਬੋਲਿਆ-

"ਮਾਤਾ ਸ੍ਰੀ, ਮੱਠ ਵਿਚ 'ਕੱਲਾ ਗਿਆਨ ਦਾ ਖ਼ਜ਼ਾਨਾ ਨ੍ਹੀਂ ਹੋਣਾ। ਅਸੀਂ ਇਹਨੂੰ ਸਟੱਡੀ ਸੈਂਟਰ ਵਜੋਂ ਸਥਾਪਤ ਕਰਾਂਗੇ।"

ਮੈਂ ਸਕੂਲ ਬਾਰੇ ਬੋਲਣ ਹੀ ਲੱਗੀ ਸੀ। ਸ਼ਾਮ ਲਾਲ ਨੇ ਪਹਿਲੋਂ ਹੀ ਹੱਥ ਜੋੜ ਦਿੱਤੇ-

"ਪ੍ਰਾਚੀਨ ਸਮੇਂ ਵਿਚ ਵਿੱਦਿਆ ਮੰਦਰਾਂ ਵਿਚ ਹੀ ਦਿੱਤੀ ਜਾਂਦੀ ਸੀ। ਸਭ ਨੂੰ ਮੁਫ਼ਤ ਵਿੱਦਿਆ ਦੇਵਾਂਗੇ, ਮਾਤਾ ਸ੍ਰੀ।"

ਮੈਂ ਉਨ੍ਹਾਂ ਦੀਆਂ ਗੱਲਾਂ ਵਿਚ ਆ ਗਈ। ਸ਼ੰਕਰਾਨੰਦ ਨੇ ਜ਼ਿਆਦਾ ਜ਼ੋਰ ਪਾਇਆ ਤਾਂ ਮੈਂ ਮੰਨ ਗਈ। ਸਤਿਸੰਗ ਹੋਣ ਲੱਗੇ। ਭਰਾਵਾਂ ਦਾ ਪ੍ਰਾਪੇਗੰਡਾ ਬੜਾ ਜ਼ਬਰਦਸਤ ਸੀ। ਸ਼ਰਧਾਲੂਆਂ ਦਾ ਹੜ੍ਹ ਆ ਗਿਆ। ਮਾਇਆ ਦੇ ਢੇਰ ਲਾ ਦਿੱਤੇ। ਭੱਠਿਆਂ ਵਾਲੇ ਇੱਟਾਂ ਸੁੱਟ ਗਏ। ਦੁਕਾਨਦਾਰ ਸੀਮੇਂਟ ਸਰੀਏ ਦੇ ਟਰੱਕ ਭਰ-ਭਰ ਛੱਡ ਗਏ। ਸ਼ਰਧਾਲੂਆਂ ਵਿਚੋਂ ਮਿਸਤਰੀ ਮਜ਼ਦੂਰ ਨਿੱਤਰ ਆਏ। ਭੂਮੀ ਪੂਜਨ ਕਰਨ ਦੀ ਦੇਰ ਸੀ। ਮੱਠ ਦੀ ਉਸਾਰੀ ਲਈ ਬੱਚੇ, ਬੁੱਢੇ, ਔਰਤਾਂ ਤੇ ਮਰਦਾਂ ਦਾ ਹੜ੍ਹ ਉੱਮੜ ਆਇਆ। ਜੇ ਰਿਸ਼ੀ ਕੋਲ ਹੁੰਦਾ। ਉਸਨੇ ਕਹਿਣਾ ਸੀ-

"ਕਿਰਤ ਦੀ ਲੁੱਟ ਸਭ ਤੋਂ ਵੱਧ ਡੇਰਿਆਂ ਵਿਚ ਹੁੰਦੀ ਆ।"

ਜਦੋਂ ਇਹ ਮੈਂ ਸੋਚ ਰਹੀ ਸੀ, ਤਦ ਸ਼ੰਕਰਾਨੰਦ ਨੇ ਮੇਰੇ ਮਨ ਦੀ ਬਾਤ ਬੁੱਝ ਲਈ ਸੀ। ਉਸਨੇ ਕਿਰਤ ਅਤੇ ਸੇਵਾ ਦਾ ਅੰਤਰ ਸਪੱਸ਼ਟ ਕੀਤਾ ਸੀ।

"ਇਹ ਤਾਂ ਚੰਗੇ ਫਲ ਦੀ ਪ੍ਰਾਪਤੀ ਲਈ ਸੇਵਾ ਕਰ ਰਹੇ ਨੇ।"

ਦਿਨਾਂ ਵਿਚੇ ਸ਼ਰਧਾਲੂਆਂ ਨੇ ਮੱਠ ਦੀ ਇਮਾਰਤ ਉਸਾਰ ਦਿੱਤੀ ਆ। ਪਰਸੋਂ ਨੂੰ ਮੂਰਤੀ ਸਥਾਪਨਾ ਦਿਵਸ ਹੈ। ਭਗਵਾਨ ਸ਼ਿਵਜੀ ਅਤੇ ਸੁਆਮੀ ਪਰਮਾਨੰਦ ਜੀ ਦੀਆਂ ਮੂਰਤੀਆ ਹਨ। ਮੇਰੀ ਸਿਹਤ ਵਿਗੜੀ ਹੋਈ ਆ। ਨੈਣਾਂ 'ਚ ਨੀਂਦ ਨ੍ਹੀਂ। ਜਿਵੇਂ ਸਦੀਆਂ ਤੋਂ ਅਣੀਂਦੀ ਹੋਵਾਂ। ਪਤਾ ਨ੍ਹੀਂ ਕਿਉਂ ਮੈਂ ਸਵੇਰ ਦੀ ਉਲਝੀ ਹੋਈ ਆਂ। ਹਾਅ ਪੋਸਟਰ ਮੇਰੀਆਂ ਕਰਾਮਾਤਾਂ ਨਾਲ ਭਰਿਆ ਪਿਆ। ਕੀ ਮੈਂ ਸੱਚ ਮੁੱਚ ਦੇਵੀ ਆਂ? ਸ਼ਕਤੀਆਂ ਨਾਲ ਭਰਪੂਰ। ਮੈਨੂੰ ਕਈ ਦਿਨਾਂ ਦਾ ਆਪਣਾ ਆਪ ਝੂਠਾ-ਝੂਠਾ ਲੱਗਣ ਲੱਗ ਪਿਆ। ਅੱਜ ਕੁਝ ਜ਼ਿਆਦਾ ਈ ਲਗਦਾ। ਐਨਾ ਝੂਠ ਤੂਫ਼ਾਨ। ਮੈਂ ਹਾਰੀ ਹੋਈ ਔਰਤ ਤੇ ਕਰਾਮਾਤਾਂ...। ਤੌਬਾ! ਤੌਬਾ! ਮੈਨੂੰ ਵੱਡੀ ਸਾਧਣੀ...ਮਾਤਾ ਸ੍ਰੀ ਦੀ ਉਪਾਧੀ ਦਿੱਤੀ ਗਈ ਆ।

ਮੈਂ ਬਗੀਚੀ ਵਿਚੋਂ ਉੱਠੀ ਆਂ। ਮੁੜ ਮੁੱਖ ਦੁਆਰ ਕੋਲ ਆ ਗਈ ਆਂ। ਪੋਸਟਰ 'ਤੇ ਨਿਗ੍ਹਾ ਗੱਡ ਲਈ ਹੈ। ਦੁਬਾਰਾ ਪੋਸਟਰ ਪੜਨ ਲੱਗ ਪਈ ਹਾਂ। ...ਇਹ ਕੀ? ਮੇਰੇ ਹੱਥ ਤੇਜ਼-ਤੇਜ਼ ਚੱਲਣ ਲੱਗ ਪਏ ਨੇ। ਪੋਸਟਰ ਪਾੜਨ ਲੱਗ ਪਈ ਹਾਂ। ਕੋਈ ਵੀ ਪੋਸਟਰ ਦੀਵਾਰ 'ਤੇ ਰਹਿਣ ਨ੍ਹੀਂ ਦੇਣਾ। ਮੈਨੂੰ ਸਾਹ ਚੜ੍ਹ ਗਿਆ ਹੈ। ਸਾਰੇ ਪੋਸਟਰ ਪਾੜ ਸੁੱਟੇ ਨੇ। ਸਾਹੋ ਸਾਹ ਹੋਈ ਜ਼ਮੀਨ 'ਤੇ ਬਹਿ ਗਈ ਆਂ। ❑ ❑

[ਰਾਹੀਂ ਜੰਡੇ ਹੇਅਰ ਡਰੈੱਸਰਜ਼, ਚੰਡੀਗੜ੍ਹ ਰੋਡ, ਨਵਾਂ ਸ਼ਹਿਰ-144 514]

# ਗੁੱਡ ਡੀਅਲ

## ਅਮਨਪਾਲ ਸਾਰਾ

*[ਕੈਨੇਡਾ ਨਿਵਾਸੀ ਸਮਰੱਥ ਕਹਾਣੀਕਾਰ ਅਮਨਪਾਲ ਸਾਰਾ ਪਿਛਲੇ ਕਈ ਸਾਲਾਂ ਤੋਂ ਪਾਰਕਿਨਸਨ ਦੇ ਮਾਰੂ ਰੋਗ ਨਾਲ ਪੀੜਤ ਰਿਹਾ ਹੈ। ਇਸ ਰੋਗ ਕਾਰਨ ਉਸ ਦਾ ਆਪਣੇ ਅੰਗਾਂ ਉੱਤੇ ਕੰਟਰੋਲ ਨਹੀਂ ਸੀ ਰਿਹਾ। ਲਿਖਣ ਪੜ੍ਹਨ ਸਮੇਤ ਕੁਝ ਵੀ ਕਰਨ ਵਿਚ ਉਸਨੂੰ ਕਾਫ਼ੀ ਦਿੱਕਤ ਸੀ। ਪਿਛਲੇ ਸਾਲ ਇਕ ਉਪਰੇਸ਼ਨ ਰਾਹੀਂ ਉਸਦੇ ਇਸ ਰੋਗ ਨੂੰ ਠੱਲ ਪਾਉਣ ਵਿਚ ਕਾਫ਼ੀ ਸਫ਼ਲਤਾ ਮਿਲੀ ਹੈ। ਭਾਵੇਂ ਹਾਲੇ ਵੀ ਉਹ ਪੂਰੀ ਤਰ੍ਹਾਂ ਤੰਦਰੁਸਤ ਨਹੀਂ ਪਰ ਪਹਿਲਾਂ ਵਰਗੀ ਮੰਦੀ ਹਾਲਤ ਚੋਂ ਉਹ ਅਵੱਸ਼ ਨਿਕਲ ਆਇਆ ਹੈ। ਹੱਥਲੀ ਕਹਾਣੀ ਰਤਾ ਤੰਦਰੁਸਤ ਹੋਣ ਪਿੱਛੋਂ ਲਿਖੀ ਉਸ ਦੀ ਪਹਿਲੀ ਰਚਨਾ ਹੈ। ਇਹ ਕਹਾਣੀ ਪ੍ਰਕਾਸ਼ਤ ਕਰਦੇ ਹੋਏ ਅਸੀਂ ਅਮਨਪਾਲ ਸਾਰਾ ਦੀ ਪੂਰਨ ਸਿਹਤਯਾਬੀ ਲਈ ਦੁਆ ਕਰਦੇ ਹਾਂ। -ਸੰਪਾਦਕ]*

ਫਲਾਈਟ ਠੀਕ ਵਕਤ ਉਪਰ ਹੀ ਏਅਰਪੋਰਟ 'ਤੇ ਆਣ ਪਹੁੰਚੀ। ਲੰਡਨ ਤੋਂ ਉਥੋਂ ਦੇ ਸਮੇਂ ਅਨੁਸਾਰ ਸਵੇਰੇ ਦਸ ਕੁ ਵਜੇ ਚੱਲ ਕੇ ਦਿਨ ਦੇ ਗਿਆਰਾਂ ਕੁ ਵਜੇ ਵੈਨਕੂਵਰ ਆ ਗਈ ਸੀ। ਸਾਰੇ ਸਫ਼ਰ ਦੌਰਾਨ ਗੁਰਨਾਮ ਸੌਣ ਦੀ ਕੋਸ਼ਿਸ਼ ਕਰਦਾ ਰਿਹਾ ਪਰ ਨੀਂਦ ਕਿਵੇਂ ਆਉਂਦੀ, ਜਹਾਜ਼ ਚੜ੍ਹਨ ਤੋਂ ਤਿੰਨ ਚਾਰ ਕੁ ਘੰਟੇ ਪਹਿਲਾਂ ਤਾਂ ਸੁੱਤਾ ਉਠਿਆ ਸੀ।

ਟਰਮੀਨਲ ਬਿਲਡਿੰਗ ਤੋਂ ਬਾਹਰ ਨਿਕਲ ਕੇ ਉਸ ਨੇ ਟੈਕਸੀ ਲਈ ਤੇ ਡਰਾਈਵਰ ਨੂੰ ਘਰ ਦਾ ਐਡਰੈੱਸ ਸਮਝਾ ਕੇ ਊਂਘਣ ਲੱਗ ਪਿਆ। ਪੰਦਰਾਂ ਕੁ ਮਿੰਟਾਂ ਬਾਅਦ ਉਹ ਆਪਣੇ ਘਰ ਦਾ ਲਾਕ ਖੋਲ੍ਹ ਰਿਹਾ ਸੀ। ਮਿੱਲ ਦੇ ਲਾਗੇ ਘਰ ਲੈਣ ਨਾਲ ਕੰਮ ਤੋਂ ਨੇੜਾ ਹੋਣ ਦੇ ਨਾਲ ਨਾਲ ਏਅਰਪੋਰਟ ਤੋਂ ਵੀ ਨੇੜਾ ਸੀ। ਮਿੱਲ ਦਾ ਖਿਆਲ ਆਉਂਦਿਆਂ ਹੀ ਉਸਨੂੰ ਆਪਣੇ ਪੇਂਡੂ ਗੇਜੂ ਤੇ ਉਸਦੇ ਬਾਪ ਸਾਧੂ ਸਿੰਘ ਦੀ ਯਾਦ ਆ ਗਈ ਤੇ ਇਕ ਵਾਰੀ ਫਿਰ ਉਸਦੇ ਮੂੰਹੋਂ ਨਿਕਲਿਆ, "ਵਿਚਾਰਾ ਸਾਧੂ ਸਿੰਘ... ਕੀ ਮਿਲਿਆ ਉਸ ਨੂੰ ਕਨੇਡਾ ਆ ਕੇ ? ਜੇ ਪਿੱਛੇ ਪਿੰਡ ਵਿਚ ਰਹਿੰਦਾ ਤਾਂ ਅੱਠ ਦਸ ਸਾਲ ਉਸਨੇ ਹੋਰ ਚੰਗੇ ਭਲੇ ਕੱਟ ਜਾਣੇ ਸਨ।"

ਗੇਜੂ ਗੁਰਨਾਮ ਤੋਂ ਤਿੰਨ ਕੁ ਸਾਲ ਪਹਿਲਾਂ ਕਨੇਡਾ ਆ ਗਿਆ ਸੀ। ਗੁਰਨਾਮ ਕਨੇਡਾ ਆ ਕੇ ਪਹਿਲਾਂ ਗੇਜੂ ਕੋਲ ਹੀ ਠਹਿਰਿਆ ਸੀ। ਕੁਝ ਚਿਰ ਬਾਅਦ ਉਸਨੇ ਗੁਰਨਾਮ ਦੀ ਸਿਫ਼ਾਰਸ਼ ਆਪਣੇ ਸੁਪਰਵਾਈਜ਼ਰ ਕੋਲ ਕਰਕੇ ਉਸਨੂੰ ਆਪਣੀ ਮਿੱਲ ਵਿਚ ਕੰਮ ਉਪਰ ਵੀ ਲਵਾ ਲਿਆ।

"ਬੜਾ ਲੱਕੀ ਏਂ ਤੂੰ ਭਰਾਵਾ ਕਿ ਤੇਰੇ ਲਈ ਗੇਜੂ ਨੇ ਆਪਣੀ ਜੀਭ ਨੂੰ ਇੰਨਾ ਕੁ ਕਸ਼ਟ ਦੇ ਲਿਆ, ਅਸੀਂ ਐਨੇ ਚਿਰ ਦੀਆਂ ਇਸ ਦੀਆਂ ਮਿੰਨਤਾਂ ਕਰਦੇ ਆਂ ਕਿ ਤੇਰੀ ਸੁਪਰਵਾਈਜ਼ਰ ਜੈਰੀ ਨਾਲ ਭਾਈਬੰਦੀ ਹੈਗੀ, ਕੋਈ ਸਾਡਾ ਬੰਦਾ ਵੀ ਕੰਮ 'ਤੇ ਲਵਾ ਦੇ... ਪਰ ਇਹ ਤਾਂ ਕਿਸੇ ਦੀ ਵੱਢੀ ਉਂਗਲੀ 'ਤੇ ਨੀ ਮੂਤਦਾ, ਤੇਰੀ ਸਿਫ਼ਾਰਸ਼ ਪਤਾ ਨਹੀਂ ਇਸਨੇ ਕਿੱਦਾਂ ਕਰ ਦਿੱਤੀ ?" ਕੰਮ ਉਪਰ ਪਹਿਲੇ ਹੀ ਦਿਨ ਗੁਰਨਾਮ ਨਾਲ ਕੰਮ ਕਰਦੇ ਦਿਲਬਾਗ ਨੇ ਜ਼ਰਾ ਹੈਰਾਨੀ ਨਾਲ ਕਿਹਾ ਸੀ। ਗੁਰਨਾਮ ਦਾ ਇਕ ਵਾਰੀ ਤਾਂ ਦਿਲ ਕੀਤਾ ਕਿ ਉਹ ਆਪਣੇ ਪਰਿਵਾਰ ਵੱਲੋਂ ਗੇਜੂ ਦੇ ਪਰਿਵਾਰ ਉਪਰ ਕੀਤੇ ਅਹਿਸਾਨਾਂ ਦੀ ਲਿਸਟ ਸੁਣਾ ਦੇਵੇ। ਪਰ ਉਸਨੇ ਦਿਲਬਾਗ ਨੂੰ ਕੇਵਲ ਇਤਨਾ ਹੀ ਕਿਹਾ, "ਮੇਰੇ ਬਚਪਨ ਦਾ ਆੜੀ ਹੈ ਗੇਜੂ, ਪਿੰਡ ਅਸੀਂ ਇਕੱਠੇ ਭਰਾਵਾਂ ਵਾਂਗ ਹੀ ਰਹਿੰਦੇ ਸੀ।"

ਕੁਝ ਹੀ ਦਿਨਾਂ ਵਿਚ ਗੁਰਨਾਮ ਨੇ ਮਹਿਸੂਸ ਕੀਤਾ ਕਿ ਮਿੱਲ ਵਿਚ ਕੰਮ ਕਰਦੇ ਬਾਕੀ ਪੰਜਾਬੀ ਬੰਦੇ ਗੇਜੂ ਨਾਲ ਈਰਖਾ ਜਿਹੀ ਕਰਦੇ ਸਨ। ਉਂਝ ਗੇਜੂ ਦਾ ਬਚਪਨ ਤੋਂ ਹੀ ਸੁਭਾਅ ਅਜਿਹਾ ਸੀ ਕਿ ਉਹ ਸਿਰਫ ਆਪਣੇ ਕੰਮ ਨਾਲ ਹੀ ਮਤਲਬ ਰਖਦਾ ਸੀ।

ਘਰ ਦੇ ਅੰਦਰ ਦਾਖਲ ਹੋ ਕੇ ਗੁਰਨਾਮ ਨੇ ਇਸ਼ਨਾਨ ਕੀਤਾ। ਬੱਚੇ ਅਜੇ ਸਕੂਲ ਵਿਚ ਸਨ ਤੇ ਉਸਦੀ ਪਤਨੀ ਹਰਕਿਰਨ ਵੀ ਅਜੇ ਕੰਮ ਉਪਰ ਹੀ ਸੀ। ਡਾਇਨਿੰਗ ਟੇਬਲ ਉਪਰ ਅਣਖੋਲ੍ਹੀ ਡਾਕ ਖਿਲਰੀ ਪਈ ਸੀ। ਕੁਝ ਇਕ ਬਿੱਲ ਸਨ ਦੇਣ ਵਾਲੇ ਤੇ ਇਕ ਪਾਠ ਦੇ ਭੋਗ ਦਾ ਕਾਰਡ ਸੀ। ਸਾਧੂ ਸਿੰਘ ਦੀ ਰੂਹ ਦੀ ਸ਼ਾਂਤੀ ਲਈ।



"ਚਾਚੇ ਦੀ ਰੂਹ ਨੂੰ ਸ਼ਾਂਤੀ ਕਿਵੇਂ ਮਿਲ ਜਾਊਗੀ ?" ਗੁਰਨਾਮ ਸਿੰਘ ਸੋਚਣ ਲੱਗਾ। ਗੇਜੂ ਅਜੇ ਪੰਦਰਾਂ ਦਾ ਵੀ ਨਹੀਂ ਸੀ ਹੋਇਆ ਕਿ ਉਸਦੀ ਮਾਂ ਨਸੀਬ ਕੌਰ, ਜੋ ਆਮ ਕਰਕੇ ਚਾਚੀ ਸੀਬੋ ਦੇ ਨਾਂ ਨਾਲ ਜਾਣੀ ਜਾਂਦੀ ਸੀ, ਗੁਜ਼ਰ ਗਈ। ਉਧਰ ਗੇਜੂ ਦੀ ਵੱਡੀ ਭੈਣ ਦੀਪੋ ਨੂੰ ਉਸਦੇ ਲਾਲਚੀ ਸਹੁਰੇ ਤੰਗ ਕਰ ਕਰਕੇ ਪੇਕੀਂ ਛੱਡ ਗਏ ਤੇ ਉਦੋਂ ਤੋਂ ਹੀ ਚਾਚੀ ਸੀਬੋ ਨੇ ਮੰਜਾ ਮੱਲ ਲਿਆ। ਬਥੇਰਾ ਇਲਾਜ ਕਰਾਇਆ ਸੀ ਵਿਤ ਮੁਤਾਬਕ ਚਾਚੇ ਨੇ ਪਰ ਚਾਚੀ ਸੀਬੋ ਦੁਬਾਰਾ ਨਾ ਉਠ ਸਕੀ। ਉਦੋਂ ਤੋਂ ਚਾਚੇ ਸਾਧੂ ਨੇ ਬਿਲਕੁਲ ਹੀ ਆਪਣੇ ਆਪ ਨੂੰ ਕੰਮ ਵਿਚ ਡੁਬੋ ਲਿਆ ਸੀ। ਕਿਸੇ ਦੀ ਵਾਧੂ ਘਾਟੂ ਗੱਲ ਵਿਚ ਨਾ ਆਉਂਦਾ। ਬੱਸ ਜਦੋਂ ਕਿਧਰੇ ਜ਼ਰੂਰਤ ਪਵੇ ਤਾਂ ਗੁਰਨਾਮ ਦੇ ਬਾਪੂ ਦੀਦਾਰ ਸਿੰਘ ਨੂੰ ਹੀ ਦੱਸਦਾ। ਦੀਦਾਰ ਸਿੰਘ ਵੀ ਉਸਨੂੰ ਬੜੇ ਭਰਾ ਵਾਂਗ ਹੀ ਸਮਝਦਾ ਸੀ। ਗੁਰਨਾਮ ਨੂੰ ਯਾਦ ਸੀ ਕਿ ਜਦੋਂ ਗੇਜੂ ਨੇ ਕਨੇਡਾ ਆਉਣਾ ਸੀ ਤਾਂ ਆਪਣੇ ਹਿੱਸੇ ਦੀ ਅੱਧੀ ਜ਼ਮੀਨ ਉਸਨੇ ਦੀਦਾਰ ਸਿੰਘ ਕੋਲ ਗਹਿਣੇ ਧਰੀ ਸੀ। ਅਗਾਂਹ ਦੇ ਦੋ ਸਾਲ ਉਹ ਠੇਕੇ ਉਪਰ ਜ਼ਮੀਨ ਲੈ ਕੇ ਘਰ ਦਾ ਗੁਜ਼ਾਰਾ ਤੋਰਦਾ ਰਿਹਾ ਸੀ।

'ਥੋੜ੍ਹੀ 'ਚ ਗੁਜ਼ਾਰਾ ਕਰਨਾ ਤਾਂ ਕੋਈ ਸਾਧੂ ਤੋਂ ਸਿੱਖੇ', ਉਸਦਾ ਬਾਪੂ ਅਕਸਰ ਕਹਿ ਉਠਦਾ। ਗੁਰਨਾਮ ਨੂੰ ਯਾਦ ਸੀ ਕਿ ਸਵੇਰ ਤੋਂ ਸ਼ਾਮ ਤਕ ਸਾਧੂ ਸਿੰਘ ਇਕ ਮਿੰਟ ਵੀ ਵਿਹਲਾ ਨਹੀਂ ਸੀ ਰਹਿੰਦਾ। ਖੇਤ ਦੇ ਇਕ ਖੂੰਜੇ ਉਸਨੇ ਦੋ ਕੁ ਕਨਾਲ ਜਗਾ ਵਿਚ ਮਟਰ ਬੀਜ ਲੈਣੇ। ਫਸਲ ਪੱਕਣ 'ਤੇ ਤੀਜੇ ਚੌਥੇ ਦਿਨ ਬੋਰੀ ਭਰ ਮਟਰ ਉਤਰਨੇ। ਪਿੰਡ ਦੇ ਹੋਰ ਛੋਟੇ ਜ਼ਿਮੀਦਾਰਾਂ ਨੇ ਤਾਂ ਆਪਣੀ ਆਪਣੀ ਫਸਲ ਖੜ੍ਹੀ ਹੀ ਵੇਚ ਦੇਣੀ ਵਿਉਪਾਰੀਆਂ ਨੂੰ। ਪਰ ਸਾਧੂ ਸਿੰਘ ਨੇ ਖੁਦ ਤੜਕੇ ਤੀਜੇ ਚੌਥੇ ਦਿਨ ਇਕ ਬੋਰੀ ਮਟਰਾਂ ਦੀ ਭਰਕੇ ਸਾਈਕਲ ਉਪਰ ਰੱਖ ਪਹਿਲਾਂ ਤਾਂ ਪੱਕੀ ਸੜਕ ਤਕ ਲਿਜਾਣੀ ਫਿਰ ਸਾਈਕਲ ਉੱਥੇ ਕਿਸੇ ਟਿਊਬਵੈੱਲ ਦੇ ਕੋਠੇ 'ਤੇ ਰੱਖ ਸ਼ਹਿਰ ਵੱਲ ਨੂੰ ਜਾ ਰਹੇ ਕਿਸੇ ਟਰੈਕਟਰ ਟਰਾਲੀ ਜਾਂ ਟਰੱਕ ਉਪਰ ਰੱਖ ਸ਼ਹਿਰ ਸਬਜ਼ੀ ਮੰਡੀ ਲੈ ਆਉਣੀ ਤੇ ਉਥੇ ਚੰਗੇ ਭਾਅ ਵੇਚਕੇ ਸ਼ਾਮ ਹੋਣ ਤਕ ਪਿੰਡ ਵੱਲ ਨੂੰ ਪੈਦਲ ਹੀ ਤੁਰ ਪੈਣਾ। ਸ਼ਹਿਰੋਂ ਦੋ ਤਿੰਨ ਮੀਲ ਬਾਹਰ ਆਕੇ ਆਪਣੇ ਪਿੰਡ ਵੱਲ ਜਾਂਦੀ ਆਖਰੀ ਬੱਸ ਫੜ ਲੈਣੀ ਤਾਂ ਕਿ ਕਿਰਾਏ ਤੇ ਸਮੇਂ ਦੀ ਬੱਚਤ ਹੋ ਸਕੇ। ਕਦੇ ਕਦਾਈਂ ਆਖਰੀ ਬੱਸ ਲੰਘ ਜਾਣੀ ਤਾਂ ਉਸਨੂੰ ਪੂਰਾ ਦਸ ਮੀਲ ਦਾ ਫਾਸਲਾ ਪੈਦਲ ਤੁਰਨਾ ਪੈਂਦਾ। ਸਾਧੂ ਦਾ ਇਹੀ ਮਿਹਨਤੀ ਸੁਭਾਅ ਗੇਜੂ ਦੇ ਵੀ ਹਿੱਸੇ ਆਇਆ ਸੀ।

ਗੇਜੂ ਵੀ ਵਾਹ ਲਗਦੀ ਕਦੀ ਓਵਰ ਟਾਈਮ ਕਰਨ ਦਾ ਮੌਕਾ ਨਾ ਖੁੰਝਣ ਦਿੰਦਾ। ਕੰਮ ਲੱਗਣ ਤੋਂ ਕੁਝ ਦੇਰ ਬਾਅਦ ਹੀ ਫਸਟ ਏਡ ਦਾ ਕੋਰਸ ਕਰ ਲਿਆ ਸੀ, ਇਸ ਕਾਰਨ ਉਸਨੂੰ ਓਵਰ ਟਾਈਮ ਕਰਨ ਦੀ ਸੌਖ ਹੋ ਗਈ ਸੀ। ਕਾਲਿਜ ਪੜ੍ਹਦਿਆਂ ਵੀ ਗੁਰਨਾਮ ਨੇ ਕਦੀ ਗੇਜੂ ਨੂੰ ਕੋਈ ਧੇਲਾ ਵਾਧੂ ਖਰਚਦਿਆਂ ਨਹੀਂ ਸੀ ਦੇਖਿਆ। ਬੱਸ ਦਾ ਕਿਰਾਇਆ ਬਚਾਉਣ ਖਾਤਰ ਉਹ ਨਿੱਤ ਸਾਈਕਲ ਉਪਰ ਪਿੰਡੋਂ ਆਉਂਦਾ ਤੇ ਕਲਾਸ ਖਤਮ ਹੁੰਦੇ ਸਾਰ ਹੀ ਮੁੜ ਪਿੰਡ ਨੂੰ ਸਾਈਕਲ ਚੁੱਕ ਪਰਤ ਜਾਂਦਾ। ਕਦੀ ਕਿਸੇ ਨੇ ਉਸਨੂੰ ਕਾਲਿਜ ਦੀ ਕੈਨਟੀਨ ਵਿਚ ਜਾਂ ਹੋਰ ਇੱਧਰ ਉਧਰ ਤੁਰੇ ਫਿਰਦੇ ਨੂੰ ਨਹੀਂ ਸੀ ਦੇਖਿਆ। ਦੋ ਕੁ ਵਾਰ ਸਿਰਫ ਗੁਰਨਾਮ ਦੇ ਜ਼ਿਆਦਾ ਜ਼ੋਰ ਦੇਣ 'ਤੇ ਉਹ ਉਸਦੇ ਸਾਥੀ ਮੁੰਡਿਆਂ ਨਾਲ ਕਾਲਿਜ ਤੋਂ ਹਟ ਫਿਲਮ ਦੇਖਣ ਗਿਆ ਸੀ। ਫਿਲਮ ਖਤਮ ਹੁੰਦਿਆਂ ਹੀ ਗੇਜੂ ਨੇ ਸਾਈਕਲ ਚੁੱਕ ਪਿੰਡ ਪਰਤਣ ਦੀ ਕੀਤੀ। ਘਰ ਆ ਕੇ ਉਹ ਵਾਹ ਲਗਦੀ ਖੇਤਾਂ ਵਿਚ ਵੀ ਕੰਮ ਕਰਵਾਉਂਦਾ ਸੀ।

ਕਾਲਿਜ ਵਿਚ ਬੀ. ਏ. ਦੇ ਆਖਰੀ ਸਾਲ ਦੌਰਾਨ ਗੇਜੂ ਦਾ ਰਿਸ਼ਤਾ ਕਨੇਡਾ ਵਿਚ ਹੋ ਗਿਆ। ਲੜਕੀ ਦਾ ਪਾਲਣ ਪੋਸ਼ਣ ਕਨੇਡਾ ਵਿਚ ਹੀ ਹੋਇਆ ਸੀ। ਸਾਧੂ ਸਿੰਘ ਦੇ ਤਾਏ ਦੀ ਲੜਕੀ ਬੰਸੋ ਨੇ ਆਪਣੀ ਦਰਾਣੀ ਦੀ ਭਤੀਜੀ ਨਾਲ ਗੇਜੂ ਦਾ ਰਿਸ਼ਤਾ ਕਰਵਾਇਆ ਸੀ। ਬੰਸੋ ਦੇ ਭਰਾਵਾਂ ਨੂੰ ਆਸ ਸੀ ਕਿ ਮੁੰਡੇ ਨੂੰ ਕਨੇਡਾ ਭੇਜਣ ਖਾਤਰ ਖੇਤ ਗਹਿਣੇ ਜਾਂ ਬੈਅ ਕਰਨੇ ਪੈਣਗੇ ਤੇ ਉਹਨਾਂ ਦਾ ਦਾਅ ਲੱਗ ਜਾਵੇਗਾ ਪਰ ਸਾਧੂ ਸਿੰਘ ਦਾ ਵਕਤ ਟਪਾ ਦਿੱਤਾ ਸੀ ਗੁਰਨਾਮ ਦੇ ਪਿਉ ਦੀਦਾਰ ਸਿੰਘ ਨੇ।

'ਦੱਸ ਚਾਚੇ ਸਾਧੂ ਨੇ ਕਨੇਡਾ ਆ ਕੇ ਕੀ ਦੇਖਿਆ ?' ਸਟੋਵ ਉਪਰ ਚਾਹ ਲਈ ਰੱਖੇ ਪਾਣੀ ਦੇ ਉਬਲਣ ਨਾਲ ਗੁਰਨਾਮ ਦੀ ਸੋਚ ਇਧਰ ਪਰਤੀ। 'ਗੇਜੂ ਨੂੰ ਚੰਗਾ ਭਲਾ ਪਤਾ ਸੀ ਆਪਣੀ ਪਤਨੀ ਕੈਲੀ ਉਰਫ ਕੁਲਵੰਤ ਦੇ ਸੁਭਾਅ ਦਾ। ਉਹ ਅੱਗੇ ਕਿਹੜੀ ਸਲਾਹ ਨਾਲ ਚਲਦੀ ਹੈ। ਬਜ਼ੁਰਗ ਨੂੰ ਇਧਰ ਸੱਦਣ ਨਾਲੋਂ ਮੈਂ ਤਾਂ ਸਲਾਹ ਦਿੱਤੀ ਸੀ ਕਿ ਤੁਸੀਂ ਚਾਰੇ ਘਰ ਦੇ ਜੀਅ ਦੇਸ ਜਾ ਕੇ ਇਕ ਵਾਰੀ

ਮਿਲ ਆਵੇ ਤੇ ਦੋ ਮਹੀਨੇ ਰਹਿ ਆਵੇ। ਪਰ ਉਸੇ ਸਾਲ ਏਅਰ ਲਾਈਨਾਂ ਦੇ ਕਿਰਾਏ ਵਧ ਗਏ ਤੇ ਚਹੁੰ ਟਿਕਟਾਂ ਦਾ ਖਰਚ ਦੇਖਕੇ ਉਹਨਾਂ ਨੇ ਪ੍ਰੋਗਰਾਮ ਕੈਂਸਲ ਕਰ ਦਿੱਤਾ।'

'ਗੇਜੂ ਨੂੰ ਦੇਸੋਂ ਆਇਆ ਸਤਾਰਾਂ ਸਾਲ ਹੋ ਗਏ ਸਨ ਤੇ ਵੱਡਾ ਮੁੰਡਾ ਰਾਜਵਿੰਦਰ ਉਰਫ਼ ਰੌਜਰ ਸੋਲ੍ਹਾਂ ਸਾਲਾਂ ਦਾ ਸੀ। ਗੇਜੂ ਤਾਂ ਸੂਮਪੁਣੇ ਵਿਚ ਚਾਚੇ ਸਾਧੂ ਦਾ ਵੀ ਪਿਉ ਨਿਕਲਿਆ। ਹੁਣ ਤਾਂ ਉਹਨਾਂ ਨੂੰ ਕਿਸੇ ਚੀਜ਼ ਦੀ ਵੀ ਘਾਟ ਨਹੀਂ ਸੀ ਪਰ ਉਂਝ ਹੀ ਪੈਸੇ ਖਰਚਣ ਦਾ ਹੌਂਸਲਾ ਨਹੀਂ ਪੈਂਦਾ ਦਿੱਸਦਾ', ਗੁਰਨਾਮ ਚਾਹ ਪੀਂਦਾ ਸੋਚ ਰਿਹਾ ਸੀ।

'ਜਦੋਂ ਚਾਚੇ ਸਾਧੂ ਦਾ ਟਿਕਟ ਲੈਣਾ ਸੀ ਤਾਂ ਮੈਨੂੰ ਨਾਲ ਲੈ ਕੇ ਏਜੰਟ ਦੇ ਗਿਆ ਸੀ ਕਿਉਂਕਿ ਉਹ ਏਜੰਟ ਥੋੜ੍ਹਾ ਬਹੁਤ ਮੇਰਾ ਵਾਕਫ ਸੀ। ਸਿਰਫ਼ ਪੰਜਾਹ ਡਾਲਰ ਬਚਾਉਣ ਦੀ ਖਾਤਰ ਇਸਨੇ ਉਹ ਟਿਕਟ ਲੈ ਕੇ ਭੇਜੀ ਜਿਹੜੀ ਰਾਹ ਵਿਚ ਕਿੰਨੇ ਥਾਈਂ ਫਲਾਈਟ ਰੁਕ ਕੇ ਆਉਂਦੀ ਸੀ। ਦਿੱਲੀ ਤੋਂ ਚੱਲ ਕੇ ਬੰਦਾ ਤਿੰਨ ਦਿਨ ਬਾਅਦ ਇੱਥੇ ਪਹੁੰਚਦਾ ਸੀ। ਚਾਚਾ ਸਾਧੂ ਜਿਸਨੇ ਕਦੀ ਲੰਬਾ ਸਫਰ ਬੱਸ ਵਿਚ ਵੀ ਨਹੀਂ ਸੀ ਕੀਤਾ, ਉਸਦਾ ਵੈਨਕੂਵਰ ਤਕ ਪਹੁੰਚਦੇ ਦਾ ਭੁੱਖ ਤੇ ਪਿਆਸ ਨਾਲ ਬੁਰਾ ਹਾਲ ਹੋ ਗਿਆ। ਨਾ ਉਸਨੂੰ ਜਹਾਜ਼ ਵਾਲਿਆਂ ਤੋਂ ਕੁਝ ਮੰਗਣਾ ਆਵੇ ਤੇ ਨਾ ਹੀ ਉਹਨਾਂ ਦਾ ਦਿੱਤਾ ਉਸ ਦੇ ਅੰਦਰ ਲੰਘੇ। ਇੱਥੇ ਆਉਂਦਿਆਂ ਹੀ ਉਸਨੂੰ ਇਕੱਲੇ ਨੂੰ ਘਰ ਦੀ ਬੇਸਮੈਂਟ ਦੇ ਕਮਰੇ ਵਿਚ ਵਾੜ ਦਿੱਤਾ ਕਿ ਤੂੰ ਹੇਠੇ ਹੀ ਰਿਹਾ ਕਰ, ਸਿਰਫ ਰੋਟੀ ਪਾਣੀ ਛਕਣ ਵੇਲੇ ਉਪਰ ਨੂੰ ਆਇਆ ਕਰ। ਚਾਚਾ ਸਾਧੂ ਰਹਿਣ ਤਾਂ ਆਪਣੇ ਟੱਬਰ ਵਿਚ ਆਇਆ ਸੀ ਨਾ ਕਿ ਮਿੱਠੀ ਜੇਲ੍ਹ ਵਿਚ ਕੈਦ ਕੱਟਣ।'

ਸੋਚਾਂ ਵਿੱਚੋਂ ਪਰਤ ਕੇ ਉਸਨੇ ਡਾਕ ਫਰੋਲੀ ਤੇ ਦੇਣ ਵਾਲੇ ਬਿੱਲਾਂ ਦਾ ਮੋਟਾ ਹਿਸਾਬ ਮੰਨ ਵਿਚ ਲਾ ਲਿਆ। ਅੰਤ ਵਿਚ ਚਾਚੇ ਸਾਧੂ ਦੀ ਅੰਤਮ ਅਰਦਾਸ ਦੇ ਭੋਗ ਵਾਲੇ ਕਾਰਡ ਦਾ ਲਿਫਾਫਾ ਖੋਲ੍ਹਿਆ। ਉਂਝ ਤਾਂ ਚਾਚੇ ਸਾਧੂ ਦੇ ਅਚਾਨਕ ਗੁਜ਼ਰ ਜਾਣ ਬਾਰੇ ਗੁਰਨਾਮ ਨੂੰ ਇੰਗਲੈਂਡ ਪਹੁੰਚਦਿਆਂ ਹੀ ਪਤਾ ਲੱਗ ਗਿਆ ਸੀ ਤੇ ਉਸਨੇ ਇੰਗਲੈਂਡ ਤੋਂ ਹੀ ਗੇਜੂ ਨੂੰ ਫੋਨ ਕਰ ਲਿਆ ਸੀ, ਪਰ ਉਸ ਨੂੰ ਇਉਂ ਜਾਪਦਾ ਸੀ ਜਿਵੇਂ ਚਾਚੇ ਸਾਧੂ ਦੇ ਇਸ ਤਰ੍ਹਾਂ ਅਚਾਨਕ ਚਲੇ ਜਾਣ ਵਿਚ ਉਸਦਾ ਆਪਣਾ ਵੀ ਕੋਈ ਹੱਥ ਹੋਵੇ। ਉਹ ਖੁਦ ਨੂੰ ਮੱਲੋ ਮੱਲੀ ਦੋਸ਼ੀ ਜਿਹਾ ਮਹਿਸੂਸ ਕਰ ਰਿਹਾ ਸੀ। "ਪਰ ਆਹ ਕੀ ?" ਕਾਰਡ ਉਪਰ ਚਾਚੇ ਸਾਧੂ ਦੇ ਭੋਗ ਦਾ ਦਿਨ ਤੇ ਤਾਰੀਖ ਪੜ੍ਹਕੇ ਉਸਨੂੰ ਜ਼ਰਾ ਹੈਰਾਨੀ ਹੋਈ: ਭੋਗ ਅੱਜ ਤੋਂ ਤਿੰਨ ਦਿਨ ਬਾਅਦ ਸ਼ੁੱਕਰਵਾਰ ਦੁਪਹਿਰ ਦੇ ਦੋ ਵਜੇ ਦਾ ਸੀ।

'ਇਹ ਕੀ ਗੱਲ, ਬਈ ਬੰਦਾ ਵੀਕ ਐਂਡ 'ਤੇ ਭੋਗ ਰਖਦਾ, ਚਹੁੰ ਪੇਂਡੂਆਂ ਨੇ ਵੀ ਆਉਣਾ ਸੀ। ਕੁਝ ਇਕ ਹੋਰਨਾਂ ਸ਼ਹਿਰਾਂ ਤੋਂ ਵੀ ਆਉਣ ਵਾਲੇ ਸਨ, ਉਹ ਕਿਵੇਂ ਪਹੁੰਚਣਗੇ ? ਇਹਦੇ ਗੇਜੂ ਦੇ ਕੰਮ ਤਾਂ ਇਹੋ ਜਿਹੇ ਹੀ ਰਹੇ, ਇਹਨੂੰ ਆਪ ਤਾਂ ਕਿਸੇ ਨਾਲ ਮਿਲਣ ਵਰਤਣ ਦਾ ਸ਼ੌਂਕ ਨੀ ਪਰ ਚਾਚੇ ਦੀ ਤਾਂ ਪਿੰਡ ਵਿਚ ਸੌ ਲਿਹਾਜ ਸੀ। ਪਰ ਮੈਂ ਜੇ ਇੱਥੇ ਹੁੰਦਾ ਤਾਂ ਵੀ ਗੇਜੂ ਨੇ ਕਿਹੜਾ ਮੇਰੇ ਕਹੇ ਲੱਗਣਾ ਸੀ। ਹੈ ਤਾਂ ਮੇਰੇ ਨਾਲੋਂ ਉਮਰ ਵਿਚ ਸਾਲ ਡੇਢ ਸਾਲ ਵੱਡਾ ਪਰ ਪੜ੍ਹਦਾ ਮੇਰੇ ਨਾਲ ਹੀ ਸੀ। ਜਦੋਂ ਗੇਜੂ ਅੱਠਵੀਂ ਜਮਾਤ ਵਿਚੋਂ ਫੇਲ੍ਹ ਹੋਇਆ ਤਾਂ ਚਾਚਾ ਬਹੁਤ ਨਿਰਾਸ ਹੋਇਆ ਸੀ। ਗੇਜੂ ਦੀ ਭੈਣ ਦੀਪੋ ਨੂੰ ਵੀ ਉਸਦੇ ਸਹੁਰੇ ਉਸੇ ਸਾਲ ਘੱਟ ਦਾਜ ਲਿਆਉਣ ਕਰਕੇ ਪੇਕੀਂ ਛੱਡ ਗਏ ਸਨ ਜਿਸ ਕਾਰਨ ਚਾਚੀ ਸੀਬੋ ਵੀ ਕੁਝ ਮਹੀਨੇ ਮੰਜਾ ਮੱਲਣ ਤੋਂ ਬਾਅਦ ਤੁਰ ਗਈ ਸੀ। ਗੇਜੂ ਜਦੋਂ ਫੇਲ੍ਹ ਹੋ ਕੇ ਨਿੰਮੋਝੂਣਾ ਜਿਹਾ ਹੋਇਆ ਬੈਠਾ ਸੀ ਤਾਂ ਚਾਚੇ ਸਾਧੂ ਨੇ ਗਿੱਲੀਆਂ ਅੱਖਾਂ ਨਾਲ ਉਸ ਨੂੰ ਕਿਹਾ ਸੀ, "ਪੁੱਤ: ਮੇਰੇ ਕੋਲ ਕਿਹੜਾ ਮੁਰੱਬੇ ਰੱਖਿਓ ਆ ? ਜਿਹੜੇ ਘਰ ਵਿਚ ਚਾਰ ਛਿੱਲੜ ਸੀਗੇ, ਉਹ ਤੇਰੀ ਬੇਬੇ ਦੇ ਇਲਾਜ 'ਤੇ ਲੱਗ ਗਏ। ਉਧਰ ਅਗਲੇ ਕੁੜੀ ਨੂੰ ਮੇਰੇ ਦਰ ਬਹਾ ਗਏ। ਜੇ ਤਾਂ ਤੂੰ ਚਾਰ ਅੱਖਰ ਪੜ੍ਹ ਜਾਏਂਗਾ ਤਾਂ ਕਿਤੇ ਨੌਕਰੀ ਕਰਕੇ ਗੁਜ਼ਾਰਾ ਸੌਖਾ ਹੋ ਜੂ। ਨਹੀਂ ਤਾਂ ਦੇਖ ਲਾ ਮੇਰਾ ਹਾਲ ਸਾਰੀ ਉਮਰ ਮਿੱਟੀ ਨਾਲ ਮਿੱਟੀ ਹੋ ਕੇ ਵੀ ਪੂਰੀ ਨਹੀਂ ਪੈਂਦੀ।" ਚਾਚੇ ਨੇ ਗਿੱਟਿਆਂ ਤੋਂ ਪਰੈਣ ਨਾਲ ਗਾਰਾ ਖੁਰਚਦਿਆਂ ਕਿਹਾ ਸੀ।

ਗੁਰਨਾਮ ਨੂੰ ਯਾਦ ਸੀ ਉਸ ਦਿਨ ਤੋਂ ਬਾਅਦ ਗੇਜੂ ਦੇ ਜਿਵੇਂ ਸਾਰੇ ਸ਼ੌਂਕ ਹੀ ਮਰ ਗਏ ਹੋਣ। ਜਾਂ ਉਹ ਸਕੂਲੇ ਤੇ ਜਾਂ ਖੇਤਾਂ ਵਿਚ। ਅਗਲੇ ਸਾਲ ਅੱਠਵੀਂ ਵਿਚੋਂ ਚੰਗੇ ਨੰਬਰ ਲੈ ਕੇ ਪਾਸ ਹੋਇਆ ਸੀ। ਦੋਵਾਂ ਨੇ ਅਗਲੇ ਸਾਲ ਨਾਲ ਦੇ ਪਿੰਡ ਹਾਈ ਸਕੂਲ ਵਿਚ ਦਾਖਲਾ ਲਿਆ ਸੀ। ਡੇਢ ਦੋ ਕੁ ਮੀਲ



ਦੀ ਵਾਟ ਅਸੀਂ ਪੈਦਲ ਹੀ ਤੈਅ ਕਰਦੇ ਸਾਂ, ਪਰ ਮਜਾਲ ਸੀ ਗੇਜੂ ਨੇ ਰਾਹ ਜਾਂਦਿਆਂ ਬਾਕੀ ਨਿਆਣਿਆਂ ਵਾਂਗ ਕੋਈ ਇੱਲਤ ਕੀਤੀ ਹੋਵੇ ਜਾਂ ਜ਼ਿੰਦਗੀ ਪ੍ਰਤੀ ਕੋਈ ਗਿਲਾ ਕੀਤਾ ਹੋਵੇ। ਗੱਲ ਵੀ ਉਹ ਤਦ ਹੀ ਕਰਦਾ ਸੀ ਜੇਕਰ ਅਗਲਾ ਉਸਨੂੰ ਬੁਲਾ ਲਵੇ।

"ਗੁਰਨਾਮ! ਅਸੀਂ ਉਹ ਜੈਰੀ ਵਾਲੇ ਘਰ ਦਾ ਸੌਦਾ ਮਾਰ ਲਿਆ। ਗੁੱਡ ਡੀਅਲ ਮਿਲ ਗਈ, ਜੈਰੀ ਅਗਲੇ ਮਹੀਨੇ ਰੀਟਾਇਰ ਹੋਣ ਵਾਲਾ, ਪਹਿਲਾਂ ਤਾਂ ਮੰਨਦਾ ਨਹੀਂ ਸੀ ਵੇਚਣ ਲਈ, ਅਖੇ ਮੈਂ ਇਹ ਆਪਣਾ ਰੀਟਾਇਰਮੈਂਟ ਹੋਮ ਬਣਾਇਆ ਆਪਣੇ ਰਹਿਣ ਲਈ, ਮੈਂ ਕਿਸੇ ਕੀਮਤ 'ਤੇ ਨਹੀਂ ਵੇਚਣਾ, ਮੇਰਾ ਬਹੁਤ ਟਾਇਮ ਲੱਗਾ ਇਸਨੂੰ ਬਣਾਉਣ ਤੇ।" ਇਕ ਦਿਨ ਲੰਚ ਵੇਲੇ ਗੇਜੂ ਨੇ ਜ਼ਰਾ ਚਾਅ ਜਿਹੇ ਨਾਲ ਗੁਰਨਾਮ ਨੂੰ ਦੱਸਿਆ।

"ਅੱਛਾ! ਫੇਰ ਤੂੰ ਕਿਵੇਂ ਉਸ ਨੂੰ ਲਾਈਨ ਉਪਰ ਲਿਆਂਦਾ ?" ਗੁਰਨਾਮ ਨੇ ਪੁੱਛਿਆ।

"ਮੈਂ ਉਸਨੂੰ ਕਿਹਾ, ਜੈਰੀ ਜ਼ਰਾ ਸੋਚ, ਇਕ ਪਾਸੇ ਤਾਂ ਤੂੰ ਕਹਿੰਦਾ ਆਂ ਕਿ ਤੇਰੀ ਵਾਈਫ ਨੇ ਤੇਰੇ ਰੀਟਾਇਰ ਹੁੰਦੇ ਹੀ ਮੋਟਰ ਹੋਮ ਲੈ ਕੇ ਸਾਰੇ ਅਮਰੀਕਾ ਦੀ ਸੈਰ ਕਰਨੀ ਹੈ।"

"ਆਹੋ ਇਹ ਤਾਂ ਉਹ ਕਈ ਸਾਲਾਂ ਦੀ ਕਹਿੰਦੀ ਆ।"

"ਮੈਂ ਕਿਹਾ, ਸਾਲ ਭਰ ਤੇਰੇ ਘਰ ਦੀ ਨਿਗਰਾਨੀ ਕੌਣ ਕਰੂ ? ਨਿਆਣੇ ਤੇਰੇ ਤਾਂ ਐਥੋਂ ਦੂਰ ਆਪਣੇ ਆਪਣੇ ਘਰੀਂ ਰਹਿੰਦੇ ਆ। ਇਕ ਤਾਂ ਤੂੰ ਉਂਦਾਂ ਖਾਲੀ ਘਰ ਦੀਆਂ ਕਿਸ਼ਤਾਂ ਦੇਵੇਂਗਾ, ਸਾਲ ਭਰ ਤੂੰ ਬਿੱਲ ਭਰੂੰ ਇਸ ਘਰ ਦਾ ਤਾਂ ਮਿਉਨਿਸੀਪਲ ਟੈਕਸ ਵੀ ਸਾਲ ਦਾ ਤਿੰਨ ਹਜ਼ਾਰ ਡਾਲਰ ਤੋਂ ਵੱਧ ਬਣ ਜਾਣਾ ਹੈ। ਜੇਕਰ ਤੂੰ ਕਿਸੇ ਏਜੰਟ ਰਾਹੀਂ ਵੇਚੇਂ ਤਾਂ ਉਹਨੇ ਘੱਟ ਘੱਟ ਵੀਹ ਹਜ਼ਾਰ ਦੇ ਲਾਗੇ ਵੇਚਣ ਦਾ ਕਮਿਸ਼ਨ ਰੱਖ ਲੈਣਾਂ। ਹੁਣ ਜ਼ਰਾ ਹਿਸਾਬ ਲਾ ਕੇ ਦੇਖ, ਐਨੇ ਪੈਸਿਆਂ ਵਿਚ ਤੇਰਾ ਮੋਟਰ ਹੋਮ ਤੇ ਤੇਰੇ ਸਾਲ ਭਰ ਦਾ ਘੁੰਮਣ ਦਾ ਤੇ ਤੇਲ ਦਾ ਖਰਚਾ ਖੁੱਲ੍ਹਾ ਡੁੱਲ੍ਹਾ ਨਿਕਲ ਆਉਣਾ ਹੈ। ਘਰ ਦੇ ਪੈਸੇ ਰੱਖ ਬੈਂਕ ਵਿਚ ਫਿਕਸਡ ਡੀਪੌਜ਼ਟ ਵਿਚ ਤੇ ਆਪਣੇ ਟ੍ਰਿੱਪ ਤੋਂ ਮੁੜਕੇ ਆ ਕੇ ਇਸ ਬਿਜ਼ੀ ਇਲਾਕੇ ਨਾਲੋਂ ਕਿਸੇ ਛੋਟੇ ਸ਼ਹਿਰ ਵਿਚ ਕਿਸੇ ਲੇਅਕ ਲੁਅਕ ਦੇ ਕੰਢੇ 'ਤੇ ਘਰ ਲਵੀਂ ਆਰਾਮ ਨਾਲ ਤੇ ਸਾਰਾ ਦਿਨ ਮੱਛੀਆਂ ਮੁੱਛੀਆਂ ਫੜਿਆ ਕਰੀਂ। ਐਥੋਂ ਨਾਲੋਂ ਅੱਧੇ ਪੈਸਿਆਂ ਨਾਲ ਸਰ ਜਾਣਾਂ ਤੇਰਾ, ਹੈ ਕਿ ਨਹੀਂ ਗੁੱਡ ਡੀਅਲ ?"

"ਤੇ ਉਸਨੇ ਹਾਂ ਕਰ ਦਿੱਤੀ ?" ਗੁਰਨਾਮ ਨੇ ਜ਼ਰਾ ਉਤਸਕ ਹੁੰਦਿਆਂ ਪੁੱਛਿਆ।

"ਹੋਰ ਉਹਨੂੰ ਕੀ ਵੜੇਵੇਂ ਚਾਹੀਦੇ ਸੀ ? ਉਹਦੇ ਲਈ ਵੀ 'ਗੁੱਡ ਡੀਅਲ' ਤੇ ਮੇਰੇ ਲਈ ਵੀ। ਹੋਰ ਚਹੁੰ ਮਹੀਨਿਆਂ ਨੂੰ ਭਾਈਏ ਨੇ ਆ ਜਾਣਾਂ।"

"ਬੱਲੇ ਓਇ ਗੇਜੂ ਗੁੱਡ ਡੀਅਲ।" ਗੁਰਨਾਮ ਦੇ ਮੂੰਹੋਂ ਨਿਕਲਿਆ।

ਮਿੱਲ ਵਿਚ ਕਈ ਜਣੇ ਹੋਰ ਵੀ ਗੇਜੂ ਨੂੰ ਉਸਦੀ ਪਿੱਠ ਪਿੱਛੇ ਇਸੇ ਨਾਉਂ ਨਾਲ ਪੁਕਾਰਦੇ ਸਨ। ਦਰਅਸਲ ਜਦੋਂ ਨਵਾਂ ਨਵਾਂ ਪਿੰਡੋਂ ਆ ਕੇ ਉਹ ਕੰਮ ਉਪਰ ਲੱਗਾ ਸੀ ਤਾਂ ਕੋਈ ਨਾ ਕੋਈ ਕਾਰ ਫਰਿਜ ਜਾਂ ਟੀ. ਵੀ. ਆਦਿ ਜਿਸ ਵਿਚ ਮਾੜਾ ਮੋਟਾ ਨੁਕਸ ਹੁੰਦਾ, ਸਸਤੀ ਕੀਮਤ ਉਪਰ ਖਰੀਦ ਲੈਂਦਾ ਤੇ ਥੋੜ੍ਹੀ ਬਹੁਤ ਰੀਪੇਅਰ ਤੋਂ ਬਾਅਦ ਵੇਚ ਛੱਡਦਾ। ਜਦੋਂ ਕਦੇ ਕੋਈ ਮਹਿੰਗੀ ਚੀਜ਼ ਅਖਬਾਰ ਵਿਚੋਂ ਦੇਖਕੇ ਕਾਫ਼ੀ ਸਸਤੀ ਕੀਮਤ 'ਤੇ ਖਰੀਦ ਲਿਆਉਂਦਾ ਤੇ ਖੁਸ਼ੀ ਜਿਹੀ ਨਾਲ ਆਪਣੇ ਦੋਂਹ ਚਹੁੰ ਭਾਈਬੰਦਾਂ ਨੂੰ ਉਸ ਬਾਰੇ ਦੱਸਕੇ ਪੁੱਛਦਾ, "ਹੈ ਕਿ ਨਹੀਂ 'ਗੁੱਡ ਡੀਅਲ ?"।

ਗੇਜੂ ਬਾਰੇ ਆਮ ਮਸ਼ਹੂਰ ਸੀ ਕਿ ਉਸਨੇ ਕਦੇ ਵੀ ਘਾਟੇ ਦਾ ਸੌਦਾ ਨਹੀਂ ਸੀ ਕੀਤਾ। ਉਸਦੇ ਭਾਈਬੰਦ ਅੱਖਾਂ ਮੀਟ ਕੇ ਅਜਿਹੇ ਮਾਮਲਿਆਂ ਵਿਚ ਉਸਦੀ ਰਾਇ ਮੰਨ ਲੈਂਦੇ ਸਨ। ਇਸੇ ਤਰ੍ਹਾਂ ਵਾਧੂ ਕੰਮ ਕਰ ਕਰ ਕੇ ਹੁਣ ਉਹ ਚਹੁੰ ਘਰਾਂ ਦਾ ਮਾਲਕ ਬਣ ਬੈਠਾ ਸੀ। ਰਿਹਾਇਸ਼ ਤੋਂ ਇਲਾਵਾ ਉਸ ਨੇ ਬਾਕੀ ਕਿਰਾਏ ਉਪਰ ਦਿੱਤੇ ਹੋਏ ਸਨ। ਅਜੇ ਵੀ ਵਾਹ ਲਗਦੀ ਉਹ ਕਦੀ ਵੀ ਓਵਰ ਟਾਇਮ ਦਾ ਚਾਨਸ ਮਿੱਸ ਨਹੀਂ ਸੀ ਕਰਦਾ।

ਸ਼ਾਮ ਨੂੰ ਗੁਰਨਾਮ ਚਾਚੇ ਸਾਧੂ ਦੇ ਅਫਸੋਸ ਨੂੰ ਗੇਜੂ ਦੇ ਘਰ ਗਿਆ। ਹਰਕਿਰਨ ਤੇ ਕੈਲੀ ਕੋਈ ਖਾਸ ਆਪਸ ਵਿਚ ਭਿੱਜਦੀਆਂ ਨਹੀਂ ਸਨ, ਇਸ ਲਈ ਉਹ ਇਕੱਲਾ ਹੀ ਆਇਆ। ਕੈਲੀ ਨੇ ਹੀ ਦਰਵਾਜ਼ਾ ਖੋਲ੍ਹਿਆ।

"ਵੈਰੀ ਸੈਡ! ਦੀ ਓਲਡ ਮੈਨ ਪਾਸਡ ਅਵੇਅ ਸੋ ਕੁਇੱਕਲੀ।" ਗੁਰਨਾਮ ਨੇ ਸੋਫੇ ਉਪਰ ਬੈਠਦਿਆਂ ਕਿਹਾ।

"ਯਾਅ, ਬੱਟ ਆਈ ਡੌਂਟ ਥਿੰਕ ਹੀ ਲਾਈਕਡ ਇਟ ਹੀਅਰ ਵੈਰੀ ਮੱਚ।" ਕੈਲੀ ਨੇ ਦੂਸਰੇ ਸੋਫੇ ਉਪਰ ਬੈਠਦਿਆਂ ਕਿਹਾ।

ਕੈਲੀ ਦੀ ਗੱਲ ਸੁਣ ਕੇ ਇਕ ਵਾਰ ਤਾਂ ਗੁਰਨਾਮ ਦੇ ਮਨ ਵਿਚ ਆਇਆ ਕਿ ਆਪਣੇ ਦਿਲ ਦੀ ਭੜਾਸ ਕੱਢ ਦੇਵੇ ਕਿ "ਲਾਈਕ ਉਹ ਸੁਆਹ ਕਰਦਾ ਇੱਥੇ ? ਚੰਗੇ ਭਲੇ ਭਰੇ ਹੋਏ ਸਮਾਜ ਵਿਚੋਂ ਲਿਆ ਕੇ ਇੱਥੇ ਉਸਨੂੰ ਤੁਸੀਂ ਬੇਸਮੈਂਟ ਵਿਚ ਕੈਦ ਕਰਕੇ ਰੱਖ ਦਿੱਤਾ ਸੀ। ਨਾ ਤੁਹਾਡੇ ਆਂਢ ਗੁਆਂਢ ਉਸ ਨਾਲ ਕੋਈ ਗੱਲ ਕਰਨ ਵਾਲਾ ਤੇ ਨਾ ਹੀ ਤੁਹਾਨੂੰ ਚੱਜ ਨਾਲ ਪੰਜਾਬੀ ਬੋਲਣੀ ਆਉਂਦੀ ਹੈ। ਜੇਕਰ ਤੁਹਾਨੂੰ ਆਉਂਦੀ ਵੀ ਹੁੰਦੀ ਤਾਂ ਵੀ ਕਿਹੜਾ ਤੁਸੀਂ ਖੁਸ਼ੀ ਖੁਸ਼ੀ ਉਸ ਵਿਚਾਰੇ ਨੂੰ ਬੁਲਾਉਣਾ ਸੀ। ਉਹ ਜਿੱਦਣ ਦਾ ਦੇਸੋਂ ਆਇਆ ਸੀ ਅੰਦਰ ਹੀ ਵੜਿਆ ਰਿਹਾ। ਗੇਜੂ ਸਾਹਬ ਨੂੰ ਉਂਝ ਕੰਮਾਂ ਤੋਂ ਵਿਹਲ ਨਹੀਂ ਮਿਲੀ ਉਸਦੀ ਬਾਤ ਪੁੱਛਣ ਲਈ। ਪਿੰਡੋਂ ਆ ਕੇ ਜਿਹੜੇ ਪੰਜ ਛੇ ਮਹੀਨੇ ਉਹ ਕੱਟ ਗਿਆ, ਉਹ ਇਸ ਆਸ 'ਤੇ ਕੱਟ ਗਿਆ ਕਿ ਕਦੀ ਤਾਂ ਦੁਬਾਰਾ ਪਿੰਡ ਪਰਤ ਸਕੂਗਾ ਈ।

ਜਦੋਂ ਮੈਂ ਇੰਗਲੈਂਡ ਰਵਾਨਾ ਹੋਣ ਤੋਂ ਦੋ ਹਫਤੇ ਪਹਿਲਾਂ ਉਸਨੂੰ ਆਪਣੇ ਪਿੰਡ ਵਾਲੇ ਅਟਵਾਲਾਂ ਦੇ ਮੁੰਡੇ ਦੇ ਵਿਆਹ 'ਤੇ ਗੁਰਦੁਆਰੇ ਮਿਲਿਆ ਤਾਂ ਕਿਵੇਂ ਮੇਰੀ ਬਾਂਹ ਫੜਕੇ ਮੈਨੂੰ ਪਰ੍ਹਾਂ ਨੂੰ ਲੈ ਗਿਆ। ਉਹ ਤਾਂ ਜਿਵੇਂ ਗੱਲਾਂ ਨਾਲ ਭਰਿਆ ਪਿਆ ਸੀ। ਮੈਨੂੰ ਕਹਿਣ ਲੱਗਾ "ਦੱਸ ਯਾਅਰ ਮੈਂ ਕਿਤੇ ਪਿੰਡੋਂ ਰੋਟੀ ਦਾਂ ਭੁੱਖਾ ਤਾਂ ਨਹੀਂ ਇਨ੍ਹਾਂ ਦੇ ਦਰ 'ਤੇ ਆ ਬੈਠਾ। ਮੈਂ ਤਾਂ ਆਪਣੇ ਟੱਬਰ 'ਚ ਰਹਿਣ ਆਇਆ ਸੀ...ਪਰ ਮੈਨੂੰ ਹੁਣ ਲਗਦਾ ਕਿ ਮੇਰਾ ਟੱਬਰ ਤਾਂ ਸੀਬੋ ਦੇ ਨਾਲ ਹੀ ਮੁੱਕ ਗਿਆ। ਪਰਸੋਂ ਚੌਥੇ ਮੈਂ ਗੇਜੇ ਨੂੰ ਕਿਹਾ ਕਿ ਮੈਨੂੰ ਪਿੰਡ ਨੂੰ ਮੋੜ ਦੇਹ, ਮੈਂ ਜਿੱਥੇ ਐਨੇ ਸਾਲ ਉੱਥੇ ਕੱਟੇ ਆ ਬਾਕੀ ਚਾਰ ਵੀ ਔਖਾ ਸੌਖਾ ਉੱਥੇ ਹੀ ਕੱਟ ਲਊਂਗਾ। ਏਸ ਕੈਦ 'ਚ ਤਾਂ ਨਾ ਰਹੂੰਗਾ। ਗੇਜੇ ਤੋਂ ਪਹਿਲਾਂ ਹੀ ਉਹਦੀ ਘਰ ਵਾਲੀ ਬੋਲੀ, "ਤੁਸੀਂ ਹੋਰ ਕੀ ਮੰਗਦੇ ਆਂ ? ਤੁਹਾਨੂੰ ਵਧੀਆ ਖਾਣ ਲਈ, ਵਧੀਆ ਰਹਿਣ ਲਈ, ਕੱਲਿਆਂ ਕੋਲ ਟੀ. ਵੀ. ਆ, ਪੂਰੀ ਪ੍ਰਾਈਵੇਸੀ ਆ, ਹੋਰ ਕੀ ਮੰਗਦੇ ਓ ? ਪਹਿਲਾਂ ਇਥੇ ਆਉਣ ਲਈ ਟਿਕਟ ਲਾਇਆ, ਹੁਣ ਮੁੜਕੇ ਜਾਣ ਨੂੰ ਵੀ ਲਾਈਏ ?"

ਗੱਲਾਂ ਤਾਂ ਉਹ ਬਹੁਤ ਦੱਸਣੀਆਂ ਚਾਹੁੰਦਾ ਸੀ ਪਰ ਗੇਜੂ ਦਾ ਮੁੰਡਾ ਰੋਜਰ ਉਹਨੂੰ ਲੱਭਦਾ ਉਧਰ ਆ ਨਿਕਲਿਆ। ਮੈਂ ਰੌਜਰ ਨੂੰ ਜ਼ਰਾ ਹਾਸੇ ਨਾਲ ਕਿਹਾ, "ਓਏ ਗਰੈਂਡ ਪਾ ਨੂੰ ਜ਼ਰਾ ਖੁਸ਼ ਰੱਖਿਆ ਕਰੋ, ਆਪਣੇ ਡੈਡੀ ਨੂੰ ਵੀ ਕਹਿ ਦੇਈਂ।" ਰਾਜਵਿੰਦਰ ਅੱਗੋਂ ਬੋਲਿਆ, "ਅੰਕਲ ਜੇ ਤੁਸੀਂ ਓਲਡ ਮੈਨ ਨੂੰ ਲਾਈਕ ਕਰਦੇ ਆਂ, ਤਾਂ ਤੁਸੀਂ ਆਪਣੇ ਕੋਲ ਰੱਖਣਾ ਮੰਗਦੇ ਆਂ ?"

"ਹਲਾਅ ਫੇਅ...। ਕਿਸੇ ਦਿਨ ਆਮੀਂ ਮੈਂ ਤੇਰੇ ਨਾਲ ਬਹੁਤ ਗੱਲਾਂ ਕਰਨੀਆਂ। ਹੁਣ ਮੈਂ ਚੱਲਦਾਂ ਫੇਅ, ਗੇਜੇ ਨੇ ਕਿਤੇ ਜਾਣਾ ਹੋਊ, ਐਮੀਂ ਮੈਨੂੰ ਕਹੂ ਕਿ ਮੈਂ ਲੇਟ ਕਰਾ ਤਾ।" ਕਹਿ ਕੇ ਚਾਚਾ ਰੋਜਰ ਨਾਲ ਤੁਰ ਪਿਆ।

ਗੁਰਨਾਮ ਨੂੰ ਸੋਫੇ ਉਪਰ ਬੈਠਾ ਆਪਣੀਆਂ ਸੋਚਾਂ ਵਿਚ ਡੁੱਬਿਆ ਛੱਡ ਕੈਲੀ ਸ਼ਾਇਦ ਉਹਦੇ ਲਈ ਚਾਹ ਬਣਾਉਣ ਚਲੀ ਗਈ ਤੇ ਅੰਦਰੋਂ ਰੋਜਰ ਨੂੰ ਗੁਰਨਾਮ ਕੋਲ ਬੈਠਣ ਲਈ ਭੇਜ ਦਿੱਤਾ।

"ਹੈਲੋ ਅੰਕਲ! ਹਾਉ ਵਾਜ਼ ਯੂਅਰ ਇੰਗਲੈਂਡ ਟ੍ਰਿੱਪ ?"

"ਓ ਹੈਲੋ ਰਾਜੇ..." ਗੁਰਨਾਮ ਹਮੇਸ਼ਾਂ ਰਾਜਵਿੰਦਰ ਨੂੰ ਪਿਆਰ ਨਾਲ 'ਰਾਜੇ' ਕਹਿੰਦਾ ਹੁੰਦਾ ਸੀ। "ਆਈ ਜਸਟ ਰੀਟਰਨਡ ਦਿਸ ਮੌਰਨਿੰਗ...ਇਟ ਵਾਜ਼ ਓ. ਕੇਅ... ਬੱਟ ਯੂਅਰ ਗਰੈਂਡ ਪਾ ਲੈਫਟ ਅਸ ਸੋ ਸੂਨ।

"ਯਾਅ! ਆਈ ਥਿੰਕ ਹੀ ਹੈਡ ਏ ਹਾਅਰਟ ਅਟੈਕ ਔਰ ਸਮਥਿੰਗ...ਦੈਟ ਈਵਨਿੰਗ ਹੀ ਡਿਡਨ ਈਵਨ ਈਅਟ ਹਿਜ਼ ਡਿਨਰ... ਹੀ ਜਸਟ ਸੈਟ ਵਿੱਦ ਅਸ ਔਨ ਦਾ ਟੇਬਲ।"

"ਤੇਰਾ ਡੈਡੀ ਕਿੱਥੇ ਆ ?" ਗੁਰਨਾਮ ਨੇ ਜ਼ਰਾ ਆਲਾ ਦੁਆਲਾ ਵੇਖ ਕੇ ਪੁੱਛਿਆ।

"ਓਅ ਅੰਕਲ, ਜਦੋਂ ਆਹਾ ਘਰ ਲਿਆ ਸੀ ਤਾਂ ਡੈਡ ਨੇ ਸਾਰਾ ਫਰਨੀਚਰ ਵੀ ਜੈਰੀ ਤੋਂ ਖਰੀਦ ਲਿਆ ਸੀ। ਬੜੀ ਗੁੱਡ ਡੀਅਲ ਮਿਲ ਗਈ ਸੀ। ਹੁਣ ਫੇਅ ਗਰੈਂਡ ਪਾ ਵਾਲਾ ਬੇਸਮੈਂਟ ਦਾ



ਸਾਮਾਨ ਸੇਲ 'ਤੇ ਲਾਇਆ ਹੋਇਆ ਸੀ। ਇਕ ਗੋਰਾ ਆਇਆ ਸੀ ਦੋ ਤਿੰਨ ਛੋਟੀਆਂ ਛੋਟੀਆਂ ਚੀਜ਼ਾਂ ਖਰੀਦਣ, ਫੇਰ ਉਹਨੇ ਬੈੱਡ ਤੇ ਸੋਫੇ ਦਾ ਸੌਦਾ ਕਰ ਲਿਆ। ਪਰ ਉਹਦੇ ਕੋਲ ਐਨਾ ਸਾਮਾਨ ਕੈਰੀ ਕਰਨ ਲਈ ਕੁਝ ਨਹੀਂ ਸੀ। ਕਹਿੰਦਾ ਮੈਂ ਅਗਲੇ ਵੀਕ ਕਿਸੇ ਦਾ ਪਿੱਕ ਅੱਪ ਟਰੱਕ ਲੈ ਕੇ ਆਊਂਗਾ...। ਡੈਡ ਕਹਿੰਦਾ, ਚੱਲ ਮੈਂ ਆਪਣੇ ਪਿੱਕ ਅੱਪ ਵਿਚ ਸਾਮਾਨ ਛੱਡ ਆਉਂਦਾ...ਹੁਣ ਡੀਅਲ ਹੁੰਦੀ ਕਿਉਂ ਰੋਕਣੀ ਆ।" ਸੋ ਡੈਡ ਉਹਦਾ ਸਾਮਾਨ ਛੱਡਣ ਗਿਆ ਆਉਣਾ ਵਾਲਾ ਹੀ ਹੋਣਾਂ...ਕਹਿੰਦਾ ਸੀ ਕੰਮ ਮੁੱਕੂ, ਮੰਥ ਐਂਡ ਆਉਣ ਵਾਲਾ, ਬੇਸਮੈਂਟ ਰੈਂਟ 'ਤੇ ਵੀ ਚੜ੍ਹ ਜਾਊਗੀ।"

"ਬੁੜ੍ਹੇ ਦਾ ਭੋਗ ਤਾਂ ਪੈ ਲੈਣ ਦਿੰਦੇ।" ਗੁਰਨਾਮ ਨੇ ਮਨ ਵਿਚ ਕਿਹਾ, ਫੇਰ ਕੁਝ ਚੇਤਾ ਕਰਕੇ ਰੋਜਰ ਨੂੰ ਪੁੱਛਣ ਲੱਗਾ, "ਓਅ ਤੁਸੀਂ ਚਾਚੇ ਦਾ ਫਿਊਨਰਲ ਵੀ ਵੀਅਕ ਦੇ ਵਿਚਾਲੇ ਰੱਖ ਲਿਆ, ਤੇ ਹੁਣ ਭੋਗ ਵੀ ਫਰਾਈਡੇ ਦਾ ਰੱਖਿਆ...ਆਪਣੇ ਲੋਕ ਕਿੱਦਾਂ ਪਹੁੰਚਣਗੇ ਕੰਮ ਕਾਰ ਛੱਡਕੇ ?"

"ਓਅ ਐਕਚੁਅਲੀ ਅੰਕਲ, ਉਹ ਜਿਹੜਾ ਨਵਾਂ ਫਿਊਨਰਲ ਹੋਮ ਬਣਿਆਂ ਆਪਣੇ ਭਾਈਆਂ ਦਾ, ਉਹਨਾਂ ਨੇ ਵੀਕ ਡੇਅਜ਼ ਵਿਚ ਫਿਊਨਰਲ ਕਰਨ ਤੇ ਭੋਗ ਪੁਆਉਣ ਕਰਕੇ ਸਾਨੂੰ ਅੱਧ ਤੋਂ ਵੀ ਘੱਟ ਚਾਰਜ ਕੀਤਾ, ਅਸੀਂ ਫੇਰ 'ਗੁੱਡ ਡੀਅਲ' ਮਿਲਦੀ ਕਰਕੇ ਇੱਦਾਂ ਹੀ ਰੱਖ ਲਿਆ...।"

ਗੁਰਨਾਮ ਨੂੰ ਜਾਪਿਆ ਜਿਵੇਂ ਉਹ ਗ਼ਲਤ ਜਗ੍ਹਾ 'ਤੇ ਗ਼ਲਤ ਕੰਮ ਆ ਗਿਆ ਹੋਵੇ। "ਤਾਂ ਫੇਰ ਗੇਜੂ ਪਤਾ ਨਹੀਂ ਕਦੋਂ ਮੁੜੇ, ਮੈਂ ਫੇਰ ਕਦੀਂ ਆਵਾਂਗਾ...ਕਹਿੰਦਾ ਹੋਇਆ ਗੁਰਨਾਮ ਬਗੈਰ ਜਵਾਬ ਸੁਣੇ ਦਰਵਾਜ਼ਿਉਂ ਬਾਹਰ ਹੋ ਗਿਆ।❑❑

|3731, Forest St. Burnaby, B.C., V5G 1W5, Canada|

## ਉਲਝਣ/ ਦੀਪਇੰਦਰ

ਵਸੂ ਕਾਲਿਜ ਵੱਲ ਜਾਂਦੇ ਰਾਹ 'ਤੇ ਚੁੱਪ ਚੁਪੀਤੀ ਤੁਰੀ ਜਾ ਰਹੀ ਸੀ। ਮੋਹਨ ਦੂਰ ਤਕ ਉਸਨੂੰ ਜਾਂਦੀ ਨੂੰ ਵੇਖਦਾ ਰਿਹਾ, ਜਦ ਤਕ ਸੜਕ ਮੋੜਾ ਨਾ ਖਾ ਗਈ। ਵਸੂ ਅੱਖਾਂ ਤੋਂ ਓਹਲੇ ਹੋ ਚੁੱਕੀ ਸੀ। ਮੋਹਨ ਨੇ ਇਕ ਲੰਮਾ ਦੁੱਖ ਭਰਿਆ ਸਾਹ ਲਿੱਤਾ। ਕੁਰਸੀ 'ਤੇ ਬੈਠਦਾ ਹੋਇਆ ਉਹ ਸੋਚ ਰਿਹਾ ਸੀ...ਕੁੜੀ ਤਾਂ ਬਿਲਕੁਲ ਹੀ ਮੁਰਝਾ ਗਈ...ਉਹ ਵਸੂ ਤਾਂ ਰਹੀ ਹੀ ਨਹੀਂ ਜਿਹੜੀ ਸਾਰਾ ਦਿਨ ਨੱਚਦੀ-ਟੱਪਦੀ, ਰੌਲਾ ਪਾਉਂਦੀ ਫਿਰਦੀ ਰਹਿੰਦੀ ਸੀ...ਪਿਉ ਦੀ ਲਾਡਲੀ ਧੀ। ਮਮਤਾ ਦੀ ਹਮੇਸ਼ਾਂ ਦੀ ਸ਼ਿਕਾਇਤ..."ਤੁਸੀਂ ਇਸ ਨੂੰ ਬਹੁਤਾ ਸਿਰ 'ਤੇ ਚੜ੍ਹਾ ਲਿਆ ਜੇ।" ਮਮਤਾ ਕੀ ਗਈ ਸਭ ਕੁਝ ਉਲਟਾ-ਪੁਲਟਾ ਹੋ ਗਿਆ।

ਮਮਤਾ ਦੀ ਯਾਦ ਆਉਂਦੇ ਹੀ ਉਸ ਦੀਆਂ ਅੱਖਾਂ ਭਰ ਆਈਆਂ। ਸਾਲ ਹੋ ਗਿਆ ਮਮਤਾ ਨੂੰ ਏਸ ਸੰਸਾਰ ਨੂੰ ਛੱਡਿਆਂ। ਕਿਵੇਂ ਇਕਦਮ ਹੀ ਪੱਲਾ ਜਿਹਾ ਛੁਡਾ ਕੇ ਚਲੀ ਗਈ। ਉਹ ਤਾਂ ਕਦੀ ਬੀਮਾਰ ਵੀ ਨਹੀਂ ਹੋਈ ਸੀ। ਦੋਵੇਂ ਬੱਚਿਆਂ ਵਾਰੀ ਵੀ ਕਦੇ ਦਸ ਬਾਰਾਂ ਦਿਨਾਂ ਤੋਂ ਵੱਧ ਨਹੀਂ ਪਈ। ਦਰਅਸਲ ਆਰਾਮ ਉਸਦੀ ਕਿਸਮਤ ਵਿਚ ਹੀ ਨਹੀਂ ਸੀ। ਬਸ ਦਰਦ ਹੋਇਆ, ਹਸਪਤਾਲ ਵੀ ਨਾ ਪਹੁੰਚ ਸਕੀ, ਰਸਤੇ ਵਿਚ ਹੀ ਉਸਦੀਆਂ ਬਾਹਵਾਂ ਵਿਚ ਸਦਾ ਲਈ ਸੌਂ ਗਈ। ਇਕ ਵੇਰਾਂ ਤਾਂ ਲੱਗਿਆ ਕਿ ਸਾਰੀ ਦੁਨੀਆਂ ਉਜੜ ਗਈ...ਵਸੂ ਤੇ ਰਾਜੂ ਵੱਲ ਦੇਖ ਕੇ ਆਪਣੇ ਆਪ ਨੂੰ ਖੜ੍ਹਾ ਕੀਤਾ। ਵਸੂ ਤਾਂ ਵੱਡੀ ਸੀ। ਪਰ ਰਾਜੂ ਤਾਂ ਅਜੇ ਬਿਲਕੁਲ ਛੋਟਾ, ਸਕੂਲ ਜਾਂਦਾ ਬੱਚਾ ਸੀ। ਮੋਹਨ ਦੀ ਤਾਂ ਹੁਣ ਇਹੀ ਦੁਨੀਆਂ ਸੀ।

ਉਹ ਪੂਰੀ ਕੋਸ਼ਿਸ਼ ਕਰਦਾ ਕਿ ਬੱਚਿਆਂ ਨੂੰ ਮਮਤਾ ਦੀ ਬਹੁਤੀ ਯਾਦ ਨਾ ਸਤਾਵੇ। ਰਾਜੂ ਨਾਲੇ ਮਮਤਾ ਦਾ ਬਹੁਤਾ ਲਾਡਲਾ ਸੀ। ਇਸ ਕਰਕੇ ਉਹਦੀ ਫਿਕਰ ਜ਼ਿਆਦਾ ਸੀ। ਕਿਉਂਕਿ ਵਸੂ ਤਾਂ ਸ਼ੁਰੂ ਤੋਂ ਹੀ ਉਸਦੇ ਨਾਲ ਜ਼ਿਆਦਾ ਲਗਾਉ ਰੱਖਦੀ ਸੀ, ਇਸ ਕਰਕੇ ਉਸਦੀ ਫਿਕਰ ਘੱਟ ਸੀ। ਹੌਲੀ-ਹੌਲੀ ਸਭ ਸੰਭਲਣ ਲੱਗਾ। ਘਰ ਦੇ ਕੰਮ ਵਾਸਤੇ ਪੱਕੀ ਨੌਕਰਾਣੀ ਰੱਖ ਲਈ। ਮੋਹਨ ਵਸੂ 'ਤੇ ਕੋਈ ਬੋਝ ਨਹੀਂ ਸੀ ਪਾਉਣਾ ਚਾਹੁੰਦਾ। ਮਮਤਾ ਨੇ ਬੱਚੇ ਫੁੱਲਾਂ ਵਾਂਗ ਰੱਖੇ ਸੀ ਤੇ ਉਹ ਉਸੇ ਤਰ੍ਹਾਂ ਰੱਖਣਾ ਚਾਹੁੰਦਾ ਸੀ।...ਹੌਲੀ-ਹੌਲੀ ਰਾਜੂ ਸੰਭਲ ਗਿਆ ਸੀ...ਜ਼ਿੰਦਗੀ ਰਾਜੂ ਕਰਕੇ ਵੀ ਨੀਰਸ ਨਹੀਂ ਹੋਈ। ਆਫਿਸ ਤੋਂ ਥੱਕਿਆ ਆਉਂਦਾ ਤਾਂ ਰਾਜੂ ਦੀਆਂ ਲੰਮੀਆਂ ਲੰਮੀਆਂ ਗੱਲਾਂ, ਛੋਟੀਆਂ ਵੱਡੀਆਂ

ਮੰਗਾਂ ਉਸ ਵਿਚ ਤਾਜ਼ਗੀ ਭਰ ਦਿੰਦੀਆਂ। ਰਾਤ ਨੂੰ ਜਦੋਂ ਰਾਜੂ ਉਸ ਨੂੰ ਘੁੱਟ ਕੇ ਜੱਫੀ ਪਾ ਕੇ ਸੌਂਦਾ ਤਾਂ ਮੋਹਨ ਨੂੰ ਵੀ ਆਰਾਮ ਤੇ ਸਕੂਨ ਜਿਹਾ ਮਹਿਸੂਸ ਹੁੰਦਾ।

ਪਰ ਏਸ ਸਭ ਕਾਸੇ ਵਿਚ ਵਸੂ ਸ਼ਾਇਦ ਉਥੇ ਹੀ ਖੜ੍ਹੀ ਰਹਿ ਗਈ ਸੀ, ਜਿਸ ਪਲ ਮਮਤਾ ਉਸ ਨੂੰ ਛੱਡ ਕੇ ਗਈ ਸੀ। ਵਸੂ ਦਾ ਵਰਤਾਰਾ ਬਿਲਕੁਲ ਬਦਲ ਚੁੱਕਿਆ ਸੀ। ਹਰ ਵਕਤ ਡਰੀ-ਡਰੀ, ਸਹਿਮੀ-ਸਹਿਮੀ ਜਿਹੀ ਰਹਿੰਦੀ ਸੀ। ਉਸ ਕੋਲ ਤਾਂ ਉਹ ਬੈਠ ਕੇ ਹੀ ਰਾਜ਼ੀ ਨਹੀਂ ਸੀ...ਬਸ ਕਤਰਾਉਂਦੀ ਪਾਸੇ ਜਿਹੇ ਫਿਰੀ ਜਾਂਦੀ। ਨਾ ਕੋਈ ਸ਼ਰਾਰਤ, ਨਾ ਕੋਈ ਡਿਮਾਂਡ। ਨਾ ਕੋਈ ਗੱਲ-ਬਾਤ ਕਰਦੀ। ਨਾ ਕਦੀ ਉਨ੍ਹਾਂ ਨਾਲ ਬੈਠ ਕੇ ਟੀ.ਵੀ. ਦੇਖਦੀ। ਪਹਿਲਾਂ ਕਿੰਨਾ ਟੀ.ਵੀ. ਪਿੱਛੇ ਲੜਦੀ ਸੀ, ਕਦੇ ਉਹਦੇ ਨਾਲ, ਕਦੀ ਰਾਜੂ ਨਾਲ...ਰਾਜੂ ਨਾਲ ਕਾਰਟੂਨ ਪਿੱਛੇ ਤੇ ਮੋਹਨ ਨਾਲ ਖਬਰਾਂ ਪਿੱਛੇ। ਪਰ ਹੁਣ ਤਾਂ ਬਸ ਕਾਲਿਜ ਜਾਂਦੀ ਤੇ ਆਉਂਦੀ ਦਿਖਦੀ ਸੀ। ਜਾਂ ਰਸੋਈ ਜਾਂ ਉਹਦਾ ਕਮਰਾ। ਬੁਲਾਉਣ 'ਤੇ ਇਉਂ ਤ੍ਰਬਕਦੀ ਜਿਵੇਂ ਪਤਾ ਨਹੀਂ ਇਕਦਮ ਕਿਸੇ ਸੁਪਨੇ ਚੋਂ ਜਾਗੀ ਹੋਵੇ। ਮੋਹਨ ਨੂੰ ਸਮਝ ਨਹੀਂ ਸੀ ਆ ਰਹੀ ਕਿ ਵਸੂ ਏਸ ਤਰ੍ਹਾਂ ਕਿਉਂ ਕਰ ਰਹੀ ਹੈ। ਉਸ ਨੂੰ ਬਹੁਤ ਚਿੰਤਾ ਹੋ ਰਹੀ ਸੀ...ਕਿਤੇ ਮਮਤਾ ਦਾ ਗ਼ਮ ਏਸ ਨੂੰ ਅੰਦਰੋਂ ਅੰਦਰ ਨਾ ਖਾ ਲਵੇ...ਪਰ ਸ਼ੁਰੂ ਤੋਂ ਹੀ ਵਸੂ ਮੋਹਨ ਦਾ ਜ਼ਿਆਦਾ ਕਰਦੀ ਸੀ....ਹਰ ਚੀਜ਼ ਵੀ ਉਸੇ ਤੋਂ ਮੰਗਦੀ। ਫਿਰ ਹੁਣ ਕੀ ਹੋ ਗਿਆ। ਮਮਤਾ ਦੀ ਮੌਤ ਤੋਂ ਬਾਅਦ ਤਾਂ ਵਸੂ ਨੂੰ ਉਸਦੇ ਜ਼ਿਆਦਾ ਨੇੜੇ ਆਉਣਾ ਚਾਹੀਦਾ ਸੀ...ਬਲਕਿ ਉਲਟਾ ਉਹ ਤਾਂ ਹੋਰ ਵੀ ਦੂਰ ਹੋ ਗਈ...ਹੁਣ ਤਾਂ ਹੋਰ ਚੀਜ਼ ਦੀ ਫਰਮਾਇਸ਼ ਵੀ ਨਹੀਂ ਕਰਦੀ। ਅੱਗੇ ਕਿਵੇਂ ਸੂਟਾਂ ਜੁੱਤੀਆਂ ਪਿੱਛੇ ਲੜਦੀ ਰਹਿੰਦੀ ਸੀ...ਐਤਕੀ ਤਾਂ ਉਸ ਆਪ ਹੀ ਪੈਸੇ ਦਿੱਤੇ ਕਿ ਸੂਟ ਜਾਂ ਜੁੱਤੀ ਲੈ ਲਵੇ। ਪੈਸੇ ਚੁੱਪਚਾਪ ਫੜ ਕੇ ਆਪਣੇ ਕਮਰੇ ਵਿਚ ਚਲੀ ਗਈ ਸੀ। ਚਿਹਰੇ 'ਤੇ ਨਾ ਕੋਈ ਮੁਸਕਾਨ ਨਾ ਕੋਈ ਚਾਅ। ਅੱਗੇ ਛੋਟੀ ਜਿਹੀ ਖੁਸ਼ੀ ਪੂਰੀ ਹੋਣ 'ਤੇ ਕਿਵੇਂ ਉਸ ਨੂੰ ਚੰਬੜ ਜਾਂਦੀ ਸੀ।

ਮੋਹਨ ਬੇਚੈਨ ਹੋ ਗਿਆ। ਆਖਿਰ ਗੱਲ ਕੀ ਹੈ? ਕਿਤੇ ਕੋਈ ਹੋਰ ਪਰੇਸ਼ਾਨੀ ਤਾਂ ਨਹੀਂ, ਏਸ ਉਮਰ 'ਚ ਕਈ ਤਰ੍ਹਾਂ ਦੀਆਂ ਗੱਲਾਂ ਬਾਤਾਂ ਹੋ ਜਾਂਦੀਆਂ...ਉਹ ਪੁੱਛੇ ਕਿਵੇਂ? ਬੇਚੈਨੀ ਵਧਦੀ ਜਾ ਰਹੀ ਸੀ। ਹਾਰ ਕੇ ਉਹ ਉਠਿਆ ਤੇ ਵਸੂ ਦੇ ਕਮਰੇ ਵੱਲ ਤੁਰ ਪਿਆ। ਸਾਰਾ ਕਮਰਾ ਸਲੀਕੇ ਨਾਲ ਸਜਿਆ ਹੋਇਆ ਸੀ। ਹਰ ਚੀਜ਼ ਆਪਣੇ ਠਿਕਾਣੇ। ਕਿਤਾਬਾਂ ਦੇਖਾਂ...ਉਸ ਸੋਚਿਆ। ਅਲਮਾਰੀ ਖੋਲ੍ਹੀ, ਸਾਰੀਆਂ ਕਿਤਾਬਾਂ ਦੇਖੀਆਂ। ਪਰ ਕੁਝ ਨਹੀਂ। ਏਧਰ ਉਧਰ ਨਿਗਾਹ ਮਾਰੀ। ਪਰ ਕੋਈ ਅਜਿਹੀ ਚੀਜ਼ ਨਹੀਂ ਸੀ। ਆਖਿਰ ਕੋਈ ਡਾਇਰੀ।

ਅਕਸਰ ਏਸ ਉਮਰ ਦੇ ਬੱਚੇ ਹਰ ਗੱਲ ਲਿਖਦੇ ਆ। ਜੋ ਹੋਇਆ ਹੁੰਦਾ ਜਾਂ ਜੋ ਦਿਲ 'ਚ ਹੁੰਦਾ ਡਾਇਰੀ 'ਚ ਉਤਾਰ ਦਿੰਦੇ ਨੇ...ਸ਼ਾਇਦ ਵਸੂ ਵੀ। ਪਰ ਕੁਝ ਨਹੀਂ ਸੀ ਕਿਤੇ ਵੀ। ਕੀ ਕਰੇ, ਕੀ ਨਾ ਕਰੇ, ਕੁਝ ਸਮਝ ਨਹੀਂ ਸੀ ਆ ਰਹੀ। ਕਿੰਨਾ ਚਿਰ ਏਵੇਂ ਹੀ ਫਰੋਲਾ ਫਰੋਲੀ ਕਰਦਾ ਰਿਹਾ ਪਰ ਸਭ ਵਿਅਰਥ। ਹਾਰ ਕੇ ਬੈੱਡ ਤੇ ਬੈਠ ਗਿਆ। ਅਚਾਨਕ ਖਿਆਲ ਆਇਆ, ਗੱਦੇ ਥੱਲੇ ਵੇਖਾਂ। ਗੱਦਾ ਚੁੱਕਿਆ ਤਾਂ ਕੋਨੇ ਵਿਚ ਇਕ ਕਾਪੀ ਨਜ਼ਰ ਆਈ। ਅੱਗੇ ਵਧ ਕੇ ਕਾਪੀ ਚੁੱਕੀ। ਫੇਰ ਚਾਦਰ ਤੇ ਗੱਦਾ ਠੀਕ ਕਰਨ ਲੱਗਾ ਪਤਾ ਈ ਨਾ ਲੱਗਾ ਕਾਪੀ ਕਦ ਟੇਢੀ ਹੋ ਗਈ ਤੇ ਕਿੰਨੀਆਂ ਹੀ ਅਖਬਾਰਾਂ ਦੀਆਂ ਕਤਰਨਾਂ ਬੈੱਡ ਉਤੇ ਖਿਲਰ ਗਈਆਂ। ਸਾਰੇ ਬੈੱਡ 'ਤੇ ਖਬਰਾਂ ਹੀ ਖਬਰਾਂ। ਉਸ ਧਿਆਨ ਨਾਲ ਕਤਰਨਾਂ ਵੱਲ ਤੱਕਿਆ ਤਾਂ ਸਰਦੀ ਵਿਚ ਵੀ ਉਸ ਦੇ ਪਸੀਨੇ ਛੁੱਟ ਗਏ। ਔਹ ਮੇਰਿਆ ਰੱਬਾ...ਮੱਥੇ 'ਤੇ ਹੱਥ ਮਾਰਕੇ ਰਹਿ ਗਿਆ। ਤਾਂ ਇਹ ਉਲਝਣ ਹੈ ਉਸਦੇ ਦਿਮਾਗ 'ਚ। ਓਹ ਮੇਰੀ ਬੱਚੀ..ਮੇਰੀ ਲਾਡਲੀ...ਤੂੰ ਇਹ ਕੀ ਭਰਮ ਪਾਲ ਬੈਠੀ...ਉਹ ਅੱਖਾਂ ਟੱਡ-ਟੱਡ ਕੇ ਕਤਰਨਾਂ ਵੱਲ ਦੇਖ ਰਿਹਾ ਸੀ...ਕਿੰਨੀਆਂ ਹੀ ਖਬਰਾਂ। ਇਕੋ ਜਿਹੀਆਂ ਖ਼ਬਰਾਂ, ਮਾਸੂਮ ਬੱਚੀ ਬਾਪ ਦੇ ਵਹਿਸ਼ੀਪੁਣੇ ਦਾ ਸ਼ਿਕਾਰ...ਜਾਂ ਬਾਪ ਦੀ ਆਪਣੀ ਬੱਚੀ ਨਾਲ ਹੀ ਜ਼ਬਰਦਸਤੀ...ਇਸ ਤੋਂ ਅੱਗੇ ਤਾਂ ਉਸਨੂੰ ਦਿਸਣੋਂ ਹੀ ਬੰਦ ਹੋ ਗਿਆ ਸੀ। ❑❑

[1165, ਸੈਕਟਰ 37-ਡੀ, ਚੰਡੀਗੜ੍ਹ]



# ਪੰਜਾਬੀ ਸੱਭਿਆਚਾਰ ਦੀ ਪਛਾਣ ਦਾ ਮਸਲਾ

ਸੁਰਜੀਤ ਹਾਂਸ

ਪੰਜਾਬੀ ਸਭਿਆਚਾਰ ਵਿਚ ਡੇਢ ਤਰੇੜ ਆਈ ਹੋਈ ਹੈ, ਇਕ ਤਰੇੜ ਹਿੰਦੂ-ਮੁਸਲਮਾਨਾਂ ਵਿਚ, ਅੱਧੀ ਤਰੇੜ ਹਿੰਦੂ-ਸਿੱਖਾਂ ਵਿਚ। ਲਾਹੌਰ, ਸ਼ਾਹਦਰੇ ਵਿਚ ਕਿਸੇ ਸਿੱਖ ਰੇਲ ਕਰਮਚਾਰੀ ਨੇ ਮੁਸਲਿਮ ਯਤੀਮ ਲੜਕੀ ਨੂੰ ਪਾਲਿਆ। ਉਹਨੂੰ ਘਰੇਲੂ ਕੰਮ-ਕਾਰ ਤੋਂ ਇਲਾਵਾ ਰੋਜ਼ੇ ਰੱਖਣੇ ਅਤੇ ਨਮਾਜ਼ ਪੜ੍ਹਨੀ ਸਿਖਾਈ। ਫੇਰ ਕਿਸੇ ਮੁਸਲਮਾਨ ਨਾਲ ਵਿਆਹ ਤਾਂ ਹੋਣਾ ਅਤੇ ਕਰਨਾ ਹੀ ਸੀ। ਸਤੰਬਰ 13, 1920 ਦਾ ਰੋਜ਼ਾਨਾ 'ਅਕਾਲੀ' ਲਿਖਦਾ ਹੈ ਕਿ ਹਿੰਦੋਸਤਾਨ ਨੂੰ ਸਿੱਖਾਂ ਦੀ ਫ਼ਰਾਖ਼ਦਿਲੀ 'ਤੇ ਫ਼ਖ਼ਰ ਹੋਣਾ ਚਾਹੀਦਾ ਹੈ। ਜਾਂ ਇਹ ਵੀ ਕਿਹਾ ਜਾ ਸਕਦਾ ਸੀ (ਅਤੇ ਹੈ) ਕਿ ਹਿੰਦੋਸਤਾਨ ਨੂੰ ਯਤੀਮ ਲੜਕੀ ਅਤੇ ਉਹਦੇ ਪਾਲਣਹਾਰ ਮਾਪਿਆਂ ਵਿਚ ਪਈ ਤਰੇੜ ਦਾ ਫ਼ਿਕਰ ਹੋਣਾ ਚਾਹੀਦਾ ਹੈ।

ਮੈਨੂੰ ਬਾਬੇ ਨਾਨਕ ਬਾਰੇ ਖੋਜ ਦੇ ਸਿਲਸਿਲੇ ਵਿਚ ਮਨੂ ਸਿਮ੍ਰਤੀ ( The Laws of Manu, tr. W.D. Docherty & B.K. Smith, Penguin, New Delhi, 1991) ਵਾਚਣੀ ਪਈ। ਰਤਾ ਹੈਰਾਨੀ ਹੋਈ ਕਿ ਸਾਡੇ ਸਨ 201 ਦੇ ਸਮਾਜ ਦੀ ਸਨ 2001 ਦੇ ਸਮਾਜ ਨਾਲ 192 ਵਸਤਾਂ, ਸੰਸਥਾਵਾਂ, ਸੰਸਕਾਰਾਂ ਦੀ ਸਾਂਝ ਹੈ। ਜਾਂ ਤਾਂ ਅਸੀਂ ਪ੍ਰਾਚੀਨ ਸਮਿਆਂ ਵਿਚ ਹੀ ਆਧੁਨਿਕ ਹੋ ਗਏ ਸੀ, ਜਾਂ ਫੇਰ ਆਧੁਨਿਕ ਸਮੇਂ ਵੀ ਪ੍ਰਾਚੀਨ ਹਾਂ। ਖ਼ੈਰ, ਸਾਡੀ ਸੰਸਕ੍ਰਿਤੀ ਤਾਂ ਪ੍ਰਾਚੀਨ ਹੈ।

ਮਨੂ ਦੀਆਂ ਦੋ ਗੱਲਾਂ ਅੱਜ ਵੀ ਕਾਇਮ ਹਨ। ਮਨੂ ਰਾਹ ਵਿਚ ਜੰਗਲ ਪਾਣੀ ਬੈਠਣ ਦੀ ਮਨਾਹੀ ਕਰਦਾ ਹੈ ਪਰ ਸਾਡੇ ਸ਼ਹਿਰ ਏਸ ਗੱਲ ਤੋਂ ਬਾਜ਼ ਨਹੀਂ ਆਏ।

ਮਨੂ ਕਹਿੰਦਾ ਹੈ ਕਿ ਯੱਗ ਦੀ ਪੂਰਤੀ ਖਾਤਰ ਕਿਸੇ ਦੀ ਸਮੱਗਰੀ ਚੱਕ ਲਿਆਉਣੀ ਜਾਂ ਚੋਰੀ ਕਰਨੀ, ਜਾਂ ਖੋਹ ਲੈਣੀ ਯੋਗ ਹੈ। ਮੈਂ ਰੋਜ਼ ਸਵੇਰੇ ਸੈਰ ਤੋਂ ਮੁੜਦਾ ਵੇਖਦਾ ਹਾਂ ਕਿ ਸਤਿਕਾਰਯ ਮਾਨੁਸ਼ੀਆਂ ਮੰਦਰ 'ਤੇ ਚੜ੍ਹਾਉਣ ਲਈ ਕਿਸੇ ਦੇ ਫੁੱਲ ਤੋੜਦੀਆਂ ਆਉਂਦੀਆਂ ਹਨ।

ਮਨੂ ਕਈ ਭਾਂਤ ਦੀਆਂ ਸ਼ੁੱਧੀਆਂ ਦਾ ਜ਼ਿਕਰ ਕਰਦਾ ਹੈ ਪਰ ਕਹਿੰਦਾ ਹੈ ਕਿ ਪੈਸੇ ਧੇਲੇ ਦੀ ਈਮਾਨਦਾਰੀ ਸਭ ਸ਼ੁੱਧੀਆਂ ਦਾ ਅੰਤ ਹੈ। (ਉਪਰੋਕਤ ਪੰਨਾ 111), ਮਤਲਬ ਸਾਡੇ ਸਮਾਜ ਵਿਚ ਈਮਾਨਦਾਰ ਬੰਦਿਆਂ ਦੀ ਤਕਰੀਬਨ ਤਕਰੀਬਨ ਅਣਹੋਂਦ ਹੈ, ਜਾਂ ਇਹਨਾਂ ਦੀ ਖ਼ੁਰਦ-ਬੀਨੀ (Microscope) ਸੰਖਿਆ ਹੈ। ਮੈਨੂੰ ਇਸ ਗੱਲ 'ਤੇ ਜ਼ੋਰ ਦੇਣ ਦੀ ਲੋੜ ਨਹੀਂ। ਤੁਸੀਂ ਆਪ ਹੀ ਮੁਲਕ ਦੇ ਲੀਡਰਾਂ ਵੱਲ ਧਿਆਨ ਦੇ ਲਉ।

ਮਨੂ ਅਨੁਸਾਰ ਝੂਠਾ ਗਵਾਹ ਨਰਕਾਂ ਨੂੰ ਜਾਂਦਾ ਹੈ (159) ਅਤੇ ਸੱਚਾ ਸੁਰਗਾਂ ਨੂੰ ਜਿੱਥੇ ਬ੍ਰਹਮਾ ਵੀ (160) ਉਹਦਾ ਸਤਿਕਾਰ ਕਰਦਾ ਹੈ। ਬਾਬਾ ਨਾਨਕ ਮਾਰੂ ਸੋਲਹੇ 12 ਵਿਚ ਮਨੂ ਦੀ ਪੁਸ਼ਟੀ ਕਰਦਾ ਹੈ-ਲੇ ਕੇ ਵੱਢੀ ਦੇਨਿ ਉਗਾਹੀ। ਗਵਾਹੀ 'ਤੇ ਆਧਾਰਤ ਸਾਡਾ ਫ਼ੌਜਦਾਰੀ ਕਾਨੂੰਨ (criminal law) ਅੰਗਰੇਜ਼ਾਂ ਵੇਲੇ ਹੀ ਫੇਲ੍ਹ ਹੋ ਗਿਆ ਸੀ।

ਮਿਰਜ਼ਈ (.ਕਾਦਿਆਨੀ) ਫਿਰਕੇ ਦੇ ਬਾਨੀ ਮਿਰਜ਼ਾ ਗ਼ੁਲਾਮ ਅਹਿਮਦ ਦਾ ਕਥਨ ਹੈ ਕਿ ਹਿੰਦੂ ਵੱਟੇ (ਪੂਜਣ ਲਈ) ਅਤੇ ਮੁੰਡੇ ਤੋਂ ਬਿਨਾਂ ਰਹਿ ਨਹੀਂ ਸਕਦਾ ਹੈ। ਸਿਧਾਂਤ ਇਹ ਹੈ ਕਿ ਮੋਏ ਪਿੱਤਰਾਂ ਨੂੰ ਪਿੰਡਾਂ (ਪਿੰਨੇ, ਪਿੰਨੀਆਂ) ਦੀ ਭੋਜਨ ਵਜੋਂ ਲੋੜ ਹੁੰਦੀ ਹੈ, ਜਿਸ ਲਈ ਸ਼ਰਾਧ ਕਰਨਾ ਹੁੰਦਾ। ਸ਼ਰਾਧ ਦਾ ਸੱਤ ਪੁਸ਼ਤਾਂ, ਤਿੰਨ ਪਿਛਲੀਆਂ ਅਤੇ ਤਿੰਨ ਅਗਲੀਆਂ, ਨਾਲ Pyramid lottery ਵਾਂਗੂੰ ਸੰਬੰਧ ਹੈ। ਇਸ ਕਰਕੇ ਪੁੱਤਰ ਦੀ ਬ੍ਰਹਿਮੰਡਭਾਵੀ (cosmogonic) ਲੋੜ ਹੈ। ਤਾਂ ਹੀ ਮਨੂ ਸਿਮ੍ਰਤੀ ਵਿਚ ਨਿਪੁੰਸਕ ਦੇ ਵਿਆਹ ਦੀ ਵਿਵਸਥਾ ਹੈ (220); ਜੇ ਨਿਪੁੰਸਕ ਦੀ ਆਪਣੀ ਸਮਰੱਥਾ ਨਾ ਹੋਵੇ ਤਾਂ ਉਹ ਵਿਆਹ ਲਈ ਦੂਸਰਿਆਂ ਤੋਂ ਭਿਛਿਆ ਮੰਗ ਸਕਦਾ ਹੈ (251)। ਅੱਜਕੀ ਭਰੂਣ ਹੱਤਿਆ ਦਾ ਇਹੀ ਪਿਛੋਕੜ ਹੈ। ਮੇਰੇ ਘਰ ਵੀ ਸ਼ਰਾਧ ਹੁੰਦੇ ਰਹੇ ਹਨ, ਪਹਿਲਾਂ ਬ੍ਰਾਹਮਣ ਸੱਦੇ

ਜਾਂਦੇ ਸੀ, ਫੇਰ ਧਾਰਮਿਕ ਸੁਧਾਰ ਦੇ ਅਸਰ ਥੱਲੇ ਅਸੀਂ ਸਿੱਖ ਬਿਠਾਉਣ ਲੱਗ ਗਏ।

ਮਨੂ ਕਹਿੰਦਾ ਤਾਮਸਕ (ਹਨੇਰੇ ਵਾਲਾ) ਸੁਭਾਉ ਮੌਜ ਮੇਲੇ 'ਚ ਰੁਚਿਤ ਹੁੰਦਾ; ਤੇਜੱਸਵੀ (ਸ਼ਕਤੀਵਾਲਾ) ਲਾਭ ਲੋਚਦਾ; ਸਾਤਵਿਕ, ਧਰਮੀ ਹੁੰਦਾ। ਅਸੀਂ, ਕਮ ਅਜ਼ ਕਮ, ਸੁਭਾਉ ਦੇ ਮਾਮਲੇ ਵਿਚ ਮੱਧਵਰਤੀ (Moderate) ਹਾਂ।

ਕਹਿੰਦੇ ਹਨ ਕਿ ਪੰਜਾਬੀ ਸੱਭਿਆਚਾਰ ਮੱਕੀ ਦੀ ਰੋਟੀ, ਸਰ੍ਹੋਂ ਦਾ ਸਾਗ ਹੈ। ਬਾਬੇ ਨਾਨਕ ਨੇ ਮੱਕੀ ਦੀ ਰੋਟੀ ਨਹੀਂ ਖਾਧੀ ਸੀ। ਮੱਕੀ ਨੇ 1498 ਤੋਂ ਬਾਅਦ ਭਾਰਤ ਪਹੁੰਚਦਿਆਂ ਦੇਰ ਲਾ ਦਿੱਤੀ ਸੀ। ਅੰਗਰੇਜ਼ਾਂ ਦੀ ਪੰਜਾਬ ਦੀ ਜਿੱਤ ਤੋਂ ਪਹਿਲਾਂ ਆਲੂ ਮਟਰ ਸ਼ਬਾਥ ਹੁੰਦੇ ਸੀ। ਸਨ 1875 ਦੀ ਸ਼ਕਾਇਤ ਹੈ ਕਿ ਲਾਹੌਰ ਦੇ ਆਲੂ ਗੋਲੀਆਂ ਜੇਹੇ ਹਨ। ਦਾਲਚੀਨੀ (ਦਾਰ-ਇ ਚੀਨੀ, ਚੀਨ ਦਾ ਛਿਲਕਾ) ਲੀ-ਚੀ ਤੇ ਚੀ-ਲੀ (ਮਿਰਚ) ਚੀਨ ਤੋਂ ਅਫ਼ੀਮ ਦੀ ਜੰਗ ਮਗਰੋਂ ਆਏ।

ਨਵਾਰ, ਨੇਫ਼ਾ, ਪਜਾਮਾ; ਰੇਬ (ਪਜਾਮਾ) ਅਸਲ ਵਿਚ ਉਰੇਬ ਹੈ, ਮਤਲਬ ਟੇਢਾ ਕੱਟਿਆ ਕੱਪੜਾ, ਕ਼ਾਲੀਨ, ਦਸਤਾਰ ਮੁਸਲਮਾਨਾਂ ਨਾਲ ਆਏ। ਦਸਤਾਰ ਦਾ ਮਤਲਬ ਹੈ ਦਸਤ-ਹੱਥ ਨਾਲ, ਆਰਾਸਤਾ-ਸਜਾਈ ਗਈ। ਆਮ ਆਦਮੀ ਪੰਜ ਗਜ਼ ਦੀ ਪੱਗ ਬੰਨਦਾ ਹੈ, ਜ਼ੈਲਦਾਰ ਰਸਾਲਦਾਰ ਸੱਤ ਦੀ ਬੰਨ੍ਹਦੇ ਸੀ, ਖ਼ਲੀਫਾ 11 ਗਜ਼ ਦੀ। ਬੰਦੇ ਦੀ ਔਕਾਤ ਪਗੜੀ ਦੀ ਲੰਬਾਈ ਨਾਲ ਮਿਣੀ ਜਾਂਦੀ ਹੈ।

ਦਸਤਾਰ ਦਾ ਇਸਲਾਮੀ ਕਵਿਤਾ ਵਿਚ ਬੜਾ ਜ਼ਿਕਰ ਹੈ ਪਰ ਸਿੱਖਾਂ ਨੇ ਇਹਦਾ ਆਪਣੀ ਕਵਿਤਾ ਵਿਚ ਪ੍ਰਵੇਸ਼ ਨਹੀਂ ਕਰਵਾਇਆ। ਵਾਰਿਸ ਸ਼ਾਹ ਕਹਿੰਦਾ ਹੈ-ਸ਼ਰਮ ਬਾਝ ਮੁੱਛਾਂ, ਅਮਲਾਂ ਬਾਝ ਦਾੜ੍ਹੀ, ਐਵੇਂ ਸ੍ਵਾਂਗ ਹੈ ਪਗੜੀਆਂ ਪੋਲੀਆਂ ਦਾ। ਉਰਦੂ ਦਾ ਸ਼ਿਅਰ ਹੈ- ਆਪ ਦਸਤਾਰ ਉਤਾਰੇਂ ਤੋ ਕੋਈ ਫੈਸਲਾ ਹੋ, ਲੋਗ ਕਹਿਤੇ ਹੈਂ ਦਸਤਾਰ ਮੇਂ ਸਰ ਹੋਤਾ ਹੈ। ਮਤਲਬ, ਇਹ ਨਾ ਹੋਵੇ ਕਿ ਪੱਗ ਲਾਹੁਣ ਮਗਰੋਂ ਦੇਣ ਲਈ ਸਿਰ ਹੀ ਨਾ ਹੋਵੇ। ਕੇਵਲ ਸੰਤੋਖ ਸਿੰਘ ਕਿਤੇ ਕਿਤੇ ਸਮਸ਼੍ਰ (ਦਾੜ੍ਹੀ) ਦੀ ਤਾਰੀਫ਼ ਕਰਦਾ ਹੈ।

ਆਚਾਰ, ਸ਼ਕਰਪਾਰੇ (ਸ਼ੱਕਰ-ਖੰਡ ਦੇ ਪਾਰੇ-ਟੁਕੜੇ) ਬਰਫ਼ੀ, ਜਲੇਬੀ (ਹਲਕਚੀ), ਨਾਨ, ਰੁਮਾਲੀ ਰੋਟੀ, ਸ਼ਕੰਜਬੀ (ਸਕ-ਨੇਂਬੂ ਅਤੇ ਅੰਗਬੀਂ-ਸ਼ਹਿਦ) ਅਸਲ 'ਚ ਸਕੰਗਬੀ ਇਸਲਾਮੀ ਦੇਣ ਹੈ। ਅਰਕ-ਕੱਢੀ ਹੋਈ ਸ਼ਰਾਬ, ਸ਼ਹਿਨਸ਼ਾਹ ਜਹਾਂਗੀਰ ਦੀ ਦੇਣ ਹੈ। ਆਂਧਰਾ 'ਚ ਅੱਜ ਵੀ ਦੇਸੀ ਸ਼ਰਾਬ ਨੂੰ ਅਰਕ ਕਹਿੰਦੇ ਹਨ। ਗੁਜਰਾਤੀ ਤਾੜੀ ਪੀਂਦੇ ਸੀ। ਅੰਗਰੇਜ਼ ਨੇ ਸ਼ਰਾਬ ਤੋਂ ਆਮਦਨੀ ਕਮਾਉਣ ਲਈ ਤਾੜ ਬਿਰਛ ਇੰਨੇ ਵਢਾਏ ਕਿ ਭੂਦ੍ਰਿਸ਼ ਹੀ ਬਦਲ ਗਿਆ।

ਬੀਅਰ ਅੰਗਰੇਜ਼ੀ ਦੇਣ ਹੈ। ਸੋਲਨ ਵਾਲੀ ਬਰੂਅਰੀ (Brewery) ਜਲਿਆਂਵਾਲੇ ਵਾਲੇ ਡਾਇਰ ਦੇ ਬਾਪ ਦੀ ਸੀ। ਸੋਲਨ ਨੰਬਰ 1 'ਤੇ ਡਾਇਰ ਮੀਕਨ ਦੀ ਥਾਉਂ ਮੋਹਨ ਮੀਕਨ ਲਿਖਣਾ ਕੋਈ 1950-ਆਂ 'ਚ ਸ਼ੁਰੂ ਹੋਇਆ।

ਮਨੂ ਮਹਾਂ ਵਿਦਵਾਨ ਸੀ। ਉਹਦੇ ਅਨੁਸਾਰ ਆਰਯਾ ਚਰਿੱਤਰ ਵਾਲੇ ਅਣ-ਆਰਯੇ ਦੀ, ਅਣ-ਆਰਯਾ ਚਰਿੱਤਰ ਵਾਲੇ ਆਰਯਾ ਨਾਲ ਤੁਲਨਾ ਨਹੀਂ ਹੋ ਸਕਦੀ, ਉਹ ਨਾ ਤਾਂ ਬਰਾਬਰ ਹਨ, ਨਾ ਨਾ-ਬਰਾਬਰ ਹਨ। ਸਾਡੀ ਪਰੰਪਰਕ ਫ਼ੀਮ-ਭੰਗ ਪੱਛਮੀ ਅਲਕੋਹਲ-ਤੰਬਾਕੂ ਨਾਲੋਂ ਨਾ ਚੰਗੀ ਹੈ, ਨਾ ਮਾੜੀ ਕਿਉਂਕਿ ਸਾਂਸਕ੍ਰਿਤਕ ਤੱਥਾਂ ਬਾਰੇ ਤਰਕਵਾਦੀ ਬਹਿਸ ਨਹੀਂ ਹੋ ਸਕਦੀ। ਪੱਛਮ ਦੀ ਚੜ੍ਹਤ ਨੇ ਫ਼ੀਮ-ਭੰਗ ਨੂੰ ਦੂਸ਼ਿਤ ਕਰ ਦਿੱਤਾ ਅਤੇ ਅਲਕੋਹਲ-ਤੰਬਾਕੂ ਨੂੰ ਮਾਨੀਯ।

ਸਾਂਸਕ੍ਰਿਤਕ ਤੱਥਾਂ ਦੀ ਬਹੁਤੀ ਅੱਜਕੀ ਮਿਸਾਲ ਹੈ ਕਿ ਅੰਗਰੇਜ਼ੀ ਸਾਮਰਾਜ ਵੇਲੇ ਦੀ ਜਾਹਨੀਵਾਕਰ ਵਿਸਕੀ ਨੂੰ ਅਮਰੀਕੀ ਜੈਕ ਡੇਨੀਅਲ ਪਿਛਾੜ ਰਹੀ ਹੈ।

ਕਹਿਗਿਲ (ਕਹਿ-ਘਾਹ+ ਗਿਲ-ਮਿੱਟੀ), ਬੈਰੂੰ ਆਮਦਾ (ਵਰਾਂਡਾ) ਮਿਹਰਾਬ, ਗੁੰਬਦ, ਮੀਨਾਰ ਮੁਸਲਮਾਨੀ ਦਰਾਮਦ ਹੈ। ਫੇਰ ਅੰਗਰੇਜ਼ ਬੰਗਾਲ ਤੋਂ ਬੰਗਲਾ ਲੈ ਆਏ। ਰੋਸ਼ਨਦਾਨ ਦਾ ਸ਼ੀਸ਼ਾ ਅਠਾਰਵੀਂ ਸਦੀ ਦੀ ਯੌਰਪੀ ਕਾਢ ਹੈ। ਸਨ 1734 ਵਿਚ ਬਾਬੇ ਨਾਨਕ ਦੀ ਜਨਮ ਸਾਖੀ ਚਿਤ੍ਰਾਵਲੀ ਵਿਚ ਰੋਸ਼ਨਦਾਨਾਂ ਵਿਚ ਡੱਕੇ ਫਸਾਏ ਹੋਏ ਹਨ।



ਸਾਨੂੰ ਧਰਮ ਸਥਾਨ ਲਾਲਚ ਅਤੇ ਅਸੰਜਮ ਸਿਖਾਉਂਦੇ ਹਨ। ਯਾਦ ਰਹੇ ਕਿ ਪੱਛਮ ਦੀ ਉੱਨਤੀ ਵਿਚ ਉਹਦੇ ਚਰਚ ਦਾ ਬਹੁਤ ਵੱਡਾ ਹਿੱਸਾ ਹੈ। ਸੰਸਕਾਰ ਕਰਾਉਂਦਾ ਪੰਡਿਤ ਤਾਂ ਲੋਭਮੂਰਤੀ ਹੁੰਦਾ ਹੈ। ਸਿੱਖ ਰਾਗੀ ਵੀ ਆਪਣਾ ਕਾਰਜ ਮਾਇਆ ਆਉਂਦੀ ਕਾਰਨ ਨਿਸ਼ਚਿਤ ਸਮੇਂ ਤੋਂ ਅੱਗੇ ਲੈ ਜਾਂਦੇ ਹਨ। ਅਸੀਂ ਟਿਕਟ ਲੈਣ ਲੱਗੇ, ਬੱਸ ਚੜ੍ਹਦੇ, ਸੈਮੀਨਾਰ 'ਚ ਰੋਟੀ ਖਾਂਦੇ, ਪ੍ਰਸ਼ਾਦ ਲੈਂਦੇ ਧੱਕੇ ਮਾਰਨ ਤੋਂ ਬਾਜ਼ ਨਹੀਂ ਆਉਂਦੇ। ਅੰਤ ਸੰਤੋਖ ਸਿੰਘ ਨੂੰ ਮਿਥਿਆਸ ਬਣਾਉਣਾ ਪਿਆ ਕਿ ਜਿੱਥੇ ਜਿੱਥੇ ਬਾਣੀ ਸੁਣਦੀ ਹੈ ਉਥੇ ਕਲਿਯੁਗ ਨਹੀਂ ਪਹੁੰਚਦਾ। ਪੰਜਵੇਂ ਪਾਤਿਸ਼ਾਹ ਕੋਲ ਕਲਿਯੁਗ ਆਇਆ ਤੇ ਅਰਜ਼ ਕਰਦਾ ਹੈ ਕਿ ਮੈਂ ਕਿੱਥੇ ਜਾਵਾਂ? ਗੁਰੂ ਅਰਜਨ ਕਹਿੰਦੇ ਜਦੋਂ ਬਾਣੀ ਦਾ ਉਚਾਰਨ ਖ਼ਤਮ ਹੋਵੇ ਤੂੰ ਦੇਗ਼ ਵਰਤਾਉਣ ਸਮੇਂ ਸੰਗਤ ਵਿਚ ਗੜਬੜ ਕਰ ਲਿਆ ਕਰ। ਕਲਿਯੁਗ ਨੇ ਵਸਣ ਲਈ:

*ਹਿਤ ਬਾਸਿਬ ਕੋ ਬਿਨਤੀ ਸੁ ਕਿਯੋ। ਜਹਿ ਗ੍ਰੰਥ ਸੋ ਪਾਠ ਕਰੈਂ ਧੁਨਿ ਕੋ*
*ਬਲਹੀਨ ਬਨੌ ਤਬਿ ਹੀ ਸੁਨਿ ਕੋ। ਤੁਮ ਸੰਗਤਿ ਬੀਚ ਬਸੋ ਜਬਿ ਹੂੰ*
*ਅਸ ਕਾਲ ਬਤਾਇ ਦਿਜੈ ਅਬਿ ਹੂੰ।*

-----

*ਤਬ ਸ੍ਰੀ ਗੁਰ ਹੋਇ ਪ੍ਰਸੰਨ ਕਹੇ। ਸਤਿਨਾਮ ਉਚਾਰਨਿ ਹੋਤਿ ਜਹਾਂ।*
*ਸਤਿਨਾਮ ਉਚਾਰਨਿ ਹੋਤਿ ਜਹਾਂ। ਕਬਿ ਪਾਇ ਨਾ ਧਾਰੋ ਜਾਇ ਤਹਾਂ।*
*ਜਬਿ ਆਇ ਕਰਾਹੁ ਸਭਾ ਧਰਿਯੋ। ਅਰਦਾਸ ਖਰੇ ਹੁਇ ਕੈ ਕਰਿਯੋ*
*ਬਰਤਾਵਨਿ ਲਾਗਿ ਸੁ ਆਪਸ ਮੈਂ। ਤੁਤ ਰੌਰ ਪ੍ਰਵੇਸ਼ਹੁ ਤਾਹਿ ਸਮੈ* *(ਸੂਰਜ ਪ੍ਰਕਾਸ਼ ਜਿਲਦ 6, 2134-35)*

ਹੈਮਨਡੋਰਫ਼ ਲਿਖਦਾ ਹੈ ਕਿ ਆਦਿਵਾਸੀ ਜਨ-ਭੋਜ ਸਮੇਂ ਅਜਿਹਾ ਵਿਹਾਰ ਨਹੀਂ ਕਰਦੇ (Life Among Indian Tribes, Furer Haimandorf, OUP, 1990) ਧੱਕੇ ਮਾਰਨਾ ਤਹਿਜ਼ੀਬ (Civilization) ਦੀ ਦੇਣ ਹੈ।

ਸਾਡੀਆਂ ਕਲਾਵਾਂ ਦਾ ਹਾਲ ਢਹਿੰਦੀ ਕਲਾ ਵਾਲਾ ਹੈ। ਪੱਛਮ-ਵਿਰੋਧੀ ਨਾਅਰਾਬਾਜ਼ੀ ਦੇ ਵਿਰੁੱਧ ਸਾਡੀ ਆਲੋਚਨਾ ਨੇ ਸਿੱਖ ਸਾਹਿਤ ਵਿਚ ਪ੍ਰਵੇਸ਼ ਨਹੀਂ ਕੀਤਾ। ਕੇਵਲ ਪ੍ਰੋ: ਸ.ਸ. ਸਾਗਰ ਨੂੰ ਜਨਮਸਾਖੀਆਂ ਦੀ ਬਣਤਰ, ਉਹਨਾਂ ਦੀ ਵਿਚਾਰਧਾਰਾ ਅਤੇ ਸਿਆਸਤ ਦੀ ਸਮਝ ਹੈ। 'ਗੁਰਬਿਲਾਸ' ਦੇ ਸਿਆਸੀ ਪ੍ਰੋਗਰਾਮ ਦੇ ਸਾਹਿਤ ਦੀ ਸੁੰਨੀ ਭੇਣੀ ਲੁੱਟਣ ਵਾਲੀ ਹੈ। ਵਿਦਵਾਨ ਅਕਲ ਦਾ ਝੰਡਾ ਚੱਕ ਕੇ ਉਹਦਾ ਜਲੂਸ ਕੱਢਦੇ ਹਨ ਕਿ ਕੀ ਪੰਜਾਬੀ, ਕੀ ਹਿੰਦੀ ਦਾ ਸੈਮੀਨਾਰ ਹੋਵੇ, ਉੱਥੇ ਕੁੰਜੀਵਤ ਭਾਸ਼ਨ ਜ਼ਰੂਰ ਹੁੰਦਾ ਹੈ, Keynote Address। ਪੱਛਮੀ ਸਿੰਫਨੀ ਸੰਗੀਤ ਵਿਚ ਪ੍ਰਧਾਨ ਸੁਰ ਦੱਸੀ ਹੁੰਦੀ ਹੈ, ਬੈਥੋਵਨ ਦੀ ਸਿੰਫਨੀ ਨੰਬਰ 9, ਬੀ ਫਲੈਟ ਵਿਚ। ਕੜ੍ਹੇ ਵਿਦਵਾਨਾਂ ਨੇ ਅਨੁਵਾਦ 'ਨੋਟ/ਸੁਰ' ਦੀ ਥਾਉਂ 'ਕੀ/ਕੁੰਜੀ' ਦਾ ਕਰ ਦਿੱਤਾ। ਮੋਨੀਅਰ ਵਿਲੀਅਮਜ਼ ਦੀ ਸੰਸਕ੍ਰਿਤ ਅੰਗਰੇਜ਼ੀ ਡਿਕਸ਼ਨਰੀ ਵਿਚ ਅੰਸ਼ਸੁਰ ਦਾ ਮਤਲਬ keynote ਹੈ। ਅੰਸ਼ ਦੇ ਅਰਥ 'ਮੋਢਾ' ਵੀ ਹਨ। (ਮ.ਕ. 111) ਅਰਥਾਤ ਉਹ ਸੁਰ ਜਿਸਦੇ ਮੋਢੇ ਲੱਗਕੇ ਰਾਗ ਤੁਰਦਾ ਹੈ।

ਨਵਾਂ ਨਵਾਂ ਜਲੂਸ ਕਾਵਿ ਸ਼ਾਸਤਰ ਦਾ ਨਿਕਲਣ ਲੱਗਾ ਹੈ। ਭੁਲੇਖਾ ਹਕੀਮ ਅਰਸਤੂ ਦੀ Poetics ਤੋਂ ਪਿਆ ਜਿਸ ਦਾ poetry ਨਾਲ ਕੋਈ ਤੁਅੱਲਕ ਨਹੀਂ, ਸੌਂਦਰਯ ਨਾਲ ਹੈ। ਵਿਸ਼ੇਸ਼ ਕਰਕੇ ਨਾਟਕ ਨਾਲ। ਲਫ਼ਜ਼ ਦੀ ਜੜ੍ਹ ਯਵਨ ਕ੍ਰਿਯਾ Poiein ਹੈ, ਜਿਸਦਾ ਮਤਲਬ ਹੈ 'ਬਣਾਉਣਾ'। ਅਰਸਤੂ ਦੀ poetics ਦਾ ਮਤਲਬ ਹੈ ਕਿ ਨਾਟਕ ਕਿਵੇਂ ਬਣਦਾ ਹੈ। ਇਹ ਰਚਨਾ ਤੋਂ ਰਚਨਾ ਸ਼ਾਸਤਰ ਤਾਂ ਹੋ ਸਕਦਾ ਹੈ, ਕਾਵਿ ਸ਼ਾਸਤਰ ਨਹੀਂ। ਹੁਣ ਹਰ ਸਾਹਿਤ ਰੂਪ ਦੇ ਕਾਵਿ ਸ਼ਾਸਤਰ ਲਿਖੇ ਜਾ ਰਹੇ ਹਨ, ਡਰ ਹੈ ਕਿ ਅਗਲੇ ਸਾਲ ਗੱਦ ਦਾ ਕਾਵਿ ਸ਼ਾਸਤਰ ਵੀ ਪਰਗਟ ਹੋ ਜਾਣਾ ਹੈ।

ਇਹੀ ਹਾਲ 'ਆਦਰਸ਼ਵਾਦ', 'ਆਤਮ ਨਿਰਣਾ', 'ਕਟਾਖ' 'ਵਿਡੰਬਨਾ' ਦਾ ਹੈ।

ਚਿੱਤਰਕਾਰੀ ਦੀ ਬੁਨਿਆਦੀ ਕਮਜ਼ੋਰੀ ਹੈ ਕਿ ਸਾਡੀ ਨਜ਼ਰ, ਦੇਖਣੀ ਚਾਖਣੀ, ਦੇਸੀ ਨਹੀਂ, ਸਗੋਂ ਯੌਰਪੀ ਹੈ, ਖ਼ਾਸ ਕਰ ਪ੍ਰਭਾਵਵਾਦੀ। ਮੈਂ ਆਪ ਆਪਣੇ ਭੂਦ੍ਰਿਸ਼ ਨੂੰ ਦੇਸੀ ਅੱਖਾਂ ਨਾਲ ਨਹੀਂ ਵੇਖ

ਸਕਦਾ। ਐਲਡਰਿਲ ਕਲੀਵਰ Soul on Ice ਵਿਚ ਕਹਿੰਦਾ ਹੈ ਕਿ ਅਮਰੀਕੀ ਕਾਲਿਆਂ ਨੂੰ ਕਾਲੀਆਂ ਪ੍ਰੇਮਕਾਵਾਂ ਵੀ ਗੋਰੀਆਂ ਨਜ਼ਰ ਆਈ ਜਾਂਦੀਆਂ ਹਨ। ਸਾਡੇ ਐਕਟਰ ਐਕਟਰਸਾਂ ਨੇ ਪਿਕਚਰਾਂ ਵਿਚ ਨੀਲੀਆਂ ਅੱਖਾਂ ਵਖਾਉਣ ਲਈ ਕਾਨਟੈਕਟ ਲੈਨਜ਼ ਲਾਉਣੇ ਸ਼ੁਰੂ ਕਰ ਦਿੱਤੇ। ਅਖ਼ਬਾਰਾਂ ਦੇ Ear Panels 'ਤੇ ਕਦੇ ਦੇਸੀ ਰੰਨ ਨਜ਼ਰ ਨਹੀਂ ਆਈ, ਕੀ ਪਤੈ ਸਾਡੇ ਦੇਸ ਵਿਚ ਹੁਣ ਉਹ ਹਨ ਕਿ ਨਹੀਂ।

ਸਾਡਾ ਸੰਗੀਤ ਬਿਰਤਾਂਤ, ਵਰਣਨ ਦੇ ਯੋਗ ਨਹੀਂ। ਸ਼ਸਤਾਕੋਵਿਚ ਦੀ ਲੈਨਿਨਗਰਾਦ ਸਿੰਫਨੀ ਦੂਜੀ ਵਿਸ਼ਵ ਲੜਾਈ ਵਿਚ ਸ਼ਹਿਰ ਦੇ 900 ਦਿਨਾਂ ਘੇਰੇ ਬਾਰੇ ਹੈ। ਯੌਰਪੀ ਸੰਗੀਤ ਨੇ ਅਠਾਰਵੀਂ ਸਦੀ ਤੋਂ ਆਪਣੀ ਪ੍ਰਗਤੀ ਸ਼ੁਰੂ ਕੀਤੀ। ਦਿਆਗਲੀਵ ਦਾ ਬੈਲੇ ਰੂਸ 1911 ਵਿਚ ਪੈਰਿਸ ਆਇਆ। ਇਸ ਤੋਂ ਪਹਿਲਾਂ ਯੌਰਪ ਨੂੰ ਬੈਲੇ ballet ਦੀ ਕੋਈ ਉੱਗ ਸੁਗ ਨਹੀਂ ਸੀ। ਵੀਹਵੀਂ ਸਦੀ ਵਿਚ ਬੈਲੇ ਬਰਤਾਨੀਆ, ਅਮਰੀਕਾ, ਕਿਊਬਾ ਪਹੁੰਚ ਗਿਆ ਸੀ। ਅੰਗਰੇਜ਼ਾਂ ਨੇ ਆਪਣੇ ਆਪ ਨੂੰ ਅਠਾਰਵੀਂ ਸਦੀ 'ਚ ਆਧੁਨਿਕ ਕਹਿਣਾ ਸ਼ੁਰੂ ਕੀਤਾ, ਇਟਲੀ ਦਾ ਵਸਾਰੀ ਨਾਮੀ ਚਿਤਰਕਾਰ/ਆਲੋਚਕ ਆਪਣੇ ਮੁਲਕੀ ਚਿੱਤਰਕਾਰੀ ਨੂੰ ਸੋਲ੍ਹਵੀਂ ਸਦੀ ਵਿਚ ਆਧੁਨਿਕ ਕਹਿੰਦਾ ਹੈ।

18ਵੀਂ ਸਦੀ ਦੀ ਪਿਛਲੀ ਚੌਥਾਈ ਵਿਚ ਅੰਗਰੇਜ਼ਾਂ ਨੇ ਪ੍ਰਾਚੀਨ ਭਾਰਤ ਲੱਭ ਲਿਆ ਸੀ। ਮੱਧਕਾਲ ਵਿਚ ਸਾਨੂੰ ਅਸ਼ੋਕ ਦੀ ਕੋਈ ਖ਼ਬਰ ਨਹੀਂ ਸੀ। ਰਾਸ਼ਟਰਵਾਦੀਆਂ ਨੇ ਪ੍ਰਾਚੀਨ ਭਾਰਤ ਦੀ ਮਹਾਨਤਾ ਨੂੰ, ਗ਼ਲਤੀ ਨਾਲ, ਆਜ਼ਾਦੀ ਦੀ ਜੰਗ ਦਾ ਆਧਾਰ ਬਣਾ ਲਿਆ ਜਿਸ ਕਾਰਨ ਮੁਸਲਮਾਨ ਅਤੇ ਦਲਿਤ ਇਸ ਤੋਂ ਬੇ-ਮੁੱਖ ਹੋਣੇ ਜ਼ਰੂਰੀ ਹੋ ਗਏ। ਅੰਗਰੇਜ਼ੀ ਪੜ੍ਹੇ ਰਾਸ਼ਟਰਵਾਦੀਆਂ ਨੂੰ ਭਾਖਾਵਾਂ ਵਾਲੀ ਭਗਤੀ ਲਹਿਰ ਨੂੰ ਜੰਗ-ਇ ਆਜ਼ਾਦੀ ਦੀ ਬੁਨਿਆਦ ਬਣਾਉਣ ਦਾ ਖਿਆਲ ਨਾ ਆਇਆ ਜਿਸ ਵਿਚ ਮੁਸਲਮਾਨ ਹਿੰਦੂ ਦੀ ਸਾਂਝ ਹੋਣੀ ਸੀ, ਨਾਲੇ ਲਹਿਰ ਨੂੰ ਦਲਿੱਤ ਪ੍ਰੇਰਨਾ ਨੇ ਵਧੇਰੇ ਲੋਕਤੰਤਰੀ ਬਣਾ ਦੇਣਾ ਸੀ। ਐਨ ਇਸੇ ਗੱਲ ਦਾ ਦੁਹਰਾਉ ਅੰਗਰੇਜ਼ੀ ਸ਼ਿਕਸਿਤ ਸਿੱਖ ਮਾਰਕਸੀਆਂ ਨੇ ਕੀਤਾ ਜਿਹਨਾਂ ਨੂੰ ਖਿਆਲ ਨਹੀਂ ਆਇਆ/ਆਉਂਦਾ ਕਿ ਪ੍ਰਗਤੀਵਾਦੀ ਸਾਹਿਤ ਦਾ ਆਦਰਸ਼-ਵਿਚਾਰਧਾਰਾ ਨੂੰ ਕਲਾ 'ਚ ਨਿਭਾਉਣਾ-ਮੱਧ ਕਾਲੀ ਸਿੱਖ ਸਾਹਿਤ ਵਿਚ ਭਲੀ ਭਾਂਤ ਸਫਲ ਹੈ।

ਗਲੋਬਕਾਰੀ Globalization ਦਾ ਆਧਾਰ ਹੈ ਕਿ ਪੈਸਾ ਹੀ ਇਕੋ ਇਕ ਮੁੱਲ (value) ਹੈ। ਕਈ ਸਾਲਾਂ ਤੋਂ ਚਰਚ ਨੂੰ ਅਨੁਭਵ ਹੋ ਰਿਹਾ ਹੈ ਕਿ ਗਲੋਬਕਾਰੀ ਧਰਮ ਦੀ ਬੁਨਿਆਦੀ ਤੌਰ 'ਤੇ ਦੁਸ਼ਮਣ ਹੈ ਕਿਉਂਕਿ ਧਰਮ ਅਨੁਸਾਰ ਹਰ ਇਸਤਰੀ ਪੁਰਖ ਦਾ ਮੁੱਲ ਹੈ। ਕਿਹਾ ਜਾਂਦਾ ਹੈ ਕਿ ਵਿਕਸਿਤ ਦੇਸ਼ਾਂ ਵਿਚ ਵੀ ਵੀਹ ਫੀਸਦੀ ਵਸੋਂ ਬੇਲੋੜੀ ਹੈ; ਉਹਨਾਂ ਦੀ ਤਾਂ ਉੱਕਾ ਹੀ ਕੋਈ ਕੀਮਤ ਨਹੀਂ।

ਸਿੱਖ ਧਰਮ ਨਮਾਣਿਆਂ, ਨਤਾਣਿਆਂ, ਨਓਟਿਆਂ ਦਾ ਧਰਮ ਹੈ। ਇਹ ਗੱਲ ਹਰਿਕ ਦੀ ਅਰਦਾਸ ਕਹਿੰਦੀ ਹੈ। ਗਲੋਬਕਾਰੀ ਧਨੀ ਸੰਪਰਦਾਵਾਂ ਨੂੰ ਹੋਰ ਵੀ ਧਨੀ ਬਣਾ ਕੇ ਦੇਸ਼ ਦੀ ਵਸੋਂ ਤੋਂ ਵੱਖ ਕਰਦੀ ਹੈ, ਜਿਵੇਂ ਫਿਲਪੀਨ, ਇੰਡੋਨੀਸ਼ੀਆ ਵਿਚ ਚੀਨੀ-ਸਾਡੇ ਮਾਰਵਾੜੀ, ਪਾਰਸੀ, ਕੀਨੀਆ, ਯੁਗੰਡਾ ਵਿਚ ਭਾਰਤੀ। ਇੰਝ ਗਲੋਬਕਾਰੀ ਪਛੜੇ ਇਲਾਕਿਆਂ, ਮੁਲਕਾਂ ਨੂੰ ਹੋਰ ਵੀ ਪਛੜੇ ਬਣਾਉਂਦੀ ਹੈ। ਪੰਜਾਬ ਨੂੰ ਗਲੋਬਕਾਰੀ ਤੋਂ ਕੋਈ ਆਸ ਨਹੀਂ ਹੋ ਸਕਦੀ। ਇਹ ਵੱਖਰੀ ਗੱਲ ਹੈ ਕਿ ਇਹਨੇ ਪੇਸ਼ਾਵਰ ਨਾਅਰਾਪਰਸਤਾਂ ਦੇ ਕੁਝ ਸਾਲ ਕਢਾ ਦੇਣੇ ਹਨ।

ਤਰੇੜਾਂ ਵਾਲੇ ਸਭਿਆਚਾਰ ਦੇ ਇਕ ਹਿੱਸੇ 'ਤੇ ਅੱਜ ਦੁਨੀਆਂ ਦੀ ਸਭ ਤੋਂ ਵੱਡੀ ਜ਼ਿੰਮੇਵਾਰੀ ਆਉਂਦੀ ਹੈ। ਹੁਣ ਇੱਕੋ ਇਕ ਪਰਮ-ਸ਼ਕਤੀ ਸਾਮਰਾਜ ਨੇ ਇੱਕੋ ਇਕ ਧਰਮ ਇਸਲਾਮ ਨੂੰ ਆਪਣਾ ਦੁਸ਼ਮਣ ਬਣਾਇਆ ਹੋਇਆ। ਕੀ ਪੰਜਾਬੀ ਸੱਭਿਆਚਾਰ ਦਾ ਮੁਸਲਿਮ ਅੰਗ ਪੰਜਾਬੀ ਸੱਭਿਆਚਾਰ ਅਤੇ ਵਿਸ਼ਵ ਲੋਕਾਈ ਦੀ ਪ੍ਰੇਰਨਾ ਬਣ ਸਕੇਗਾ?

ਰਵਿਦਾਸ ਦਾ ਬੇਗਮਪੁਰਾ, ਧੰਨੇ ਦਾ ਆਰਤਾ, ਗੁਰੂ ਅਰਜਨ ਦਾ ਹਲੇਮੀ ਰਾਜ.... ❑❑

[1538/1, ਸੈਕਟਰ 43-ਬੀ, ਚੰਡੀਗੜ੍ਹ]



# ਪੰਜਾਬੀ ਨਾਟਕ ਰੰਗਮੰਚ ਆਲੋਚਨਾ: ਕੁੱਝ ਪ੍ਰਭਾਵ

ਸਾਹਿਬ ਸਿੰਘ

ਪੰਜਾਬੀ ਨਾਟਕ ਅਤੇ ਰੰਗਮੰਚ ਬਾਰੇ ਚਰਚਾ ਕਰਨ ਲੱਗਿਆਂ ਕੁੱਝ ਗੱਲਾਂ ਬਾਰੇ ਮੁੱਢ ਤੋਂ ਹੀ ਸਪਸ਼ਟ ਹੋਣ ਦੀ ਲੋੜ ਹੈ। ਪਹਿਲੀ ਗੱਲ-ਪੰਜਾਬੀ ਨਾਟਕ ਦਾ ਇਤਿਹਾਸ ਬਹੁਤ ਨੇੜੇ ਦਾ ਇਤਿਹਾਸ ਹੈ, ਇਸ ਲਈ ਕਿਸੇ ਅੰਤਿਮ ਸਿੱਟੇ 'ਤੇ ਇਕਦਮ ਪਹੁੰਚਣਾ ਸਾਰਥਕ ਨਹੀਂ ਹੋਵੇਗਾ। ਦੂਜੀ ਗੱਲ-ਹਾਲਾਂਕਿ ਪੰਜਾਬੀ ਨਾਟਕ ਅਤੇ ਰੰਗਮੰਚ ਨੇ ਪੰਜਾਬੀ ਸਮਾਜ ਦੇ ਸੁਹਜਾਤਮਕ ਵਿਕਾਸ ਵਿਚ ਭਰਵਾਂ ਯੋਗਦਾਨ ਪਾਇਆ ਹੈ ਪਰ ਇਸ ਅਮਲ ਪ੍ਰਤੀ ਚੇਤਨਾ ਦੀ ਕਮੀ ਹੋਣ ਕਾਰਣ ਇਸਦੀ ਅਸਲ ਸਥਿਤੀ ਬਾਰੇ ਉਵੇਂ ਹੀ ਧੁੰਧੂਕਾਰਾ ਹੈ, ਜਿਵੇਂ ਸਮੁੱਚੇ ਪੰਜਾਬੀ ਸਾਹਿਤ ਬਾਰੇ ਹੈ। ਕਿਸੇ ਵੀ ਕਲਾ-ਰੂਪ ਦਾ ਮੁੱਲਾਂਕਣ ਕਰਨ ਲੱਗਿਆਂ ਅਸੀਂ ਅਕਸਰ ਅਤਿਵਾਦੀ ਬਣ ਜਾਂਦੇ ਹਾਂ (ਅਤਿਵਾਦੀ ਨੂੰ ਆਤੰਕਵਾਦੀ ਨਾ ਸਮਝਿਆ ਜਾਵੇ)...ਭਾਵ ਜਾਂ ਤਾਂ ਅਸੀਂ ਗੁੱਡੀ ਸੱਤਵੇਂ ਅਸਮਾਨ 'ਤੇ ਚਾੜ੍ਹ ਦਿੰਦੇ ਹਾਂ ਤੇ ਜਾਂ ਫਿਰ ਮਿੱਟੀ 'ਚ ਰੋਲ ਦਿੰਦੇ ਹਾਂ। ਪੰਜਾਬੀ ਨਾਟਕ ਅਤੇ ਰੰਗਮੰਚ ਬਾਰੇ ਗੱਲ ਕਰਦਿਆਂ ਸੰਤੁਲਤ ਪਹੁੰਚ ਅਪਣਾਉਣੀ ਲਾਜ਼ਮੀ ਹੈ।

ਜੇ ਗੱਲ ਪੰਜਾਬੀ ਨਾਟਕਕਾਰੀ ਦੀ ਕਰਨੀ ਹੋਵੇ ਤਾਂ ਆਈ. ਸੀ. ਨੰਦਾ ਤੋਂ ਲੈ ਕੇ ਹੁਣ ਤਕ ਦੇ ਨਾਟਕਕਾਰਾਂ ਨੇ ਨਾਟਕ ਦੇ ਸਮਾਜਕ ਸਰੋਕਾਰਾਂ ਨੂੰ ਹਮੇਸ਼ਾ ਪਹਿਲੇ ਦਰਜੇ ਉੱਤੇ ਰੱਖਿਆ ਹੈ। ਸਮੇਂ-ਸਮੇਂ 'ਤੇ ਸਮਾਜ ਅੰਦਰ ਫੈਲਦੀ ਅਜਿਹੀ ਕੋਈ ਬੁਰਾਈ ਨਹੀਂ ਹੋਵੇਗੀ ਜਿਸ ਬਾਰੇ ਚੇਤੰਨ ਕਰਨ ਲਈ ਪੰਜਾਬੀ ਨਾਟਕ ਨੇ ਪਹਿਲਕਦਮੀ ਨਾ ਕੀਤੀ ਹੋਵੇ। ਦਹੇਜ ਪ੍ਰਥਾ, ਵਿਧਵਾ ਦਾ ਪੁਨਰ-ਵਿਆਹ, ਅਨਪੜ੍ਹਤਾ, ਗਰੀਬੀ, ਠੱਗੀ-ਠੋਰੀ ਆਦਿ ਸਹਿੰਦੇ-ਸਹਿੰਦੇ ਵਿਸ਼ਿਆਂ ਬਾਰੇ ਤਾਂ ਕਲਮ-ਅਜ਼ਮਾਈ ਹੋਣੀ ਹੀ ਸੀ ਪਰ ਪੰਜਾਬੀ ਨਾਟਕ ਫਿਰਕੂ ਹਿੰਸਾ, ਹਕੂਮਤੀ ਦਹਿਸ਼ਤ ਆਦਿ ਸੰਵੇਦਨਸ਼ੀਲ ਅਤੇ ਖਤਰਾ ਸਹੇੜਨ ਵਾਲੇ ਮੁੱਦਿਆਂ ਬਾਰੇ ਵੀ ਚੁੱਪ ਨਹੀਂ ਰਿਹਾ। ਅਜਿਹਾ ਕਰਕੇ ਪੰਜਾਬੀ ਨਾਟਕ ਨੇ ਆਪਣੀ ਜ਼ਿੰਮੇਵਾਰੀ ਦਾ ਭਰਵਾਂ ਸਬੂਤ ਦਿੱਤਾ ਹੈ। ਇਹ ਜ਼ਿੰਮੇਵਾਰੀ ਸੌਖੀ ਨਹੀਂ ਸੀ ਕਿਉਂਕਿ ਤਾਕਤਵਰ ਵਰਗ (ਰਾਜਸੀ ਅਤੇ ਧਾਰਮਿਕ) ਦੀ ਨਰਾਜ਼ਗੀ ਵੱਟ 'ਤੇ ਪਈ ਸੀ। ਪਰ ਪੰਜਾਬੀ ਨਾਟਕ ਅਤੇ ਰੰਗਮੰਚ ਨੂੰ ਸਰਕਾਰੀ ਸਰਪ੍ਰਸਤੀ ਨਾ ਮਿਲੀ, ਆਰਥਿਕ ਮੰਦਹਾਲੀ ਦੀ ਤਲਵਾਰ ਹਮੇਸ਼ਾਂ ਲਈ ਇਸਦੇ ਸਿਰ 'ਤੇ ਲਟਕ ਗਈ ਪਰ ਤਸੱਲੀ ਦੇਣ ਵਾਲਾ ਪਹਿਲੂ ਇਹ ਰਿਹਾ ਕਿ ਇਸਨੇ ਅਵਾਮ ਦੇ ਦਿਲਾਂ ਵਿਚ ਸਦੀਵੀ ਇੱਜ਼ਤ ਬਣਾ ਲਈ। ਇਹ ਇੱਜ਼ਤ ਵਰਦਾਨ ਵੀ ਸਿੱਧ ਹੋਈ ਅਤੇ ਸਰਾਪ ਵੀ। ਵਰਦਾਨ ਇਸ ਲਈ ਕਿ ਪੰਜਾਬੀ ਰੰਗਕਰਮੀ ਨੂੰ ਕਲਾਕਾਰ ਦੇ ਰੂਪ ਵਿਚ ਘੱਟ ਤੇ ਸਮਾਜਕ ਤਬਦੀਲੀ ਲਈ ਲੜ ਰਹੇ ਯੋਧੇ ਦੇ ਰੂਪ 'ਚ ਵਧੇਰੇ ਦੇਖਿਆ ਜਾਣ ਲੱਗ ਪਿਆ। ਲੋਕ-ਹਿਤ ਲਈ ਪ੍ਰਤੀਬੱਧਤਾ ਕਿਸੇ ਵੀ ਕਲਾਕਾਰ ਦਾ ਪ੍ਰਥਮ ਗੁਣ ਹੋਣਾ ਚਾਹੀਦਾ ਹੈ ਪਰ ਅਸੀਂ ਪ੍ਰਤੀਬੱਧਤਾ ਦਾ ਕੜ੍ਹਿਆ ਦੁੱਧ ਰੰਗਕਰਮੀਆਂ ਨੂੰ ਇਸ ਕਦਰ ਛਕਾਇਆ ਕਿ ਬਹੁਤੀਆਂ ਹਾਲਤਾਂ ਵਿਚ ਅੰਤਿਮ ਗੁਣ ਵੀ ਸਿਰਫ ਪ੍ਰਤੀਬੱਧਤਾ ਹੀ ਹੋ ਨਿੱਬੜਿਆ ਹੈ। ਅਜਿਹਾ ਕਰਕੇ ਇਕ ਵੱਡੇ ਖਤਰੇ ਲਈ ਅਸੀਂ ਬੂਹਾ ਖੋਲ੍ਹ ਦਿੱਤਾ, ਉਹ ਖਤਰਾ ਸੀ ਰੰਗਮੰਚ ਅਤੇ ਨਾਟਕ ਦੇ ਤਕਨੀਕੀ ਪੱਖਾਂ ਤੋਂ ਅਵੇਸਲਾ ਹੋ ਜਾਣਾ।

ਇਸ ਸੰਦਰਭ ਵਿਚ ਮੈਂ ਗੱਲ ਪੰਜਾਬੀ ਨਾਟਕ ਭਾਵ ਲਿਖਤ ਟੈਕਸਟ ਬਾਰੇ ਕਰਨੀ ਚਾਹਾਂਗਾ। ਨਾਟਕਕਾਰ ਬਣਨ ਲਈ ਮੁੱਢਲੇ ਤੌਰ 'ਤੇ ਬਹੁਤ ਜ਼ਰੂਰੀ ਹੈ ਕਿ ਤੁਸੀਂ ਬਹੁਤ ਸਾਰਾ ਨਾਟਕ ਅਤੇ ਬਾਕੀ ਸਾਹਿਤ ਪੜ੍ਹਿਆ ਹੋਵੇ, ਨਾਟਕ ਦੇ ਆਦਿ, ਮੱਧ ਅਤੇ ਅੰਤ ਦਾ ਗ੍ਰਾਫ ਘੜ ਸਕਣ ਦੀ ਸੂਝ ਹੋਵੇ, ਪਾਤਰ ਸਿਰਜਣ ਦਾ ਹੁਨਰ ਪ੍ਰਾਪਤ ਹੋਵੇ, ਪਾਤਰਾਂ ਦਾ ਆਪਸੀ ਸੰਬੰਧ ਕਿਵੇਂ ਸਥਾਪਤ ਕਰਨਾ ਹੈ ਇਸ ਦੀ ਸਮਝ ਹੋਵੇ, ਤਣਾਉ ਅਤੇ ਟੱਕਰ ਕਿਵੇਂ ਅਤੇ ਕਦੋਂ ਵਧਾਉਣਾ ਹੈ ਇਸ ਬਾਰੇ ਸਪੱਸ਼ਟਤਾ ਹੋਵੇ, ਆਪਣੇ ਵਿਸ਼ੇ ਅਤੇ ਥੀਮ ਪ੍ਰਤੀ ਹਰ ਹਾਲਤ ਵਿਚ ਕੇਂਦਰਤ ਰਹਿ ਸਕਣ ਜੋਗੀ ਇਕਾਗਰਤਾ ਹੋਵੇ ਅਤੇ

ਆਪਣੇ ਵਿਸ਼ੇ ਨੂੰ ਦਿਲਚਸਪ ਤੇ ਤੀਖਣ ਬਣਾਉਣ ਲਈ ਢੁਕਵੀਂ ਨਾਟ-ਵਿਧਾ ਦੀ ਚੋਣ ਕਰਨੀ ਆਉਂਦੀ ਹੋਵੇ- ਅਜਿਹਾ ਹੀ ਕਈ ਕੁੱਝ ਹੋਰ। ਇਹ ਸੰਭਵ ਤਾਂ ਹੀ ਹੋ ਸਕੇਗਾ ਅਗਰ ਅਸੀਂ ਆਪਣੇ ਆਪ ਨੂੰ ਮੰਥਨ ਦੀ ਪ੍ਰਕਿਰਿਆ ਵਿਚ ਪਾਵਾਂਗੇ। ਕਈ ਵਾਰ ਕੀ ਹੁੰਦਾ ਹੈ ਕਿ ਨਾਟਕ ਨੂੰ ਨਾਟਕ ਬਣਾਉਣ ਵੱਲ ਧਿਆਨ ਦੇਣ ਦੀ ਬਜਾਇ ਅਸੀਂ ਆਪਣੇ ਵਿਚਾਰਾਂ ਨੂੰ ਸਿੱਧੇ-ਸਪਾਟ ਤਰੀਕੇ ਨਾਲ ਉਗਲ ਦੇਣ ਲਈ ਕਾਹਲੇ ਪੈ ਜਾਂਦੇ ਹਾਂ। ਕੋਈ ਹੁਨਰਮੰਦ ਸੁੱਘੜ-ਸਿਆਣੀ ਔਰਤ ਅਗਰ ਥੋੜ੍ਹਾ ਸਜ ਸੰਵਰ ਕੇ ਤੁਹਾਡੇ ਸਾਹਮਣੇ ਆਵੇ ਤਾਂ ਉਸਦੀਆਂ ਸਿਆਣੀਆਂ ਗੱਲਾਂ ਤੁਸੀਂ ਵਧੇਰੇ ਗੌਰ ਨਾਲ ਸੁਣਦੇ ਹੋ ਪਰ ਕੁੱਝ ਨਾਟਕਾਂ ਵਿਚ ਅਜਿਹਾ ਹਾਦਸਾ ਵੀ ਹੁੰਦਾ ਦੇਖਿਆ ਗਿਆ ਹੈ ਕਿ ਦਰਸ਼ਕ (ਪਾਠਕ) ਦਾ ਸਾਰਾ ਧਿਆਨ ਸਜਣ ਖਾਤਰ ਲਗਾਈ ਸੁਰਖੀ ਬਿੰਦੀ ਵੱਲ ਲੱਗਿਆ ਰਹਿੰਦਾ ਹੈ, ਵਿਚਾਰ ਉਸਦੀ ਪਕੜ ਤੋਂ ਬਾਹਰ ਰਹਿ ਜਾਂਦੇ ਹਨ। ਨਾਟਕਕਾਰ ਲਈ ਨਾਟ-ਵਿਧਾ ਅਤੇ ਵਿਸ਼ਾ-ਵਸਤੂ ਜੌੜੇ ਬੱਚਿਆਂ ਵਾਂਗ ਹੋਣੇ ਚਾਹੀਦੇ ਹਨ, ਕਿਸੇ ਇਕ ਵੱਲ ਵੀ ਦਿੱਤਾ ਹੋਇਆ ਵੱਧ ਧਿਆਨ ਦੂਜੇ ਬੱਚੇ ਨੂੰ ਤਕਲੀਫ ਦੇ ਸਕਦਾ ਹੈ ਅਤੇ ਨਤੀਜੇ ਵਜੋਂ ਸਮੁੱਚਾ ਸੁਪਨ-ਸੰਸਾਰ (ਜਾਣੀ ਨਾਟਕ) ਤਿੜਕ ਸਕਦਾ ਹੈ। ਅੱਜੋਕਾ ਪੰਜਾਬੀ ਨਾਟਕਕਾਰ (ਸਾਰੇ ਦੇ ਸਾਰੇ ਤਾਂ ਨਹੀਂ ਪਰ ਵੱਡੀ ਗਿਣਤੀ) ਇਸ ਸੰਤੁਲਨ ਪ੍ਰਤੀ ਬੇਹੱਦ ਚੇਤੰਨ ਹੈ ਜੋ ਕਿ ਇਕ ਸ਼ੁਭ ਸ਼ਗਨ ਹੈ।

ਪੰਜਾਬੀ ਨਾਟਕ ਅਤੇ ਰੰਗਮੰਚ ਦੇ ਖੇਤਰ ਵਿਚ ਪਿਛਲੇ ਸਮਿਆਂ ਵਿਚ ਇਕ ਸਾਕਾਰਾਤਮਕ ਤਬਦੀਲੀ ਇਹ ਹੋਈ ਹੈ ਕਿ ਨਾਟਕਕਾਰ ਅਤੇ ਨਿਰਦੇਸ਼ਕ ਦਾ ਆਪਸੀ ਰਿਸ਼ਤਾ ਬੜਾ ਗੂੜ੍ਹਾ ਹੋਇਆ ਹੈ। ਉਪਰਲੇ ਪੈਰ੍ਹੇ ਵਿਚ ਨਾਟਕਕਾਰ ਦੇ ਬੁਨਿਆਦੀ ਗੁਣਾਂ ਦਾ ਜ਼ਿਕਰ ਕਰਦਿਆਂ ਇਕ ਵੱਡਾ ਗੁਣ ਮੈਂ ਛੁਪਾ ਲਿਆ ਸੀ ਕਿਉਂਕਿ ਉਸਦੀ ਸਾਰਥਕਤਾ ਇੱਥੇ ਅਧਿਕ ਹੈ। ਉਹ ਗੁਣ ਹੈ- ਨਾਟਕਕਾਰ ਨਾਟਕ ਲਿਖਦੇ ਸਮੇਂ ਨਿਰਦੇਸ਼ਕ ਲਈ ਸਪੇਸ ਮੁਹੱਈਆ ਕਰਵਾਵੇ। ਜੋ ਨਾਟਕਕਾਰ ਅਜਿਹਾ ਕਰਦਾ ਹੈ ਉਸਦਾ ਨਾਟਕ ਨਿਰਦੇਸ਼ਕ ਦੇ ਹੱਥਾਂ ਵਿਚ ਪਹੁੰਚ ਕੇ ਵਧੇਰੇ ਨਿਖਰਦਾ ਹੈ ਅਤੇ ਸਫਲ ਨਾਟਕੀ ਕ੍ਰਿਤ ਸਾਹਮਣੇ ਆਉਂਦੀ ਹੈ। ਹਾਲਾਂਕਿ ਇਹ ਵੀ ਸੱਚ ਹੈ ਕਿ ਇਕ ਕਾਮਯਾਬ ਨਿਰਦੇਸ਼ਕ ਨੂੰ ਨਾਟਕੀ ਟੈਕਸਟ ਅੰਦਰ ਆਪਣੇ ਲਈ ਸਪੇਸ ਕਰੀਏਟ ਕਰਨ ਦਾ ਵੱਲ ਆਉਂਦਾ ਹੋਣਾ ਚਾਹੀਦਾ ਹੈ। ਇਕ ਗੱਲ ਜਿਹੜੀ ਜ਼ੋਰ ਦੇ ਕੇ ਕਹਿਣੀ ਬਣਦੀ ਹੈ, ਉਹ ਇਹ ਹੈ ਕਿ ਦਰਸ਼ਕ ਦੇ ਸਾਹਮਣੇ ਕਿਉਂਕਿ ਥੀਏਟਰੀਕਲ ਟੈਕਸਟ ਨੇ ਜਾਣਾ ਹੈ, ਇਸ ਲਈ ਨਿਰਦੇਸ਼ਕ ਅਤੇ ਨਾਟਕਕਾਰ ਦੀ Healthy Training ਹੋਣੀ ਲਾਜ਼ਮੀ ਹੈ, ਪਰ...ਨਾਟਕੀ ਟੈਕਸਟ ਦੀ ਆਪਣੀ ਅਲੱਗ ਅਹਿਮੀਅਤ ਹੈ, ਪਾਠਕ ਜਦੋਂ ਪੜ੍ਹੇ ਤਾਂ ਉਸਨੂੰ ਨਾਟਕਕਾਰ ਦੀ ਰਚਨਾ ਨਜ਼ਰ ਆਵੇ, ਨਿਰਦੇਸ਼ਕ ਦੀ ਨਹੀਂ। ਪੰਜਾਬੀ ਨਾਟਕ ਦੇ ਅੱਜੋਕੇ ਦੌਰ ਦੇ ਸਮਰੱਥ ਨਾਟਕਕਾਰ ਸਵਰਾਜਬੀਰ ਦੇ ਕੁੱਝ ਨਾਟਕਾਂ ਨੂੰ ਪੜ੍ਹਦਿਆਂ ਅਜਿਹਾ ਪ੍ਰਭਾਵ ਦੇਖਿਆ ਜਾ ਸਕਦਾ ਹੈ।

ਪੰਜਾਬੀ ਰੰਗਮੰਚ ਦੀ ਮੌਜੂਦਾ ਸਥਿਤੀ ਜਾਨਣ ਲਈ ਸਾਨੂੰ ਆਪਣੀ ਨਜ਼ਰ ਸਮੁੱਚੇ ਪੰਜਾਬ ਦੇ ਪਿੰਡਾਂ, ਕਸਬਿਆਂ, ਸ਼ਹਿਰਾਂ ਵੱਲ ਘੁਮਾਉਣੀ ਪਵੇਗੀ। ਅੱਜ ਪੰਜਾਬ ਅੰਦਰ ਛੋਟੇ ਵੱਡੇ 50 ਗਰੁੱਪ ਸਰਗਰਮ ਹਨ। ਬਹੁਤੇ ਗਰੁੱਪ ਮਿਸ਼ਨਰੀ ਭਾਵਨਾ ਨਾਲ ਜੁਟੇ ਹੋਏ ਹਨ, ਕੁਝ ਗਰੁੱਪ ਖੱਬੀਆਂ ਪਾਰਟੀਆਂ ਦੇ ਪ੍ਰੋਗਰਾਮਾਂ ਲਈ ਵਿਸ਼ੇਸ਼ ਤੌਰ 'ਤੇ ਤਿਆਰ ਕੀਤੇ ਗਏ ਹਨ ਜਿਹਨਾਂ 'ਚ ਕੰਮ ਕਰਦੇ ਕਲਾਕਾਰ ਵੀ ਅਕਸਰ ਪਾਰਟੀ ਵਰਕਰ ਹੁੰਦੇ ਹਨ। ਕੁਝ ਗਰੁੱਪ ਆਪਣੇ ਆਪਣੇ ਕਸਬੇ ਜਾਂ ਸ਼ਹਿਰ ਵਿਚ ਰੰਗਮੰਚ ਕਰ ਰਹੇ ਹਨ ਪਰ ਕੁਝ ਗਰੁੱਪ ਅਜਿਹੇ ਵੀ ਹਨ ਜੋ ਪਾਰਟੀਆਂ ਦੀਆਂ ਸਟੇਜਾਂ ਉਤੇ ਵੀ ਹਾਜ਼ਰੀ ਲਵਾਂਦੇ ਹਨ, ਸ਼ਹਿਰਾਂ ਦੇ ਤਕਨੀਕੀ ਪੱਖੋਂ ਬਿਹਤਰ ਆਡੀਟੋਰੀਅਮ ਵਿਚ ਵੀ ਨਾਟਕ ਖੇਡਦੇ ਹਨ ਅਤੇ ਪੰਜਾਬ ਤੋਂ ਬਾਹਰ ਦਿੱਲੀ, ਮੁੰਬਈ, ਕਲਕੱਤਾ, ਹੈਦਰਾਬਾਦ, ਭੁਪਾਲ ਆਦਿ ਸਥਾਨਾਂ ਉਤੇ ਕੌਮੀ ਪੱਧਰ ਦੇ ਰੰਗਮੰਚ ਮੇਲਿਆਂ ਦੌਰਾਨ ਵੀ ਪੰਜਾਬੀ ਰੰਗਮੰਚ ਦੀ ਪ੍ਰਤੀਨਿਧਤਾ ਕਰਦੇ ਹਨ। ਇਥੋਂ ਤਕ ਕਿ ਇੰਗਲੈਂਡ, ਫਰਾਂਸ, ਸਵਿਟਜ਼ਰਲੈਂਡ ਆਦਿ ਦੇਸ਼ਾਂ ਅੰਦਰ ਹੋਣ ਵਾਲੇ ਮਾਣਮੱਤੇ ਰੰਗਮੰਚ ਉਸਤਵਾਂ ਅੰਦਰ ਵੀ



ਪੰਜਾਬੀ ਰੰਗਮੰਚ ਆਪਣੀ ਸ਼ਾਨ-ਸ਼ੌਕਤ ਨਾਲ ਪੇਸ਼ ਹੋ ਰਿਹਾ ਹੈ। ਅਜਿਹਾ ਦੱਸਣ ਤੋਂ ਮੇਰਾ ਭਾਵ ਸਿਰਫ ਇਹ ਹੈ ਕਿ ਅੱਜ ਪੰਜਾਬੀ ਰੰਗਮੰਚ ਦਾ ਵਿਸ਼ਲੇਸ਼ਣ ਕਰਨ ਲੱਗਿਆਂ ਸਾਨੂੰ ਇਸਦੀਆਂ ਸਾਰੀਆਂ ਕਿਸਮਾਂ ਦਾ ਜਾਇਜ਼ਾ ਲੈਣਾ ਪਵੇਗਾ।

ਤੇ ਜਦੋਂ ਸਾਡੇ ਸਾਹਮਣੇ ਇਹ ਪੱਖ ਸਪਸ਼ਟ ਹੈ ਕਿ ਗਿਣਤੀ ਪੱਖੋਂ ਪੰਜਾਬੀ ਰੰਗਮੰਚ ਦੀ ਸਰਗਰਮੀ ਤੇਜ਼ੀ ਨਾਲ ਵਧ ਰਹੀ ਹੈ ਤਾਂ ਸੁਭਾਵਕ ਜਿਹੀ ਗੱਲ ਹੈ ਕਿ ਇਹਨਾਂ ਪੇਸ਼ਕਾਰੀਆਂ ਦਾ ਪੇਟ ਭਰਨ ਲਈ ਨਵੀਆਂ ਸਕ੍ਰਿਪਟਾਂ ਦੀ ਲੋੜ ਮਹਿਸੂਸ ਹੋਣ ਲੱਗੀ। ਇਸ ਲੋੜ ਨੂੰ ਪੂਰਾ ਕਰਨ ਦੀ ਸਮਰੱਥਾ ਲਾਇਬਰੇਰੀਆਂ ਦੀ ਧੂਲ ਚੱਟਦੇ ਪੁਰਾਣੇ ਨਾਟਕਾਂ ਵਿਚ ਨਹੀਂ ਸੀ ਕਿਉਂਕਿ ਉਹ ਮੌਜੂਦਾ ਸਮਾਜ ਦੀ ਦਸ਼ਾ, ਗਤੀ ਅਤੇ ਧੜਕਣ ਨਾਲ ਮੇਲ ਨਹੀਂ ਸੀ ਖਾਂਦੇ। ਅਜਿਹੀ ਹਾਲਤ ਵਿਚ ਨਵੇਂ ਨਾਟਕਕਾਰਾਂ ਦੀ ਆਮਦ ਹੋਣ ਲੱਗੀ। ਕਹਾਣੀਆਂ, ਨਾਵਲਾਂ, ਕਵਿਤਾਵਾਂ, ਨਿਬੰਧਾਂ 'ਤੇ ਆਧਾਰਤ ਨਾਟਕ ਘੜੇ ਜਾਣ ਲੱਗੇ। ਅਜਿਹੀ ਪਹਿਲ ਸ: ਗੁਰਸ਼ਰਨ ਸਿੰਘ ਨੇ ਕੀਤੀ ਅਤੇ ਉਹ ਲਗਾਤਾਰ ਪੰਜਾਬੀ ਸਾਹਿਤ ਦੇ ਵਿਭਿੰਨ ਰੂਪਾਂ ਨੂੰ ਨਾਟਕੀ ਜਾਮਾ ਪਹਿਨਾ ਰਹੇ ਹਨ। ਪਰ ਨਾਟਕੀ ਰੂਪਾਂਤਰਣ ਬਾਰੇ ਅਸੀਂ ਹਾਲੇ ਵੀ ਸਹੀ ਫੈਸਲਾ ਨਹੀਂ ਲੈ ਸਕੇ ਕਿ ਇਸਨੂੰ ਨਾਟਕ ਮੰਨਿਆ ਜਾਵੇ ਕਿ ਨਾ। ਮੈਂ ਆਪਣੇ ਨਿੱਜੀ ਤਜਰਬੇ ਵਿਚੋਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਕਿਸੇ ਸਾਹਿਤਕ ਰਚਨਾ ਦਾ ਰੂਪਾਂਤਰਨ ਵੀ ਆਪਣੇ ਆਪ ਵਿਚ ਸੰਪੂਰਨ ਨਾਟਕ ਹੁੰਦਾ ਹੈ। ਵਧੀਆ ਰੂਪਾਂਤਰਕਾਰ ਵੀ ਉਹੀ ਹੋ ਸਕਦਾ ਹੈ ਜਿਸ ਅੰਦਰ ਮੌਲਿਕ ਨਾਟਕਕਾਰੀ ਦੇ ਅੰਸ਼ ਮੌਜੂਦ ਹਨ ਜਿਵੇਂ ਅਜਮੇਰ ਸਿੰਘ ਔਲਖ, ਗੁਰਸ਼ਰਨ ਸਿੰਘ, ਆਤਮਜੀਤ, ਦਵਿੰਦਰ ਦਮਨ ਆਦਿ। ਇਵੇਂ ਹੀ ਦੂਸਰੀਆਂ ਭਾਸ਼ਾਵਾਂ ਦੇ ਨਾਟਕਾਂ ਦਾ ਪੰਜਾਬੀ ਅਨੁਵਾਦ ਵੀ ਪੰਜਾਬੀ ਰੰਗਮੰਚ ਦਾ ਹਿੱਸਾ ਰਿਹਾ ਹੈ। ਅਸਲ ਵਿਚ ਇਹ ਗੱਲ ਮਹੱਤਵਪੂਰਨ ਨਹੀਂ ਕਿ ਮੰਚ ਉਤੇ ਪੇਸ਼ ਹੋ ਰਿਹਾ ਨਾਟਕ ਅਨੁਵਾਦਤ ਹੈ, ਰੂਪਾਂਤਰਤ ਹੈ ਜਾਂ ਮੌਲਿਕ ਰਚਨਾ ਹੈ..ਮਹੱਤਵਪੂਰਨ ਤੇ ਵਿਚਾਰਨ ਵਾਲਾ ਪੱਖ ਤਾਂ ਇਹ ਹੈ ਕਿ ਚੁਣ ਗਏ ਵਿਸ਼ੇ ਨਾਲ ਹਰ ਪੱਖੋਂ ਇਨਸਾਫ ਹੋ ਰਿਹਾ ਹੈ ਜਾਂ ਨਹੀਂ। ਪੰਜਾਬੀ ਰੰਗਮੰਚ ਇਸ ਚੁਣੌਤੀ ਨੂੰ ਕਬੂਲਦਾ ਰਿਹਾ ਹੈ ਤੇ ਮੈਨੂੰ ਵਿਸ਼ਵਾਸ ਹੈ ਕਿ ਕਬੂਲਦਾ ਰਹੇਗਾ।

ਅਸਲ ਵਿਚ ਪੰਜਾਬੀ ਰੰਗਮੰਚ ਲਈ ਲੜਾਈ ਕਈ ਪੱਧਰ ਉਤੇ ਲੜਨੀ ਪੈ ਰਹੀ ਹੈ ਅਤੇ ਸਭ ਤੋਂ ਅਹਿਮ ਲੜਾਈ ਇਸਦੇ ਆਲੋਚਕਾਂ ਨਾਲ ਲੜਨੀ ਪੈਣੀ ਹੈ। ਪੰਜਾਬੀ ਨਾਟਕ ਅਤੇ ਰੰਗਮੰਚ ਬਾਰੇ ਹੁਣ ਤਕ ਜਿੰਨੀ ਵੀ ਆਲੋਚਨਾ ਹੋਈ ਹੈ, ਉਸਦਾ ਵੱਡਾ ਹਿੱਸਾ ਬਹੁਤ ਹੀ ਕੱਚੀ-ਪਿੱਲੀ ਅਤੇ ਇੱਧਰੋਂ-ਉੱਧਰੋਂ ਚੁੱਕੀ ਸਮੱਗਰੀ ਨਾਲ ਭਰਿਆ ਪਿਆ ਹੈ। ਬਹੁਤ ਘੱਟ ਕਿਸੇ ਆਲੋਚਕ ਨੇ objective ਹੋ ਕੇ ਲਿਖਣ ਦੀ ਕੋਸ਼ਿਸ਼ ਕੀਤੀ ਹੈ, ਨਹੀਂ ਤਾਂ ਹਰ ਮਾਪਦੰਡ ਆਪਣੇਂ ਆਪ ਅਨੁਸਾਰ ਢਾਲ ਕੇ ਲਿਖਿਆ ਹੈ। ਆਮ ਤੌਰ ਉਤੇ ਪੰਜਾਬੀ ਨਾਟਕ ਅਤੇ ਰੰਗਮੰਚ ਦੇ ਆਲੋਚਕ ਨੇ ਪਾਠਕ ਨੂੰ ਬੇਵਕੂਫ ਸਮਝ ਕੇ ਲਿਖਿਆ ਹੈ ਜਿਵੇਂ ਜੋ ਉਹ ਲਿਖ ਦਏਗਾ, ਉਹੀ ਪ੍ਰਵਾਨ ਹੋ ਜਾਵੇਗਾ ਤੇ ਅੰਤਮ ਸੱਚ ਬਣ ਜਾਏਗਾ। ਪੰਜਾਬੀ ਦੇ ਇਕ ਨਾਮਵਰ ਆਲੋਚਕ ਨੇ ਨਿਰਦੇਸ਼ਕਾਂ ਬਾਰੇ ਇਕ ਆਲੋਚਨਾਤਮਕ ਪੁਸਤਕ ਲਿਖੀ ਪਰ ਜਦੋਂ ਅਸਲੀਅਤ ਸਾਹਮਣੇ ਆਈ ਤਾਂ ਇਹ ਆਲੋਚਨਾ ਇਕ ਅੰਗਰੇਜ਼ੀ ਪੁਸਤਕ ਦਾ ਚਰਬਾ ਸੀ।

ਪੰਜਾਬੀ ਦਾ ਇਕ ਨਾਮਵਰ ਆਲੋਚਕ, ਜਿਸਦੀ 'ਦਿੱਬ ਦ੍ਰਿਸ਼ਟੀ' ਸਮੁੱਚੇ ਸੰਸਾਰ 'ਚ ਵਾਪਰ ਰਹੀਆਂ ਤਬਦੀਲੀਆਂ ਨੂੰ ਘੋਖਣ ਦੀ 'ਸਮਰੱਥਾ' ਰੱਖਦੀ ਹੈ, ਰੰਗਮੰਚ ਦੀ ਆਲੋਚਨਾ ਕਰਨ ਲੱਗਿਆਂ Theory of Alienation ਦੀ ਗੱਲ ਕਰਦਾ ਹੈ ਤਾਂ ਬ੍ਰੈਖਤ ਦੀ ਪੁਸਤਕ ਦੇ ਸਫ਼ਿਆਂ ਦੇ ਨੰਬਰ ਦੇ ਕੇ ਹਵਾਲਾ ਦਿੰਦਾ ਹੈ ਪਰ ਜਗਿਆਸਾ ਵੱਸ ਜਦੋਂ ਮੁੱਢਲੇ ਸ੍ਰੋਤ ਨੂੰ ਪੜ੍ਹਿਆ ਤਾਂ ਪਤਾ ਲੱਗਾ ਕਿ ਸਾਡਾ ਮਹਾਰਥੀ ਜਿਹਨਾਂ ਸਫ਼ਿਆਂ ਦੀ ਗੱਲ ਕਰਦਾ ਹੈ ਉਹਨਾਂ ਸਫ਼ਿਆਂ ਉਤੇ ਤਾਂ ਕੀ ਪੂਰੀ ਕਿਤਾਬ ਅੰਦਰ ਇਸ ਮਹਾਂ-ਆਲੋਚਕ ਵੱਲੋਂ ਕੀਤੇ ਪ੍ਰਵਚਨਾਂ ਵਰਗਾ ਕੁਝ ਨਹੀਂ ਲੱਭਦਾ। ਕਈ ਵਾਰ ਤਾਂ ਸਾਡੇ ਆਲੋਚਕਾਂ ਨੇ ਇਥੋਂ ਤਕ ਚਲਾਕੀ ਖੇਡੀ ਹੈ ਕਿ ਮੂਲ ਸ੍ਰੋਤ Prime Source ਤਕ ਕਿਸੇ ਸਿਖਿਆਰਥੀ

ਦੀ ਪਹੁੰਚ ਨੂੰ ਅਸੰਭਵ ਬਣਾਉਣ ਲਈ ਸਾਲ (ਸੰਨ) ਹੀ ਗਲਤ ਲਿਖ ਦਿੱਤਾ... ਜਾਣੀ ਜੋ 1983 'ਚ ਵਾਪਰਿਆ ਉਹ 1982 'ਚ ਵਾਪਰਦਾ ਦਿਖਾ ਦਿੱਤਾ.. ਮਾਰੀ ਜਾਓ ਮੱਥਾ ਲਾਇਬਰੇਰੀ 'ਚ ਬੈਠਕੇ ..ਫ਼ਰੋਲੀ ਜਾਓ ਰੈਫਰੈਂਸ ਪੁਸਤਕਾਂ.. ਮਸਲਾ ਇਹੀ ਕਿ ਮੂਲ ਸ੍ਰੋਤ ਤਕ ਰਸਾਈ ਹੋ ਗਈ ਤਾਂ ਕੱਚਾ ਚਿੱਠਾ ਖੁੱਲ੍ਹ ਜਾਏਗਾ ਕਿ ਤਰੱਕੀਆਂ ਪ੍ਰਾਪਤ ਕਰਨ ਲਈ, ਆਪਣੇ ਬਿਉਰੇ ਨੂੰ ਹੋਰ ਸਜਾਉਣ ਲਈ ਜੋ ਕੱਚਾ-ਪੱਕਾ ਮਸਾਲਾ ਇੱਧਰੋਂ-ਉੱਧਰੋਂ ਆਪਣੀਆਂ ਕਿਤਾਬਾਂ ਦੇ ਪੰਨਿਆਂ 'ਤੇ ਸਜਾਇਆ ਹੈ, ਉਹ ਕਿੰਨਾ ਕੁ ਪ੍ਰਮਾਣਕ Authentic ਹੈ। ਕਿਸੇ ਵਿਸ਼ੇ ਉੱਤੇ ਲਿਖਦਿਆਂ ਸਫ਼ਿਆਂ ਦੇ ਸਫ਼ੇ ਪਹਿਲਾਂ ਲਿਖੀ ਕਿਤਾਬ 'ਚੋਂ ਚੁੱਕ ਲੈਣੇ ਤਾਂ ਸਿਰਫ ਰੰਗਮੰਚ ਆਲੋਚਨਾ 'ਚ ਹੀ ਨਹੀਂ ਬਲਕਿ ਸਮੁੱਚੀ ਸਾਹਿਤ-ਆਲੋਚਨਾ ਅੰਦਰ ਆਮ ਸੁਭਾਵਕ ਜਿਹਾ ਵਰਤਾਰਾ ਬਣ ਗਿਆ ਹੈ।

ਕਿਸੇ ਪੰਜਾਬੀ ਨਾਟਕ ਜਾਂ ਪੇਸ਼ਕਾਰੀ ਬਾਰੇ ਨਿਰਣਾ ਦੇਣ ਲੱਗਿਆਂ ਆਲੋਚਕ ਦੀ ਤਿੱਖੀ ਦ੍ਰਿਸ਼ਟੀ ਰੂਸ, ਜਰਮਨ, ਇੰਗਲੈਂਡ, ਯੂਨਾਨ, ਅਮਰੀਕਾ ਦੇ ਗੇੜੇ ਮਾਰਨ ਲੱਗਦੀ ਹੈ। ਸਾਡਾ ਜ਼ਿੰਦਗੀ ਜਿਊਣ ਦਾ ਢੰਗ ਵੱਖਰਾ, ਬੋਲੀ ਵੱਖਰੀ, ਸਮਾਜ ਦਾ ਢਾਂਚਾ structure ਵੱਖਰਾ, ਇਵੇਂ ਹੀ ਨਾਟਕ ਦਾ ਪ੍ਰਗਟਾਅ expression ਉਹਨਾਂ ਨਾਲੋਂ ਵੱਖਰਾ...ਫੇਰ ਇਸਦੀ ਤੁਲਨਾ ਉਸੇ ਮੀਟਰ ਨਾਲ ਕਿਵੇਂ ਹੋ ਸਕਦੀ ਹੈ। ਪੰਜਾਬੀ ਰੰਗਮੰਚ ਦੇ ਆਲੋਚਕ ਨੂੰ ਆਪਣੀ ਮਿੱਟੀ ਉਤੇ ਪੈਰ ਟਿਕਾ ਕੇ ਆਲੋਚਨਾ ਕਰਨੀ ਪਏਗੀ ਤਾਂ ਹੀ ਸਾਰਥਕ ਸੰਦੇਸ਼ ਪਹੁੰਚੇਗਾ। ਇਸਤੋਂ ਵੱਡੀ ਗੱਲ ਕੀ ਹੋ ਸਕਦੀ ਹੈ ਕਿ ਪੰਜਾਬੀ ਰੰਗਮੰਚ ਬਾਰੇ ਨਿਰਣੇ ਦੇਣ ਵਾਲੇ ਤਥਾਕਥਿਤ ਆਲੋਚਕ ਇਸਨੂੰ professional ਜਾਣੀ ਪੇਸ਼ਾਵਰ ਮੰਨਣ ਤੋਂ ਵੀ ਇਨਕਾਰੀ ਹਨ। ਮੰਨਿਆ ਕਿ ਪੰਜਾਬੀ ਰੰਗਮੰਚ ਵਪਾਰਕ (commercial) ਨਹੀਂ ਪਰ ਇਸਦੇ ਪੇਸ਼ਾਵਰਾਨਾ (pofessional) ਹੋਣ ਦੀ ਸੱਚਾਈ ਜਿੰਨੀ ਛੇਤੀ ਮੰਨ ਲਈਏ, ਉਨਾ ਹੀ ਠੀਕ ਹੋਵੇਗਾ। ਰੰਗਮੰਚ ਦੇ ਚਾਰ ਥੰਮ੍ਹ ਹਨ-ਨਾਟਕਕਾਰ, ਨਿਰਦੇਸ਼ਕ, ਅਦਾਕਾਰ ਅਤੇ ਦਰਸ਼ਕ। ਅਗਰ ਕੋਈ ਪੇਸ਼ਕਾਰੀ, ਕੋਈ ਗਰੁੱਪ ਇਹਨਾਂ ਚਾਰਾਂ ਦਾ ਖ਼ੂਬਸੂਰਤ ਸੁਮੇਲ ਸਿਰਜਦਾ ਹੈ ਤਾਂ ਇਸਨੂੰ ਪੇਸ਼ਾਵਰ ਪਹੁੰਚ (professional approach) ਨਹੀਂ ਕਹਾਂਗੇ ਤਾਂ ਕੀ ਕਹਾਂਗੇ।

ਆਲੋਚਨਾ ਦੇ ਪ੍ਰਸੰਗ ਵਿਚ ਸਿਰਫ਼ ਇਕ ਨਾਟਕਕਾਰ ਦੀ ਉਦਾਹਰਣ ਰਾਹੀਂ ਆਪਣੀ ਗੱਲ ਸਪਸ਼ਟ ਕਰਨੀ ਚਾਹਾਂਗਾ...ਉਹ ਨਾਟਕਕਾਰ ਹੈ ਗੁਰਸ਼ਰਨ ਸਿੰਘ। ਸਾਡੇ ਇਸ ਅਜ਼ੀਮ ਨਾਟਕਕਾਰ ਬਾਰੇ ਪੰਜਾਬੀ ਆਲੋਚਕਾਂ ਨੇ ਜਿੰਨਾ ਭੰਬਲਭੂਸਾ ਖੜ੍ਹਾ ਕੀਤਾ ਹੈ, ਉਨਾ ਸ਼ਾਇਦ ਹੀ ਕਿਸੇ ਹੋਰ ਦੇ ਹਿੱਸੇ ਆਇਆ ਹੋਵੇ। ਪੰਜਾਬੀ ਦਾ ਇਕ ਨਾਟਕਕਾਰ ਅਤੇ 'ਆਲੋਚਕ' ਜਦੋਂ ਭਾਅ ਜੀ ਗੁਰਸ਼ਰਨ ਸਿੰਘ ਦੇ ਨਾਟਕ ਨੂੰ 'ਬਾਂਦਰੀ ਤਮਾਸ਼ਾ' ਕਹਿੰਦਾ ਹੈ, ਤਾਂ ਇਹ ਸਮਝਣ ਲੱਗਿਆਂ ਦੇਰ ਨਹੀਂ ਲਗਦੀ ਕਿ ਅਸਲ ਵਿਚ ਉਹ ਇਸ ਆਲੋਚਨਾ ਦੀ ਆੜ ਵਿਚ ਆਪਣੀ ਨਾਟ-ਵਿਧਾ ਨੂੰ ਮਹਾਨਤਮ ਗਰਦਾਨਣ ਦੀ ਕੋਸ਼ਿਸ਼ ਕਰ ਰਿਹਾ ਹੈ। ਕੋਈ ਆਲੋਚਕ ਗੁਰਸ਼ਰਨ ਸਿੰਘ ਦੀ ਤੁਲਨਾ ਬ੍ਰੈਖ਼ਤ ਨਾਲ,ਕੋਈ ਸ਼ੈਕਸਪੀਅਰ ਨਾਲ, ਕੋਈ ਬਰਨਾਰਡ ਸ਼ਾਅ ਨਾਲ ਤੇ ਕੋਈ-ਕੋਈ ਬਾਦਲ ਸਿਰਕਾਰ ਨਾਲ ਕਰਦਾ ਹੈ ਤਾਂ ਬਹੁਤ ਤਕਲੀਫ ਹੁੰਦੀ ਹੈ। ਜੇ ਸਬੱਬੀ ਤੁਹਾਨੂੰ ਆਲੋਚਨਾਤਮਕ ਦ੍ਰਿਸ਼ਟੀ ਮਿਲੀ ਹੈ ਤਾਂ ਕਿਰਪਾ ਕਰਕੇ ਇਹ ਸਮਝਣ ਦੀ ਕੋਸ਼ਿਸ਼ ਕਰੋ ਕਿ ਗੁਰਸ਼ਰਨ ਸਿੰਘ ਤਾਂ ਆਪਣੇ ਆਪ ਵਿਚ ਇਕ ਵਰਤਾਰਾ phenomenon ਹੈ, ਆਪਣੇ ਆਪ ਵਿਚ ਇਕ ਸ਼ੈਲੀ ਹੈ, ਉਸ ਦਾ ਨਾਟਕ ਕਿਸੇ ਹੋਰ ਨਾਟਕ ਨਾਲ ਮੇਲ ਨਹੀਂ ਖਾਂਦਾ, ਉਸ ਦਾ ਰੰਗਮੰਚ-ਸੰਸਾਰ ਕਿਸੇ ਹੋਰ ਵਰਗਾ ਨਹੀਂ ਸਿਰਫ ਗੁਰਸ਼ਰਨ ਸਿੰਘ ਵਰਗਾ ਹੈ। ਸਾਡੇ ਸਮਿਆਂ ਵਿਚ ਪੰਜਾਬੀ ਰੰਗਮੰਚ ਅਤੇ ਨਾਟਕ ਨੇ ਗੁਰਸ਼ਰਨ ਸਿੰਘ ਦੇ ਰੂਪ ਵਿਚ ਇਸ ਤਰ੍ਹਾਂ ਦੀ ਇਤਿਹਾਸਕ ਪ੍ਰਾਪਤੀ ਕੀਤੀ ਹੋਵੇ ਤੇ ਸਾਡਾ ਆਲੋਚਕ ਇਸ ਸਮੁੱਚੇ ਵਰਤਾਰੇ ਨੂੰ ਕੋਈ ਨਾਮ ਨਾ ਦੇ ਪਾਵੇ, ਇਸ ਦੀ ਪਰਿਭਾਸ਼ਾ ਨਾ ਦੇ ਸਕੇ ਤਾਂ ਸਾਨੂੰ ਬੁੱਕਲ 'ਚ ਮੂੰਹ ਦੇ ਕੇ ਅੰਦਰ ਝਾਤ ਮਾਰਨ ਦੀ ਲੋੜ ਹੈ ਕਿ ਕਿਤੇ ਸਾਡੇ



ਅੰਦਰੋਂ ਬਾਹਰਮੁਖਤਾ objectivity ਮਰ ਤਾਂ ਨਹੀਂ ਗਈ। ਗੁਰਸ਼ਰਨ ਸਿੰਘ ਤੋਂ ਇਲਾਵਾ ਸਮੁੱਚੇ ਪੰਜਾਬੀ ਨਾਟਕ ਅਤੇ ਰੰਗਮੰਚ ਨਾਲ ਵੀ ਇਹ ਭਾਣਾ ਵਾਪਰਿਆ ਹੈ।

ਅਜਿਹਾ ਨਹੀਂ ਕਿ ਪੰਜਾਬੀ ਰੰਗਮੰਚ ਅਤੇ ਨਾਟਕ ਆਪਣੇ ਬਾਰੇ ਕੋਈ ਭਰਮ ਪਾਲੀ ਬੈਠਾ ਹੈ, ਆਪਣੀਆਂ ਕਮੀਆਂ ਪੇਸ਼ੀਆਂ ਬਾਰੇ ਕਈ ਪੱਧਰ ਉਤੇ ਇਹ ਚੇਤੰਨ ਹੈ, ਕਈ ਪੱਧਰ ਉਤੇ ਅਵੇਸਲਾ ਵੀ ਹੈ। ਪੰਜਾਬੀ ਵਿਚ ਨਾਟਕ ਲਿਖਣ ਵਾਲੇ ਨਵੇਂ ਨਾਟਕਕਾਰਾਂ ਦੀ ਬਾਕੀ ਸਾਹਿਤ ਪ੍ਰਤੀ ਪਹੁੰਚ ਕਿਵੇਂ ਦੀ ਹੈ, ਇਸ ਬਾਰੇ ਸੋਚਣਾ ਬਣਦਾ ਹੈ। ਸਮੇਂ ਦੇ ਹਾਣ ਦਾ ਬਣਨ ਲਈ ਅਸੀਂ ਆਪਣੇ ਆਲੇ-ਦੁਆਲੇ ਵਾਪਰਦੀਆਂ ਰਾਜਨੀਤਿਕ, ਆਰਥਿਕ, ਧਾਰਮਿਕ ਅਤੇ ਸਮਾਜਕ ਤਬਦੀਲੀਆਂ ਬਾਰੇ ਕਿੰਨੇ ਕੁ ਚੇਤੰਨ ਹਾਂ, ਇਸ ਸਵਾਲ ਦੇ ਰੂਬਰੂ ਵੀ ਸਾਨੂੰ ਹੋਣਾ ਪਵੇਗਾ। ਅੱਜ ਜਦੋਂ ਫਿਲਮਾਂ ਅਤੇ ਟੀ.ਵੀ. ਨੇ ਦ੍ਰਿਸ਼ ਬਦਲਣ ਦਾ ਸਮਾਂ ਬਹੁਤ ਘਟਾ ਦਿੱਤਾ ਹੈ ਅਤੇ ਦਰਸ਼ਕ ਉਸ ਨੂੰ ਤੇਜ਼ੀ ਨਾਲ ਆਪਣੇ ਅੰਦਰ ਆਤਮਸਾਤ ਕਰ ਰਿਹਾ ਹੈ ਤਾਂ ਅਸੀਂ ਨਵੀਆਂ ਤਕਨੀਕਾਂ, ਕਲਪਨਾਵਾਂ ਨਾਲ ਆਪਣੇ ਰੰਗਮੰਚ ਨੂੰ ਵਧੇਰੇ ਸਜੀਵ ਬਣਾਉਣ ਲਈ ਕਿੰਨੇ ਕੁ ਯਤਨਸ਼ੀਲ ਹਾਂ, ਅਜਿਹੀ ਵਿਚਾਰ ਚਰਚਾ ਕਰਨੀ ਵੀ ਜ਼ਰੂਰੀ ਹੈ। ਸਾਹਿਤ ਪੜ੍ਹਾਉਣ ਵਾਲਾ ਅਧਿਆਪਕ ਆਪਣੇ ਆਪਨੂੰ ਅਪਡੇਟ update ਰੱਖਣ ਲਈ ਲਗਾਤਾਰ ਰੀਸਰਚ ਕਰਦਾ ਹੈ, ਕਾਮਯਾਬ ਸਰਜਨ ਨਵੀਆਂ ਨਵੀਆਂ ਤਕਨੀਕਾਂ ਸਿੱਖਦਾ ਹੈ ਤਾਂ ਕਿ ਉਸਦੇ ਮਰੀਜ਼ ਨੂੰ ਤਕਲੀਫ ਘੱਟ ਹੋਵੇ ਤੇ ਨਤੀਜਾ ਪਾਸ ਹੋਵੇ। ਇਵੇਂ ਹੀ ਪੰਜਾਬੀ ਨਾਟਕਕਾਰ, ਨਿਰਦੇਸ਼ਕ ਅਤੇ ਰੰਗਕਰਮੀ ਨੂੰ ਹਮੇਸ਼ਾ ਆਪਣੇ ਵਿਸ਼ੇ ਬਾਰੇ ਲਗਾਤਾਰ ਰਿਸਰਚ ਕਰਦੇ ਰਹਿਣਾ ਲਾਜ਼ਮੀ ਹੈ।

ਪੰਜਾਬੀ ਰੰਗਕਰਮੀਆਂ ਦੀ ਪੜ੍ਹਨ ਪੱਖੋਂ ਅਣਗਹਿਲੀ ਸਭ ਤੋਂ ਖ਼ਤਰਨਾਕ ਪਹਿਲੂ ਹੈ। ਇਕ ਕਵੀ ਅਗਰ ਸੰਸਾਰ ਪੱਧਰ 'ਤੇ ਰਚੀ ਜਾ ਰਹੀ ਕਵਿਤਾ ਬਾਰੇ ਜਾਣਕਾਰੀ ਰਖਦਾ ਹੋਵੇ (ਕਹਾਣੀ, ਨਾਵਲ, ਨਾਟਕ ਬਾਰੇ ਨਹੀਂ) ਤਾਂ ਹੋ ਸਕਦੈ ਕਿ ਉਸਦਾ ਗੁਜ਼ਾਰਾ ਹੋ ਜਾਏ ਪਰ ਰੰਗਮੰਚ ਨਾਲ ਗੂੜ੍ਹਾ ਸੰਬੰਧ ਸਿਰਜਣ ਦੀ ਇੱਛਾ ਰੱਖਣ ਵਾਲੇ ਵਿਅਕਤੀ ਨੂੰ ਕਵਿਤਾ, ਗੀਤ, ਕਹਾਣੀ, ਨਾਵਲ, ਨ੍ਰਿਤ, ਸੰਗੀਤ, ਨਿਬੰਧ ਆਦਿ ਵਿਭਿੰਨ ਰੂਪਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਹਾਸਲ ਕਰਨ ਦੀ ਲਗਨ ਹੋਣੀ ਚਾਹੀਦੀ ਹੈ। ਸਮੇਂ ਦੀ ਪੈੜ ਨਾਲ ਪੈੜ ਮਿਲਾ ਕੇ ਚੱਲਣ ਲਈ ਰੰਗਕਰਮੀ ਨੂੰ ਆਪਣੀ ਨੀਝ ਸ਼ਕਤੀ Observation Power ਤੇਜ਼ ਕਰਨੀ ਪਵੇਗੀ। ਰੰਗਮੰਚ ਨਿਰਦੇਸ਼ਨਾਂ ਦੇ ਖੇਤਰ 'ਚ ਬਹੁਤ ਸਾਰੇ ਪ੍ਰਬੰਧਕ ਕਿਸਮ ਦੇ ਨਿਰਦੇਸ਼ਕਾਂ ਦੀ ਘੁਸਪੈਠ ਵੀ ਖ਼ਤਰਨਾਕ ਹੈ। ਅਜਿਹੇ 'ਪ੍ਰਬੰਧਕੀ ਨਿਰਦੇਸ਼ਕ' ਰੰਗਮੰਚ ਨੂੰ ਬਹੁਤ ਹਲਕੇ ਪੱਧਰ 'ਤੇ ਲੈ ਜਾਂਦੇ ਹਨ ਜਦੋਂ ਇਹ ਕਹਿੰਦੇ ਹਨ ਕਿ ਪੰਜਾਬੀ ਰੰਗਮੰਚ ਵਿਚ ਤਾਂ ਇਵੇਂ ਹੀ ਹੁੰਦਾ ਹੈ। ਇਹ ਕਹਿਕੇ ਉਹ ਆਪਣੇ ਆਲੇ-ਦੁਆਲੇ ਦਾ ਇਕ 'ਸੁਰਕਸ਼ਾ-ਕਵੱਚ' ਸਿਰਜ ਲੈਂਦੇ ਹਨ ਪਰ ਰੰਗਮੰਚ ਦੇ ਅਤਿ ਮਹੱਤਵਪੂਰਨ ਥੰਮ ਜਾਣੀ ਦਰਸ਼ਕ ਦੇ ਸੁਹਜ-ਸਵਾਦ ਨੂੰ ਗ਼ਲਤ ਦਿਸ਼ਾ ਵੱਲ ਲੈ ਜਾਣ ਦਾ ਅਪਰਾਧ ਕਰ ਰਹੇ ਹੁੰਦੇ ਹਨ। ਅਗਰ ਪੰਜਾਬੀ ਨਾਟਕ ਅਤੇ ਰੰਗਮੰਚ ਨੇ ਇਸਦੇ ਆਲੋਚਕ ਨੂੰ ਸਿੱਧੀ ਚੁਣੌਤੀ ਲਈ ਵੰਗਾਰਨਾ ਹੈ ਤਾਂ ਆਪਣੀਆਂ ਕਮੀਆਂ ਨੂੰ ਲਗਾਤਾਰ ਸਮਝਣ ਅਤੇ ਦੂਰ ਕਰਨ ਦੇ ਅਭਿਆਸ ਵਿਚ ਪੈਣਾ ਲਾਜ਼ਮੀ ਹੈ।

ਅੰਤ ਵਿਚ ਇਸ ਚਰਚਾ ਨੂੰ ਸਮੇਟਦਿਆਂ ਇਹ ਕਹਿਣਾ ਬਣਦਾ ਹੈ ਕਿ ਪੰਜਾਬੀ ਨਾਟਕ, ਰੰਗਮੰਚ ਨੂੰ ਸਮੱਸਿਆਵਾਂ ਨਾਲ ਜੂਝਣਾ ਪੈ ਰਿਹਾ ਹੈ ਪਰ ਇਸ ਦੀ ਸਥਿਤੀ ਨਿਰਾਸ਼ਾਜਨਕ ਬਿਲਕੁਲ ਨਹੀਂ। ਲੋਕੀਂ ਆਪਣੇ ਪੈਰਾਂ ਦੀ ਮੈਲ ਛੁਪਾਉਣ ਲਈ ਜੁਰਾਬਾਂ ਪਾ ਕੇ ਰੱਖਦੇ ਹਨ ਅਤੇ ਅਸੀਂ ਰੰਗਕਰਮੀ ਉਹਨਾਂ ਜੁਰਾਬਾਂ ਨੂੰ ਉਤਾਰ ਕੇ ਅੰਦਰ ਛੁਪਿਆ ਗੰਦ ਸਾਹਮਣੇ ਲਿਆਂਦੇ ਹਾਂ...ਫਿਰ ਇੰਨੀ ਵੱਡੀ ਗੁਸਤਾਖੀ ਦੀ ਸਜ਼ਾ ਤਾਂ ਮਿਲੇਗੀ ਹੀ! ❑❑

[ਐੱਫ 4465, ਸੈਕਟਰ-68, ਮੁਹਾਲੀ]

# ਲਾਲ ਸਿੰਘ ਦੀ ਕਥਾ ਦਾ ਸੁਹਜ-ਸ਼ਾਸਤਰ

**ਚੰਦਰ ਮੋਹਨ**

ਪੰਜਾਬੀ ਕਹਾਣੀ ਦੇ ਰਚਣਈ ਇਤਿਹਾਸ ਵਿਚ ਲਾਲ ਸਿੰਘ ਦਾ ਨਾਉਂ ਨਵੀਂ ਪੀਹੜੀ ਦੇ ਕਥਾਕਾਰਾਂ ਵਿਚ ਗਿਣਿਆ ਜਾਂਦਾ ਹੈ। ਨਵੀਂ ਪੀਹੜੀ ਤੋਂ ਮੁਰਾਦ ਉਸ ਪੀਹੜੀ ਤੋਂ ਹੈ ਜਿਸਦੀ ਆਮਦ ਨਾਲ ਕਹਾਣੀ ਦੀ ਵਿਧਾ, ਵਿਸ਼ੇ-ਵਸਤੂ ਤੇ ਸ਼ੈਲੀ ਪੱਖੋਂ ਕੁਝ ਨਵਾਂ ਸਿਰਜਿਆ ਜਾਣ ਲੱਗ ਪਵੇ ਅਤੇ ਜਿਸ ਸਦਕਾ ਕਹਾਣੀ ਦੇ ਸੁਹਜ-ਸ਼ਾਸਤਰੀ ਸੰਦਰਭਾਂ ਵਿਚ ਤਬਦੀਲੀ ਵਿਆਪ ਜਾਵੇ। ਇਹ ਗੱਲ ਨਵੀਂ ਰਚੀ ਜਾ ਰਹੀ ਪੰਜਾਬੀ ਕਹਾਣੀ ਉਤੇ ਲਾਗੂ ਹੁੰਦੀ ਹੈ, ਕਿਉਂਜੁ, ਨਵੇਂ ਪੰਜਾਬੀ ਕਥਾਕਾਰਾਂ ਨੇ ਕਹਾਣੀ ਰਚਣ ਲਈ ਵਿਸ਼ੇ-ਵਸਤੂ ਦੀ ਚੋਣ ਪੱਖੋਂ ਜਿਹੜੀ ਤਬਦੀਲੀ ਲਿਆਂਦੀ ਹੈ ਉਸ ਤੋਂ ਪੰਜਾਬੀ ਕਹਾਣੀ ਦੇ ਸੁਹਜ-ਸ਼ਾਸਤਰੀ ਸੰਦਰਭਾਂ ਵਿਚ ਵੀ ਤਬਦੀਲੀ ਵਾਪਰ ਜਾਣ ਦੇ ਸੰਕੇਤ ਮਿਲਦੇ ਹਨ।

ਹੱਥਲੇ ਨਿਬੰਧ ਵਿਚ ਅਜਿਹੇ ਸੰਕੇਤ ਦੀ ਪਛਾਣ, ਲਾਲ ਸਿੰਘ ਦੀ ਕਥਾ ਦੇ ਸੁਹਜ-ਸ਼ਾਸਤਰ ਨੂੰ ਉਸਾਰ ਕੇ ਕੀਤੀ ਗਈ ਹੈ। ਇੱਥੇ ਇਹ ਕਹਿਣਾ ਵੀ ਮੁਨਾਸਬ ਹੋਵੇਗਾ ਕਿ ਕਥਾ ਦੇ ਸੁਹਜ-ਸ਼ਾਸਤਰ ਦਾ ਨੇੜਲਾ ਸੰਬੰਧ ਜਿੱਥੇ ਕਹਾਣੀ ਦੇ ਸ਼ਿਲਪ-ਵਿਧਾਨ ਨਾਲ ਹੁੰਦਾ ਹੈ ਉੱਥੇ ਸ਼ਿਲਪ-ਵਿਧਾਨ ਵਿਚੋਂ ਉਘੜਦੀ ਕਥਾਕਾਰ ਦੀ ਵਿਚਾਰਧਾਰਕ ਪਹੁੰਚ ਦਾ ਮੁੱਦਾ ਵੀ ਇਸੇ ਵਿਚ ਸ਼ਾਮਲ ਹੈ।

ਲਾਲ ਸਿੰਘ ਮਾਰਕਸਵਾਦੀ ਵਿਚਾਰਧਾਰਾ ਨਾਲ ਜੁੜਿਆ ਹੋਣ ਕਰਕੇ ਬੁਨਿਆਦੀ ਤੌਰ ਉੱਤੇ ਵਿਚਾਰਧਾਰਕ ਪ੍ਰਤੀਬੱਧਤਾ ਵਾਲਾ ਕਥਾਕਾਰ ਹੈ। ਉਸ ਦੀ ਕਹਾਣੀ ਦੀ ਬਣਤਰ ਨੂੰ ਸਮਝਣਾ ਉਨ੍ਹਾਂ ਸਥਿਤੀਆਂ ਨੂੰ ਵੀ ਸਮਝਣਾ ਹੈ ਜਿਨ੍ਹਾਂ ਕਾਰਨ ਇਹ ਪੈਦਾ ਹੁੰਦੀ ਹੈ। ਲਾਲ ਸਿੰਘ ਐਸਾ ਕਹਾਣੀਕਾਰ ਹੈ ਜਿਹੜਾ ਕਹਾਣੀ ਦੀ ਵਿਧਾ ਨੂੰ ਗਣਿਤ-ਸ਼ਾਸਤਰੀ ਵਾਂਗ ਸਮਝਣ ਦਾ ਨਿਵੇਕਲਾ ਸੁਹਜ-ਸ਼ਾਸਤਰ ਘੜਦਾ ਹੈ ਅਤੇ ਇਸ ਰਾਹੀਂ ਸਮਾਜਕ ਪਰਿਸਥਿਤੀਆਂ ਨੂੰ ਸਮਝਣ ਦਾ ਪ੍ਰਯਾਸ ਕਰਦਾ ਹੈ। ਇਸ ਲਈ ਉਸਦੀ ਕਹਾਣੀ ਦੀ ਬਣਤਰ ਗਣਿਤ ਦੇ ਸਵਾਲ ਦੀ ਬਣਤਰ ਵਰਗੀ ਹੈ। ਅਜਿਹੀ ਬਣਤਰ ਜਿੱਥੇ ਲਾਲ ਸਿੰਘ ਦੀ ਕਹਾਣੀ ਦੀ ਨਿਵੇਕਲੀ ਪਛਾਣ ਬਣਦੀ ਹੈ ਉਥੇ ਇਹ ਪੰਜਾਬੀ ਕਥਾ ਦੇ ਸੁਹਜ-ਸ਼ਾਸਤਰੀ ਖੇਤਰ ਵਿਚ ਨਿਵੇਕਲੇਪਨ ਦਾ ਸੰਕੇਤ ਵੀ ਬਣੀ ਹੈ। ਇਸ ਵਿਚਾਰ ਨੂੰ ਸਪਸ਼ਟ ਕਰਨ ਲਈ ਉਸ ਦੀਆਂ ਦੋ ਕਹਾਣੀਆਂ ਦਾ ਅਧਿਐਨ-ਵਿਸ਼ਲੇਸ਼ਣ ਪ੍ਰਸਤੁਤ ਕੀਤਾ ਜਾਂਦਾ ਹੈ।

ਪਹਿਲਾਂ 'ਧੁੱਪ-ਛਾਂ' ਕਹਾਣੀ ਦੀ ਬਣਤਰ ਲੈਂਦੇ ਹਾਂ। ਇਸ ਕਹਾਣੀ ਦੇ ਅੰਤ ਵਿਚ 'ਮੈਂ' ਪਾਤਰ ਪੰਜ ਪਾਤਰਾਂ ਦੀ 'ਬੱਝੀ ਗੰਢ' ਵੇਖਦਾ ਹੈ। ਪੰਜ ਪਾਤਰ ਹਨ: 'ਮੈਂ' ਪਾਤਰ ਦੀ ਪਤਨੀ ਹਰਜੀਤ, ਉਸਦੀ ਮਾਲਕ-ਮਕਾਨ ਲੱਛਮੀ, ਉਸਦਾ ਪੁੱਤਰ ਪਿੰਕੀ, ਉਸਦਾ ਬਾਪੂ ਈਸ਼ਰ ਸਿੰਘ ਵਾਲੀਆ ਅਤੇ ਉਸਦਾ ਚਾਚਾ ਹੁਸਨ ਲਾਲ। ਇਨ੍ਹਾਂ ਪੰਜਾਂ ਪਾਤਰਾਂ ਦੀ 'ਬੱਝੀ ਗੰਢ' ਨੂੰ ਕਹਾਣੀਕਾਰ ਨੇ 'ਮੈਂ' ਪਾਤਰ ਦੀਆਂ ਅੱਖਾਂ ਸਾਹਵੇਂ ਸਾਕਾਰ ਕਰਵਾਇਆ ਹੈ। 'ਮੈਂ' ਪਾਤਰ ਦੇ ਪੁੱਤਰ ਦਾ ਬਾਹਰੋਂ ਦੌੜ ਕੇ ਘਰ ਆਉਣਾ, ਉਸਦਾ ਆਪਣੀ ਆਂਟੀ ਅਰਥਾਤ ਲੱਛਮੀ ਦੀਆਂ ਲੱਤਾਂ ਨੂੰ ਚਿੰਮੜ ਜਾਣਾ ਅਤੇ ਉਸ ਕੋਲੋਂ ਆਪਣੀ ਮਾਂ ਤੇ ਆਂਟੀ ਦੇ ਚਿਹਰਿਆਂ ਦੀ ਪਛਾਣ ਨਾ ਕਰ ਸਕਣ ਦਾ ਦ੍ਰਿਸ਼-ਚਿਤਰਣ ਹੈ। ਇਸ ਦ੍ਰਿਸ਼-ਚਿਤਰਣ ਵਿਚਲਾ ਨਜ਼ਾਰਾ ਵੇਖ ਕੇ 'ਮੈਂ' ਪਾਤਰ ਆਪਣੀ ਮਾਨਸਿਕ ਚਿੰਤਾ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸਨੂੰ ਜਾਪਦਾ ਹੈ ਜਿਵੇਂ ਉਸਦੀ ਪਤਨੀ 'ਹਰਜੀਤ' ਦੇ ਮੋਢੇ ਉਤੇ ਟਿਕਿਆ ਉਸਦੀ ਮਕਾਨ ਮਾਲਕਣ ਲੱਛਮੀ ਦਾ ਇਕ ਹੱਥ (ਦੇਸ਼ ਭਗਤੀ ਦੀ ਪਰੰਪਰਾ) ਉਸਦੇ ਬਾਪੂ ਈਸ਼ਰ ਸਿੰਘ ਵਾਲੀਆ ਦਾ ਹੋਵੇ ਅਤੇ ਉਸਦੇ ਪੁੱਤਰ ਪਿੰਕੀ ਦੁਆਲੇ ਵਗਲਿਆ ਦੂਜਾ ਹੱਥ (ਮਾਰਕਸੀ ਦਰਸ਼ਨ ਪਰੰਪਰਾ) ਉਸਦੇ ਚਾਚੇ ਹੁਸਨ ਲਾਲ ਦਾ ਹੋਵੇ। ਇਨ੍ਹਾਂ ਹੱਥਾਂ ਦੇ ਦ੍ਰਿਸ਼ ਚਿਤਰਨ ਰਾਹੀਂ 'ਮੈਂ' ਪਾਤਰ ਨੂੰ ਉਸਦੇ ਆਪੇ ਅਤੇ ਆਪਣੇ ਵਿਰਸੇ ਦੀ ਪਛਾਣ ਹੁੰਦੀ ਹੈ। ਇਹ ਪਛਾਣ ਹੀ ਉਸਨੂੰ ਦਹਿਸ਼ਤਗਰਦੀ ਦੇ ਮਾਹੌਲ ਵਿਚ ਦਹਿਸ਼ਤਗਰਦਾਂ ਕੋਲੋਂ ਮਿਲੇ 'ਧਮਕੀ ਪੱਤਰ' ਤੋਂ ਜਿੱਥੇ ਡਰਨੋਂ ਬਚਾਉਂਦੀ ਹੈ ਉੱਥੇ ਉਸਨੂੰ ਮਾਨਸਿਕ ਤੌਰ ਉਤੇ ਅਜਿਹੇ ਮਾਹੌਲ ਵਿਰੁੱਧ ਲੜਨਾ ਵੀ ਸਿਖਾਉਂਦੀ ਹੈ। ਕਹਾਣੀ ਦੇ ਆਦਿ ਤੋਂ ਅੰਤ ਤਕ ਦਹਿਸ਼ਤਗਰਦਾਂ ਦਾ 'ਧਮਕੀ ਪੱਤਰ' ਇਸ ਕਹਾਣੀ ਦੀ ਵਿਧੀ ਵਜੋਂ ਕਾਰਜ ਕਰਦਾ ਹੈ। ਕਿਉਂ ਜੁ,



ਇਸੇ 'ਧਮਕੀ ਪੱਤਰ' ਦੇ ਆਧਾਰ ਉਤੇ ਹੀ ਸਮੁੱਚੀ ਕਹਾਣੀ ਦੀ ਬਣਤਰ ਨੂੰ ਉਸਾਰਿਆ ਗਿਆ ਹੈ। 'ਧਮਕੀ ਪੱਤਰ' ਰਾਹੀਂ 'ਮੈਂ' ਪਾਤਰ ਜਿਸ ਪਿੰਡ ਨਾਲ ਆਪਣਾ ਜਨਮ-ਜਾਤ ਸੰਬੰਧ ਜੋੜਦਾ ਹੈ ਉਹ ਪਿੰਡ ਉਸਨੂੰ ਦੋ ਭਰਾਵਾਂ ਦੀ ਜਾਗੀਰ ਜਾਪਦੀ ਹੈ। ਦੋਵੇਂ ਢਾਈ ਢਾਈ ਸੌ ਏਕੜ ਪੈਲੀ ਦੇ ਮਾਲਕ ਹਨ। ਦੋਵੇਂ-ਵੱਡਾ ਜੈ ਸਿੰਘ ਤੇ ਛੋਟਾ ਗੁਰਨਾਮ ਸਿੰਘ ਆਪਣੇ ਨਾਵਾਂ ਪਿੱਛੇ 'ਸੰਘਾ' ਅਤੇ 'ਸਿੰਘਪੁਰੀ' ਲਾਉਂਦੇ ਹਨ। ਦੋਵੇਂ ਭਰਾ ਖੇਤੀਬਾੜੀ ਨਾਲ ਸੰਬੰਧਤ ਹਨ। ਵੱਡੇ ਦੇ ਇੱਕੋ ਇਕ ਜਸਵਿੰਦਰ ਸਿੰਘ ਨਾਂ ਦਾ ਪੁੱਤਰ ਹੈ। ਜਦਕਿ ਛੋਟੇ ਭਰਾ ਦੇ ਚਾਰ ਪੁੱਤਰ ਹਨ। ਜੈ ਸਿੰਘ ਅਤੇ ਉਸਦਾ ਪੁੱਤਰ 'ਮੈਂ' ਪਾਤਰ ਵਾਂਗ ਹੀ ਪੰਜਾਬ ਦੇ ਮਾੜੇ ਮਾਹੌਲ ਕਾਰਨ 'ਧਮਕੀ ਪੱਤਰ' ਮਿਲਣ ਕਰਕੇ ਸ਼ਹਿਰ ਜਾ ਵਸਦੇ ਹਨ। ਕਹਾਣੀ ਪੜ੍ਹਦਿਆਂ ਲਗਦੈ...ਕਹਾਣੀਕਾਰ ਦੂਸਰੀ ਧਿਰ ਬਣਕੇ ਵਿਚਰਿਆ ਹੈ। ਪਹਿਲੀ ਧਿਰ, ਜੈ ਸਿੰਘ ਵਰਗੇ ਜ਼ਿਮੀਂਦਾਰਾਂ ਦੀ ਹੈ। ਦੋਵੇਂ ਧਿਰਾਂ ਦਹਿਸ਼ਤਗਰਦਾਂ ਦੇ ਧਮਕੀ ਪੱਤਰਾਂ ਦੇ ਡਰੋਂ ਪਿੰਡ ਛੱਡ ਕੇ ਸ਼ਹਿਰ ਵਸਣ ਲਈ ਮਜਬੂਰ ਹਨ। ਪਹਿਲੀ ਧਿਰ ਤਾਂ ਸ਼ਹਿਰ ਜਾ ਕੇ ਵਸ ਸਕਦੀ ਹੈ ਪਰ ਦੂਜੀ ਧਿਰ ਨਹੀਂ। ਇਸ ਪ੍ਰਸੰਗ ਦੀ ਸਪਸ਼ਟਤਾ ਲਈ ਕਹਾਣੀ ਦੀਆਂ ਇਹ ਸਤਰਾਂ ਧਿਆਨ ਦੇਣ ਯੋਗ ਹਨ : "ਪਹਿਲੇ ਵਹਿਮ (ਧਮਕੀ ਪੱਤਰ) ਤੋਂ ਡਰਿਆ ਜੈ ਸਿੰਘ ਪਿੰਡ ਛੱਡ ਆਇਆ, ਮੇਰੇ ਵਾਂਗ। ਪਰ ਨਹੀਂ। ਉਹਦੀ ਗੱਲ ਹੋਰ ਸੀ। ਉਹਦਾ ਸਰਦਾ ਸੀ, ਕਈ ਪਾਸਿਉਂ। ਮੈਂ, ਨਿਰਾ-ਪੁਰਾ ਤਨਖਾਹ 'ਤੇ ਨਿਰਭਰ। ਪਿੰਡ ਹੱਟੀ ਸੀ। ਚਾਰ ਪੈਸੇ ਰਲਦੇ ਸਨ। ਹੁਣ ਉਹ ਵੀ ਜਾਂਦੇ ਲੱਗੇ। ਤੇ ਤਨਖਾਹ...ਨਿਰੀ ਤਨਖਾਹ ਆਸਰੇ ਕਿੱਡਾ ਕੁ ਮਕਾਨ ਲਿਆ ਜਾ ਸਕਦਾ ਸੀ, ਕਰਾਏ 'ਤੇ...।"

ਲਾਲ ਸਿੰਘ ਦੀ ਕਥਾ-ਦ੍ਰਿਸ਼ਟੀ ਅਨੁਸਾਰ ਪੰਜਾਬ ਅੰਦਰ ਦਹਿਸ਼ਤਗਰਦੀ ਦਾ ਪ੍ਰਭਾਵ ਸਮਾਜ ਦੇ ਸਭਨਾ ਵਰਗਾਂ ਦੇ ਲੋਕਾਂ ਉਪਰ ਪਿਆ। ਪਰ ਜ਼ਿਆਦਾ ਮਾਰੂ ਪ੍ਰਭਾਵ ਉਸ ਵਰਗ ਉਤੇ ਪਿਆ ਜਿਹੜਾ ਹੱਥੀਂ ਕਾਰ ਕਰਦਾ ਸੀ ਜਾਂ ਕੋਈ ਸਰਕਾਰੀ ਨੌਕਰੀ ਨਾਲ ਸੰਬੰਧਤ ਸੀ। ਐਸ਼-ਆਰਾਮ ਕਰਨ ਵਾਲਾ ਵਰਗ ਦਹਿਸ਼ਤਗਰਦਾਂ ਕੋਲੋਂ ਮਿਲੇ ਧਮਕੀ ਪੱਤਰ ਦਾ ਇਲਾਜ 'ਪੁਲੀਸ ਉੱਚ-ਮੁਖੀ' ਜਾਂ 'ਗੁਰੀਲਾ-ਫੋਰਸ ਦੇ ਅਹੁਦੇਦਾਰ', ਜਿਹੜਾ ਕਿ ਦੂਰੋਂ ਨੇੜਿਓਂ ਉਸਦੀ ਆਪਣੀ ਹੀ ਰਿਸ਼ਤੇਦਾਰੀ ਵਿਚੋਂ ਹੋ ਸਕਦਾ ਸੀ, ਰਾਹੀਂ ਕਰ ਲੈਂਦਾ ਹੈ। ਪਰ ਹੱਥੀਂ ਕੰਮ ਕਰਨ ਵਾਲਾ ਵਰਗ ਅਜਿਹੇ ਕੰਮ ਵਿਚ ਓਪਰਾ ਓਪਰਾ, ਸਾਰੇ ਰਿਸ਼ਤਿਆਂ ਤੋਂ ਬੇ-ਪਛਾਣ ਬਣਿਆ ਰਹਿੰਦਾ ਹੈ। ਇਸ ਪਸੰਗ ਨੂੰ ਹੋਰ ਸਪਸ਼ਟ ਕਰਦੀਆਂ ਹਨ ਕਹਾਣੀ ਦੀਆਂ ਇਹ ਸਤਰਾਂ "ਮੈਨੂੰ ਲੱਗਾ, ਮੈਂ ਵੀ ਇੱਕ ਪਿੰਜਰ ਹਾਂ, ਬੇ-ਪਛਾਣ ਪਿੰਜਰ। ਡਰ-ਫ਼ਿਕਰ ਦੇ ਮਲਬੇ ਹੇਠ ਦੱਬਿਆ। ਉਲ੍ਹਾਮੇਂ-ਮਿਹਣਿਆਂ ਦੀ ਨਸ਼ਤਰ ਦਾ ਵਿੰਨ੍ਹਿਆ।...ਮੈਨੂੰ ਕਿਸੇ ਨੇ ਵੀ ਮੁਆਫ਼ ਨਹੀਂ ਸੀ ਕੀਤਾ-ਨਾ ਬਾਪੂ ਨੇ, ਨਾ ਮੁੰਡਿਆਂ ਨੇ, ਨਾ ਬਨਵੈਤਾਂ ਨੇ, ਨਾ ਮੇਰੇ ਸਕੂਲ ਦੇ ਟੀਚਰਾਂ ਨੇ।" ਇਨ੍ਹਾਂ ਸਤਰਾਂ ਵਿਚਲਾ 'ਮੈਂ' ਪਾਤਰ ਅਸਲ ਵਿਚ ਸੱਚੇ-ਸੁੱਚੇ ਸਾਧਾਰਨ ਪੰਜਾਬੀ ਵਿਅਕਤੀ ਅਤੇ ਪੰਜਾਬ ਦੇ ਰੂਪ ਵਜੋਂ ਪੇਸ਼ ਹੋਇਆ ਹੈ। ਲਾਲ ਸਿੰਘ ਦੀ ਕਹਾਣੀ ਦੀ ਵਿਲੱਖਣਤਾ ਇਹੀ ਹੈ ਕਿ ਉਹ 'ਮੈਂ' ਪਾਤਰ ਨੂੰ ਆਪਣੀ ਕਹਾਣੀ ਵਿਚ ਕੇਂਦਰੀ ਸਥਾਨ ਦਿੰਦਾ ਹੈ। ਇਹੀ ਕੇਂਦਰੀ ਸਥਾਨ ਜਿੱਥੇ ਉਸ ਦੀ ਕਥਾ ਦੇ ਸੁਹਜ-ਸ਼ਾਸਤਰ ਦੀ ਪਛਾਣ ਬਣਦਾ ਹੈ ਉਥੇ ਇਸ ਰਾਹੀਂ ਉਹ ਆਪਣੀ ਤਤਕਾਲਕ ਰਾਜਨੀਤਕ ਅਤੇ ਇਤਿਹਾਸਕ ਚੇਤਨਾ ਦਾ ਚਿੰਤਨੀ ਪ੍ਰਮਾਣ ਦੇ ਕੇ ਆਪਣੀ ਕਥਾ ਦੇ ਵਿਚਾਰਧਾਰਕ ਸੂਤਰਾਂ ਦਾ ਨਿਰਮਾਣ ਵੀ ਕਰਦਾ ਹੈ। ਅਜਿਹੇ ਪ੍ਰਮਾਣ ਤੋਂ ਪਤਾ ਲਗਦਾ ਹੈ ਕਿ ਕਹਾਣੀ ਲਿਖਣ ਲੱਗਿਆਂ ਲਾਲ ਸਿੰਘ ਦੀ ਹਮਦਰਦੀ ਦੱਬੇ-ਕੁਚਲੇ-ਲਿਤਾੜੇ-ਦਲਿਤ ਵਰਗ ਨਾਲ ਰਹਿੰਦੀ ਹੈ। ਇਸੇ ਲਈ ਉਹ ਇਸ ਵਰਗ ਦੀਆਂ ਗ਼ਮੀਆਂ, ਖ਼ੁਸ਼ੀਆਂ, ਸੋਚਾਂ, ਜੀਵਨ ਦੇ ਰੰਗਾਂ ਤੇ ਢੰਗਾਂ ਆਦਿ ਨੂੰ ਸਫਲਤਾ ਨਾਲ ਪੇਸ਼ ਕਰ ਜਾਂਦਾ ਹੈ। ਜਦੋਂ ਉਹ 'ਮੈਂ'ਪਾਤਰ ਦੇ ਰੂਪ ਵਿਚ ਪੇਸ਼ ਹੋ ਕੇ ਆਪਣੇ ਆਪ ਨੂੰ ਜੈ ਸਿੰਘ ਵਰਗੇ ਉੱਚ ਵਰਗੀ ਬੰਦਿਆਂ ਨਾਲ ਜੋੜਦਾ ਹੈ, ਤਾਂ ਵੀ ਉਸਦੀ ਦ੍ਰਿਸ਼ਟੀ ਵਿਚੋਂ ਇਹ ਗੱਲ ਸਾਫ ਨਜ਼ਰ ਆਉਂਦੀ ਹੈ ਕਿ ਹਰ ਹੀਲੇ-ਵਸੀਲੇ ਦੇ ਬਾਵਜੂਦ ਦਲਿਤ ਵਰਗ ਉਚ-ਵਰਗ ਕੋਲੋਂ ਮਦਦ ਪ੍ਰਾਪਤ ਕਰਨ ਵਿਚ ਅਸਫਲ ਰਹਿੰਦਾ ਹੈ। ਉਸਨੂੰ ਉਸ ਵਰਗ ਕੋਲੋਂ ਉਹ 'ਭਾਈਬੰਦੀ' ਪ੍ਰਾਪਤ ਨਹੀਂ ਹੁੰਦੀ ਜਿਹੜੀ ਕਦੇ ਇਕ ਆਵਾਜ਼ ਮਾਰਨ ਉੱਤੇ ਦਸ ਵਾਰ ਜਾਣ ਅਤੇ ਇਕ ਕੰਮ ਕਰਨ ਬਦਲੇ ਚਾਰ

ਕੰਮ ਸੰਵਾਰਨ ਵਾਲੀ ਦਿਲੀ ਇੱਛਾ ਪੈਦਾ ਕਰਦੀ ਹੈ। ਦਹਿਸ਼ਤਗਰਦੀ ਦੇ ਦਿਨਾਂ ਵਿਚ ਅਜਿਹੀ 'ਭਾਈਬੰਦੀ' ਅਤੇ 'ਮਿੱਤਰਚਾਰਾ' ਤਾਂ ਕੀ, ਖ਼ੂਨ ਦੇ ਰਿਸ਼ਤੇ ਵੀ ਬੇਪਛਾਣ ਹੋ ਗਏ ਸਨ। ਲਾਲ ਸਿੰਘ ਨੇ ਇਨ੍ਹਾਂ ਬੇਪਛਾਣ ਰਿਸ਼ਤਿਆਂ ਨੂੰ ਮਨੋਵਿਗਿਆਨਕ ਤਰੀਕੇ ਦੁਆਰਾ ਪਛਾਣ ਕੇ ਇੰਝ ਰੂਪਮਾਨ ਕੀਤਾ ਹੈ: "ਮੈਂ ਹੁਸਨ ਲਾਲ ਚਾਚੇ ਨੂੰ ਕਿੱਦਾਂ ਦੱਸਦਾ ਕਿ ਧਮਕੀ-ਪੱਤਰ ਤੋਂ ਡਰਦਾ ਮੈਂ ਉਸੇ ਬਾਪ ਨੂੰ ਮੌਤ ਦੇ ਮੂੰਹ 'ਚ ਕੱਲਾ ਛੱਡ ਆਇਆ ਹਾਂ...। ਉਹ ਜਿਹੜਾ ਮੇਰਾ ਬਾਪੂ ਸੀ ਤੇ ਮਾਂ ਵੀ...।" ਇੰਝ, ਬੇਰੁਜ਼ਗਾਰੀ, ਵਿੱਦਿਆ ਤੰਤਰ ਦੇ ਮਾੜੇ ਹਾਲਾਤ ਅਤੇ ਜੇਲ੍ਹਾਂ ਦੀਆਂ ਕੈਦਾਂ ਦੇ ਧੱਕੇ-ਧੋੜੇ ਖਾਂਦੇ ਨੌਜਵਾਨਾਂ ਦੀ ਜੀਵਨ-ਸਥਿਤੀ ਵੱਲ ਸੰਕੇਤ ਕਰਦੀ 'ਧੁੱਪ ਛਾਂ' ਕਹਾਣੀ ਪੰਜਾਬ ਸਮੱਸਿਆ ਦੇ ਦਹਿਸ਼ਤਗਰਦੀ ਵਾਲੇ ਦੌਰ ਨੂੰ ਪੰਜਾਬ ਵਿਚਲੇ ਸਾਕਾ ਨੀਲਾ ਤਾਰਾ, ਸਿੱਖ ਕਤਲੇਆਮ, ਕਾਲੀ ਗਰਜ, ਚਿੱਟੀ ਗਰਜ, ਦੰਗੇ-ਫਸਾਦਾਂ ਆਦਿ ਦੇ ਪ੍ਰਸੰਗ ਵਿਚ ਉਭਾਰਦੀ ਹੈ। ਲਾਲ ਸਿੰਘ ਇਨ੍ਹਾਂ ਪ੍ਰਸੰਗਾਂ ਨੂੰ ਉਭਾਰਦੇ ਸਮੇਂ ਮਨੁੱਖ ਮਾਤਰ ਦੇ ਇਤਿਹਾਸ ਵਿਚ ਕਾਰਜ ਕਰ ਚੁੱਕੀ ਜਾਂ ਕਾਰਜ ਕਰ ਰਹੀ ਸ਼ਰਮ ਧਰਮ ਦੀ ਸਹੀ ਤੇ ਸੰਤੁਲਤ ਸੋਝੀ ਤੋਂ ਕੰਮ ਲੈਂਦਾ ਹੈ। ਇਸੇ ਲਈ ਉਹ ਮਾਨਵਵਾਦੀ ਕਦਰਾਂ ਦੇ ਲੜ ਲੱਗਿਆ ਜਾਪਦਾ ਏ।

ਲਾਲ ਸਿੰਘ ਦੀ ਕਹਾਣੀ ਦੀ ਬਣਤਰ ਗਣਿਤ ਦੇ ਸਵਾਲ ਵਰਗੀ ਹੋਣ ਦੇ ਪ੍ਰਸੰਗ ਨੂੰ ਸਪਸ਼ਟ ਕਰਨ ਲਈ ਦੂਸਰੀ ਵਿਚਾਰੀ ਜਾਣ ਵਾਲੀ ਕਹਾਣੀ ਹੈ 'ਨਾਈਟ ਸਰਵਿਸ'। ਇਸ ਕਹਾਣੀ ਦੀ ਭਾਸ਼ਾ-ਸ਼ੈਲੀ ਪੰਜਾਬੀ ਲੋਕ ਗੀਤਾਂ ਵਰਗੀ ਰਵਾਨੀ ਅਤੇ ਲੈਅ ਵਾਲੀ ਹੈ। ਅਜਿਹੀ ਰਵਾਨੀ ਅਤੇ ਲੈਅ ਲਾਲ ਸਿੰਘ ਦੀ ਸਮੁੱਚੀ ਕਥਾ ਦਾ ਉਘੜਵਾਂ ਸੁਹਜ-ਸ਼ਾਸਤਰੀ ਪੱਖ ਹੈ। ਕਹਾਣੀ ਪੜ੍ਹਨ ਉਪਰੰਤ ਪੈਦਾ ਹੋਣ ਵਾਲੀ ਲੈਅ, ਰਵਾਨੀ ਅਤੇ ਸੰਗੀਤਕ ਧੁਨ ਜਿੱਥੇ 'ਬਣਮਾਨਸ ਤੋਂ ਮਨੁੱਖ ਦਾ, ਪੱਥਰ ਯੁਗ ਤੋਂ ਐਟਮੀ ਯੁਗ ਦਾ, ਮੁੱਢਲੇ ਸਾਮਵਾਦ ਤੋਂ ਸਮਾਜਵਾਦ ਦਾ, ਪਤਾਲ ਤੋਂ ਪੁਲਾੜ ਦਾ' ਪਤਾ ਦਿੰਦੀ ਹੈ ਉਥੇ ਇਹ ਵਰਤਮਾਨ ਯੁੱਗ ਵਿਚ ਅਖੌਤੀ ਬੁੱਧੀਜੀਵੀ ਵਰਗ (ਮੱਧ ਵਰਗ) ਉਪਰ ਵਿਅੰਗ ਵੀ ਕਸਦੀ ਹੈ। ਕਹਾਣੀ ਵਿਚ ਪੇਸ਼ ਹੋਇਆ ਮੁੱਖ ਪਾਤਰ ਇਤਿਹਾਸ ਦਾ ਪ੍ਰੋਫੈਸਰ ਹੈ। ਉਸਦਾ ਕੰਮ ਸਮਾਜਕ ਵਿਕਾਸ ਦੀ ਚਾਲ ਦਾ ਅਧਿਐਨ ਕਰਨਾ ਹੈ। ਲਾਲ ਸਿੰਘ ਦੀ ਸੋਚ ਵਿਚ ਇਹ ਗੱਲ ਟਿਕੀ ਹੋਈ ਹੈ ਕਿ ਭਾਵੇਂ ਸਾਰੇ ਦਾ ਸਾਰਾ ਨਾ ਸਹੀ ਪਰ ਮੱਧਵਰਗ ਦਾ ਕੁਝ ਅਜਿਹਾ ਭਾਗ ਜ਼ਰੂਰ ਹੈ ਜਿਹੜਾ ਰਹਿੰਦਾ ਤਾਂ ਬੁਰਜੂਆ ਵਰਗ (ਵੀਹ ਨੰਬਰ) ਨਾਲ ਹੈ ਪਰ ਗੱਲਾਂ ਕਿਰਤੀ ਵਰਗ (ਅਠਾਰਾਂ ਨੰਬਰ) ਦੀਆਂ ਕਰਦਾ ਹੈ। ਇੰਝ, ਕਥਾ ਵਿਚ ਅਠਾਰਾਂ, ਉਨੀ ਤੇ ਵੀਹ ਨੰਬਰ ਬੱਸ ਸੀਟਾਂ ਦੀ ਮੁਹਾਰਨੀ ਕ੍ਰਮਵਾਰ ਕਿਰਤੀ ਵਰਗ, ਮੱਧ ਵਰਗ ਤੇ ਬੁਰਜੂਆ ਵਰਗ ਦੀ ਪਛਾਣ ਕਰਨ ਲਈ ਕੀਤੀ ਗਈ ਹੈ। ਲਾਲ ਸਿੰਘ ਦੀ ਕਥਾ-ਦ੍ਰਿਸ਼ਟੀ ਵਿਚ ਅਠਾਰਾਂ ਸਾਵਧਾਨ, ਉੱਨੀ ਜਾਗਦੇ ਤੇ ਵੀਹ ਸੁੱਤੇ ਪਏ ਜਾਪਦੇ ਹਨ। ਉਸਦੀ ਦ੍ਰਿਸ਼ਟੀ ਦਾ ਇਹ ਪਹਿਲੂ ਉਸਨੂੰ ਪ੍ਰਗਤੀਵਾਦੀ ਯਥਾਰਥਵਾਦੀ ਕਹਾਣੀਕਾਰ ਵਜੋਂ ਉਭਾਰਦਾ ਹੈ।

ਲਾਲ ਸਿੰਘ ਦੀ ਕਥਾ ਦਾ ਸੁਹਜ-ਸੰਕਲਪ ਜਿੱਥੇ ਵਰਤਮਾਨ ਸਮਾਜਕ ਯਥਾਰਥ ਦੀ ਪ੍ਰਤੀਤੀ ਕਰਵਾਉਂਦਾ ਹੈ ਉੱਥੇ ਸਾਹਿਤਕ ਕਲਾ ਨੂੰ ਨਿਸਚਤ ਦ੍ਰਿਸ਼ਟੀਕੋਣ ਦੇ ਪ੍ਰਬੰਧ ਵਜੋਂ ਉਸਾਰਨ ਦਾ ਸਮਰਥਨ ਵੀ ਕਰਦਾ ਹੈ। ਇੰਝ, ਲਾਲ ਸਿੰਘ ਦੀ ਕਹਾਣੀ ਕਲਾ ਸਮਾਜਕ ਅਤੇ ਸਾਹਿਤਕ ਮੁੱਲਾਂ ਦਾ ਤਾਲਮੇਲੀ ਰਿਸ਼ਤਾ ਸਥਾਪਤ ਕਰਦੀ ਹੈ ਅਤੇ 'ਕਲਾ ਸਮਾਜ ਲਈ ਹੈ' ਦੇ ਨਾਅਰੇ ਨੂੰ ਜ਼ੋਰਦਾਰ ਰੂਪ ਵਿਚ ਉਘੜਦਾ ਕਰਦੀ ਹੈ। ਇਸ ਵਿਚਾਰ ਦੀ ਪੁਸ਼ਟੀ ਲਈ ਲਾਲ ਸਿੰਘ ਦੀ ਬਹੁ-ਚਰਚਿਤ ਕਹਾਣੀ 'ਬਲੌਰ' ਅਤੇ ਘੱਟ ਚਰਚਿਤ ਕਹਾਣੀ 'ਖੰਭ' ਨੂੰ ਵਿਚਾਰ ਅਧੀਨ ਲਿਆ ਗਿਆ ਹੈ।

'ਬਲੌਰ' ਕਹਾਣੀ ਵਿਚਲਾ ਬਹਾਦਰ ਨਾਮੀ ਮੁੱਖ ਪਾਤਰ ਪ੍ਰਗਤੀਵਾਦੀ ਮੰਨੇ ਗਏ ਪੰਜਾਬੀ ਕਹਾਣੀਕਾਰ ਸੁਜਾਨ ਸਿੰਘ ਦੀ ਬਹੁ-ਚਰਚਿਤ ਕਹਾਣੀ 'ਕੁਲਫ਼ੀ' ਵਿਚੋਂ ਲਿਆ ਗਿਆ ਹੈ। ਕਹਿਣ ਦਾ ਭਾਵ ਇਹ ਹੈ ਕਿ ਲਾਲ ਸਿੰਘ ਨੇ ਸੁਜਾਨ ਸਿੰਘ ਦੀ ਕਹਾਣੀ ਵਿਚੋਂ ਪਾਤਰ ਲੈ ਕੇ 'ਬਲੌਰ' ਨਾਮੀ ਮੌਲਿਕ ਕਹਾਣੀ ਦੀ ਰਚਨਾ ਕੀਤੀ, ਜਿਹੜੀ ਇਹ ਗੱਲ ਸਾਬਤ ਕਰਦੀ ਹੈ ਕਿ ਲਾਲ ਸਿੰਘ ਵੀ ਸੁਜਾਨ ਸਿੰਘ ਵਾਂਗ ਵਿਚਾਰਧਾਰਕ ਤੌਰ ਉਤੇ ਪ੍ਰਤੀਬੱਧ ਲੇਖਕ ਹੈ। ਇਸ ਪਾਤਰ ਦੀ ਨਕਸ਼-ਨਿਗਾਰੀ ਐਸੇ ਕਲਾਤਮਕ ਸੁਹਜ ਦੁਆਰਾ ਕੀਤੀ ਗਈ ਹੈ ਕਿ ਸਮਾਜਕ ਜੀਵਾਂ ਵਾਂਗ ਸਾਹਿਤਕ ਪਾਤਰ ਵੀ



ਅਮਰਤਾ ਦਾ ਦਰਜਾ ਪ੍ਰਾਪਤ ਕਰਨ ਦੀ ਸੰਭਾਵਨਾ ਨਾਲ ਓਤਪੋਤ ਹਨ। ਇਸ ਪਾਤਰ ਦੀ ਚਰਿੱਤਰ ਨਿਰਮਾਣਕਾਰੀ ਸਾਬਤ ਕਰਦੀ ਹੈ ਕਿ ਕਹਾਣੀ ਦੀ ਵਿਧਾ ਨੂੰ ਹਰ ਸਮੇਂ ਨਿਖਾਰਨ ਤੇ ਸ਼ਿੰਗਾਰਨ ਦੀ ਜ਼ਰੂਰਤ ਰਹਿੰਦੀ ਹੈ। ਸ਼ਾਇਦ ਅਜਿਹੇ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਲਾਲ ਸਿੰਘ ਨੇ ਸੁਜਾਨ ਸਿੰਘ ਦੀ 'ਕੁਲਫ਼ੀ' ਕਹਾਣੀ ਵਿਚਲੇ ਬਹਾਦਰ ਨਾਮੀ ਪਾਤਰ ਨੂੰ ਲੈ ਕੇ 'ਬਲੌਰ' ਨਾਮੀ ਕਹਾਣੀ ਦੀ ਸਿਰਜਣਾ ਕੀਤੀ ਹੈ। ਅਜਿਹੀ ਸਿਰਜਣਾ ਪੰਜਾਬੀ ਕਹਾਣੀ ਦੇ ਇਤਿਹਾਸ ਵਿਚ ਨਵਾਂ ਵਿਧਾਮੂਲਕ ਪ੍ਰਯੋਗ ਹੈ। ਇਹ ਪ੍ਰਯੋਗ ਜਿੱਥੇ ਪੰਜਾਬੀ ਕਹਾਣੀ ਦੇ ਸੁਹਜ-ਸ਼ਾਸਤਰੀ ਇਤਿਹਾਸ ਦਾ ਨਵੇਕਲਾ ਸੰਦਰਭ ਬਣਦਾ ਹੈ ਉੱਥੇ ਇਸ ਕਹਾਣੀ ਦੇ ਰਚਨਾਕਾਰ ਨੂੰ ਵੀ ਪੰਜਾਬੀ ਕਹਾਣੀ ਦੇ ਇਤਿਹਾਸ ਵਿਚ ਪ੍ਰਯੋਗਕ ਕਹਾਣੀਕਾਰ ਬਣਾਉਂਦਾ ਹੈ। ਵੱਖਰੀ ਹੀ ਕਿਸਮ ਦੇ ਰਚਨਾ-ਵਿਧਾਨ ਨੂੰ ਲੈ ਕੇ ਹਾਜ਼ਰ ਹੋਈ ਇਹ ਕਹਾਣੀ ਸਾਹਿਤਕਾਰਾਂ ਤੇ ਉਹਨਾਂ ਦੀ ਸਾਹਿਤਕਾਰੀ ਦੇ ਮਕਸਦ ਦੀ ਨਿਸ਼ਾਨਦੇਹੀ ਲੇਖਕਾਂ ਦੇ ਜੀਵਨ ਅਤੇ ਉਹਨਾਂ ਦੀ ਸਿਰਜਣਾ ਦੇ ਹਮਸਫ਼ਰ ਪੈਂਡੇ ਵਜੋਂ ਕਰਦੀ ਹੈ। ਇਸ ਕਹਾਣੀ ਦੀ ਸੁਹਜ-ਸਿਰਜਣਾ ਇਸ ਵਿਚਾਰ ਵਿਚ ਨਿਹਿਤ ਹੈ ਕਿ ਲੇਖਕਾਂ ਦੇ ਸਿਰਜੇ ਗਲਪੀ ਪਾਤਰ ਉਹਨਾਂ ਕੋਲ ਆਣ ਹੁੱਝਾਂ ਮਾਰਨ ਤੇ ਲੇਖਕ ਬੇਝਿਜਕ ਹੋ ਕੇ ਆਪਣੇ ਸਿਰਜੇ ਪਾਤਰਾਂ ਵਰਗੇ ਪਾਠਕਾਂ ਜਾਂ ਵਿਅਕਤੀਆਂ ਦੇ ਘਰੀਂ ਜਾ ਕੇ ਉਨ੍ਹਾਂ ਦੀਆਂ ਮੁਸੀਬਤਾਂ ਦੇ ਹੱਲ ਲਈ ਯਥਾ-ਸੰਭਵ ਹੰਭਲੇ ਮਾਰਨ ਦੀ ਪੂਰੀ ਤੌਫ਼ੀਕ ਰੱਖਣ। ਇਸੇ ਤਰ੍ਹਾਂ 'ਖੰਭ' ਨਾਮੀ ਕਹਾਣੀ ਵਿਚ ਹੌਲਦਾਰ ਹਰਬੰਸ ਸਿੰਘ ਦੀ ਪਤਨੀ ਦੇ ਮਰਨ ਉਪਰੰਤ ਉਸਦੇ ਜੀਵਨ ਵਿਚੋਂ ਖੰਭ ਲਗਾ ਕੇ ਉੱਡ ਚੁੱਕੀ ਖ਼ੁਸ਼ੀ ਨੂੰ ਮਾਨਵੀ ਰਿਸ਼ਤਿਆਂ ਅਤੇ ਆਰਥਿਕਤਾ ਦੇ ਸੰਦਰਭ ਵਿਚ ਉਘੜਦਾ ਕਰਕੇ ਲਾਲ ਸਿੰਘ ਨੇ ਆਧੁਨਿਕ ਸਾਹਿਤਕਾਰੀ ਨੂੰ ਦਿਮਾਗੀ-ਅਯਾਸ਼ੀ ਦਾ ਸਾਧਨ ਮੰਨਣ ਵਾਲੇ ਲੇਖਕਾਂ ਨੂੰ ਮਸ਼ਵਰਾ ਦਿੱਤਾ ਹੈ ਕਿ ਉਹ ਆਪਣੀ ਸਿਰਜਣਾ ਰਾਹੀਂ ਸੱਭਿਆਚਾਰਕ, ਆਰਥਿਕ ਅਤੇ ਰਾਜਨੀਤਕ ਪ੍ਰਬੰਧ ਵੱਲੋਂ ਦਿੱਤੀ ਪੀੜ ਵਿਚ ਨਪੀੜੇ ਸਮਾਜਕ ਵਰਗ ਦੇ ਸੱਚ ਨੂੰ ਉਭਾਰਨ।

ਲਾਲ ਸਿੰਘ ਨੇ ਆਪਣੀ ਕਹਾਣੀ ਵਿਚ ਜਾਤ ਆਧਾਰਤ ਦਲਿਤ ਵਰਗ ਦੀ ਦੁਖਾਂਤਕ ਸਥਿਤੀ ਨੂੰ ਤਥਾ-ਕਥਿਤ ਜਾਤ-ਆਧਾਰਤ ਦਲਿਤ ਕਲਾ-ਚਿੰਤਕ ਤੇ ਸਿਰਜਕ ਵਾਂਗ ਨਹੀਂ ਸਗੋਂ ਜਾਤੀ ਤੇ ਜਮਾਤੀ ਸਮਾਜ ਦੇ ਰਿਸ਼ਤੇ ਨੂੰ ਸਮਝਣ ਵਾਲੇ ਮਾਰਕਸੀ ਕਲਾ-ਸਿਰਜਕ ਵਾਂਗ ਪੇਸ਼ ਕੀਤਾ ਹੈ। ਇਸ ਵਿਚਾਰ ਨੂੰ ਸਪਸ਼ਟ ਕਰਨ ਲਈ ਤਿੰਨ ਕਹਾਣੀਆਂ ਦਾ ਅਧਿਐਨ-ਵਿਸ਼ਲੇਸ਼ਣ ਦਿਲਚਸਪ ਹੋਵੇਗਾ। ਪਹਿਲਾਂ ਅਸੀਂ ਲਾਲ ਸਿੰਘ ਦੀ ਬਹੁ-ਚਰਚਿਤ ਕਹਾਣੀ 'ਅੱਧੇ ਅਧੂਰੇ' ਨੂੰ ਲੈਂਦੇ ਹਾਂ। ਇਸ ਲੰਮੀ ਕਹਾਣੀ ਦੀ ਕੇਂਦਰੀ ਬਿਰਤਾਂਤ ਤੰਦ ਇਸੇ ਕਹਾਣੀ ਦੇ ਅੰਦਰ ਹੈ ਜੋ ਸਮੁੱਚੀ ਕਹਾਣੀ ਦਾ ਫੈਲਾਉ ਵੀ ਬਣੀ ਹੈ। ਉਹ ਹੈ: "ਕੁਰਸੀ ਜਿਵੇਂ ਉਸਦੀ ਇਕੋ ਇਕ ਸ਼ਰਨਗਾਹ ਹੋਵੇ। ਇਸ ਤੋਂ ਬਿਨਾਂ ਉਹ ਜਿਵੇਂ ਅੱਧਾ-ਅਧੂਰਾ ਹੋਵੇ। ਰਾਮਪਾਲ ਦੀ ਬਜਾਏ ਨਿਰਾ ਈ ਰਾਮੂ। ਦੀਪੂ ਦੀ ਹੋਂਦ ਨਾਲੋਂ ਵੀ ਇਕ ਪੈਰ ਪਿਛਾਂਹ।" ਕਹਾਣੀ ਵਿਚ ਸਕੂਲ ਮੁਖੀ ਰਾਮਪਾਲ ਦੀ ਸੁਰਤੀ ਵਿਚ ਜਾਤ-ਬਰਾਦਰੀ ਦੇ ਨੀਵੇਂਪਨ ਦੀ ਘੁੰਮਦੀ ਫਿਰਕੀ ਰਾਹੀਂ ਦਲਿਤ ਵਰਗ ਦੀ ਯਥਾਰਥਕ ਸਥਿਤੀ ਪੇਸ਼ ਹੋਈ ਹੈ। ਲਾਲ ਸਿੰਘ ਨੇ ਇਸ ਵਰਗ ਦੇ ਸਥਿਤੀਮੁਖ ਪੱਖਾਂ ਦੀ ਪੇਸ਼ਕਾਰੀ ਲਈ ਇਕ ਦਲਿਤ ਵਿਦਿਆਰਥੀ ਦੀਪੂ ਨਾਲ ਵਾਪਰੀ ਘਟਨਾ ਨੂੰ ਆਧਾਰ ਬਣਾਇਆ ਹੈ। ਦੀਪੂ ਕਹਾਣੀ ਵਿਚ ਤਰਖਾਣ ਜਾਤੀ ਨਾਲ ਸੰਬੰਧਤ ਬਾਲ-ਪਾਤਰ ਹੈ। ਦੀਪੂ ਦਾ ਪਿਤਾ ਭਾਈ ਸੇਵਾ ਸੂੰਹ ਹੈ ਜਿਹੜਾ ਸਕੂਲ ਪੀ. ਟੀ. ਆਈ. ਸਰੂਪ ਸਿੰਘ ਗਿੱਲ ਦੇ ਨਿੱਜੀ ਗੁਰਦੁਆਰੇ ਵਿਚ ਭਾਈ ਹੈ। ਦੀਪੂ ਦੀ ਮਾਂ ਪ੍ਰਸਿੰਨੀ ਗੁਰਦੁਆਰੇ ਵਿਚ ਕੰਮ ਕਰਦੀ ਹੈ ਤੇ ਕੰਮ ਕਰਨ ਬਦਲੇ ਗੁਰਦੁਆਰੇ ਵਿਚ ਚੜ੍ਹੇ ਚੜ੍ਹਾਵੇ ਵਿਚੋਂ ਆਟਾ, ਦਾਲ, ਲੀੜਾ ਆਦਿ ਲੈ ਜਾਂਦੀ ਹੈ ਜਿਸ ਨਾਲ ਉਹ ਆਪਣੇ ਤੇ ਆਪਣੇ ਪਰਿਵਾਰ ਦਾ ਢਿੱਡ ਭਰਦੀ ਹੈ ਤੇ ਤਨ ਢਕਦੀ ਹੈ। 'ਭਾਈਆਂ ਕਾ' ਦੀਪੂ ਸੱਤਵੀਂ ਵਿਚ ਪੜ੍ਹਦਾ ਬੜਾ ਹੁਸ਼ਿਆਰ ਵਿਦਿਆਰਥੀ ਹੈ। ਉਸਦੀ ਨਿੱਕਰ ਗੁਆਚਣ 'ਤੇ ਉਸਨੂੰ 'ਛੀਂਟ ਦੀ ਕੱਛੀ' ਪਾ ਕੇ ਸਕੂਲ ਜਾਣਾ ਪੈਂਦਾ ਹੈ। ਇਕ ਦਿਨ ਉਹ ਆਪਣੇ ਛੋਟੇ ਜਿਹੇ ਘਰ ਵਿਚੋਂ ਨਿੱਕਰ ਲੱਭਣ ਬਦਲੇ ਲੇਟ ਹੋ ਜਾਂਦਾ ਹੈ। ਲੇਟ ਹੋਣ ਦੀ ਸੂਰਤ ਵਿਚ ਉਸਨੂੰ ਸਕੂਲ ਪੀ. ਟੀ. ਆਈ. ਗਿੱਲ ਦੇ ਮਾੜੇ ਵਤੀਰੇ ਦਾ ਸਾਹਮਣਾ ਕਰਨਾ ਪੈਂਦਾ ਹੈ। ਦੀਪੂ ਦੀ ਸਮਾਜਕ-ਆਰਥਿਕ

ਸਥਿਤੀ ਇਕ ਬੰਨੇ ਹੈ ਅਤੇ ਸਕੂਲ ਦੇ ਮੁਖੀ ਰਾਮਪਾਲ ਦੀ ਮਨੋ-ਸਥਿਤੀ ਦੂਜੇ ਬੰਨੇ। ਦੋਵੇਂ ਸਥਿਤੀਆਂ ਕਹਾਣੀ ਵਿਚ ਸੁਹਜ ਪੈਦਾ ਕਰਦੀਆਂ ਹਨ। ਲਗਦੈ, ਲਾਲ ਸਿੰਘ ਦੀ ਸੁਹਜ-ਸ਼ਾਸਤਰੀ ਦ੍ਰਿਸ਼ਟੀ ਦਾ ਮੰਤਵ ਨਾ ਕੇਵਲ ਸਮਾਜਕ-ਆਰਥਿਕ ਸਥਿਤੀਆਂ ਨੂੰ ਦਰਸਾਉਣ ਨਾਲ ਹੈ, ਸਗੋਂ ਉਸ ਤੋਂ ਵੀ ਕਿਤੇ ਵੱਧ ਮਨੋ-ਸਮਾਜਕ ਸਥਿਤੀਆਂ ਨੂੰ ਉਘਾੜਨ ਦੇ ਨਾਲ ਹੈ। ਇਸੇ ਲਈ ਕਹਾਣੀ ਵਿਚ ਉਸਨੇ ਰਾਮਪਾਲ ਅੰਦਰਲੀ ਤਰਲੋ-ਮੱਛੀ ਹੁੰਦੀ ਸਵੈ-ਮਾਨ ਦੀ ਹਲਚਲ ਨੂੰ ਗਲਪੀ ਜ਼ੁਬਾਨ ਦਿੱਤੀ ਹੈ। ਪਰ ਸਥਿਤੀਆਂ ਐਸੀਆਂ ਹਨ ਕਿ ਉਹ ਦੀਪੂ ਵਾਂਗ ਬਗਾਵਤ ਕਰਕੇ ਸਕੂਲੋਂ ਘਰ ਵੱਲ ਭੱਜ ਨਹੀਂ ਸਕਦਾ ਬਲਕਿ ਤਲਖ ਸਥਿਤੀਆਂ ਤੇ ਠੋਸ ਹਕੀਕਤਾਂ ਕਾਰਨ ਚੁੱਪ-ਚਾਪ 'ਡਰਨੇ' ਵਾਂਗ ਬਣਿਆ ਰਹਿੰਦਾ ਹੈ। ਭਾਵੇਂ ਕਿ ਉਸਨੂੰ ਸਕੂਲ ਮੁਖੀ ਦੀ ਗੱਦੇਦਾਰ ਕੁਰਸੀ ਵਿਚੋਂ ਤਿੱਖੀਆਂ ਸੂਲਾਂ ਚੁਭਣ ਦਾ ਅਹਿਸਾਸ ਹੁੰਦਾ ਹੈ, ਦੀਪੂ ਨਾਲ ਹਮਦਰਦੀ ਹੁੰਦੀ ਹੈ ਪਰ ਫਿਰ ਵੀ ਉਸਨੂੰ ਕੁਰਸੀ ਦੀ ਤਾਕਤ ਦੇ ਹੁੰਦਿਆਂ ਸੁੰਦਿਆਂ ਆਪਣਾ ਆਪਾ 'ਅੱਧਾ-ਅਧੂਰਾ, ਖਾਲ਼ੀ-ਖਾਲ਼ੀ' ਜਾਪਦਾ ਹੈ। ਉਹ ਚਾਹੁੰਦਾ ਹੋਇਆ ਵੀ ਸਕੂਲ ਪੀ. ਟੀ. ਆਈ. ਨੂੰ ਸਜ਼ਾ ਨਹੀਂ ਦੁਆ ਸਕਦਾ ਯਾਨੀ ਕਿ ਗਿੱਲ ਦਾ ਹਊਆ ਸਕੂਲ ਵਿਚੋਂ ਭਜਾ ਨਹੀਂ ਸਕਦਾ, ਆਪਣੀ ਹੀ ਜਾਤ ਦੇ ਦਰਜਾ ਚਾਰ ਕਰਮਚਾਰੀ 'ਸਾਧੂ' ਲਈ ਵੀ 'ਆਪਣਾ ਬੰਦਾ' ਸਾਬਤ ਨਹੀਂ ਹੋ ਸਕਦਾ। ਭਲਾ ਕਿਉਂ? ਕਿਉਂਕਿ ਰਾਮਪਾਲ ਆਪਣੇ ਅਹੁਦੇ ਅਤੇ ਆਪਣੀ ਸਮਾਜਕ-ਆਰਥਿਕ ਸਥਿਤੀ ਦੇ ਦਵੰਦ-ਚੱਕਰ ਵਿਚ ਪੂਰੀ ਤਰ੍ਹਾਂ ਫਸਿਆ ਹੋਇਆ ਹੈ। ਇਸ ਵਿਚੋਂ ਨਿਕਲਣ ਲਈ ਜੇ ਉਹ ਆਪਣੇ ਅਹੁਦੇ ਦੀ ਵਰਤੋਂ ਸਖਤੀ ਨਾਲ ਕਰਦਾ ਹੈ, ਤਾਂ ਉਸਦਾ ਹਸ਼ਰ ਪਹਿਲਾਂ ਰਹਿ ਚੁੱਕੇ ਸਕੂਲ ਮੁਖੀ ਗਰੇਵਾਲ ਵਰਗਾ ਹੋਣ ਦਾ ਡਰ ਉਸਨੂੰ ਖਾ ਜਾਂਦਾ ਹੈ। ਜੇ ਉਹ ਸਖਤੀ ਨਹੀਂ ਕਰਦਾ ਤਾਂ ਉਸਨੂੰ ਜਾਪਦਾ ਏ ਕਿ ਉਸਦਾ ਹਸ਼ਰ ਦੀਪੂ ਨਾਲੋਂ ਵੀ ਭੈੜਾ ਹੈ। ਇਸ ਦਵੰਦ-ਚੱਕਰ ਵਿਚ ਫਸੇ ਰਾਮਪਾਲ ਨੂੰ ਆਪਣੀ ਬੇ-ਵਸੀ ਦੇ ਸਿਵਾਇ ਕੁਝ ਵੀ ਦਿਖਾਈ ਨਹੀਂ ਦਿੰਦਾ। ਇਸੇ ਲਈ ਉਹ 'ਬਣੀ ਤਣੀ ਰਾਜ ਵਿਵਸਥਾ' ਨਾਲ ਪੰਗਾ ਲੈਣ ਤੋਂ ਗੁਰੇਜ਼ ਕਰਦਾ ਹੈ, 'ਜਾਤ-ਬਰਾਦਰੀ ਦੀ ਟੁੱਟੀ-ਖੁੱਸੀ ਕੁਨਬੇਦਾਰੀ ਤੋਂ ਡਰਿਆ' ਆਪਣਾ ਜੀਵਨ ਭੋਗਦਾ ਹੈ।

ਇਸ ਕਹਾਣੀ ਵਿਚ ਲਾਲ ਸਿੰਘ ਨੇ ਸੁਹਜਾਤਮਕ ਹੈਰਾਨੀ ਇਹ ਪੈਦਾ ਕੀਤੀ ਹੈ ਕਿ ਰਾਮਪਾਲ ਆਪਣੇ ਅਹੁਦੇ ਕਾਰਨ ਖ਼ੁਸ਼ਗਵਾਰ ਜੀਵਨ ਭੋਗਦਾ ਹੋਇਆ "ਆਪਣੇ ਕਮਰੇ ਦੀ ਵਲਗਣ 'ਚ ਘਿਰਿਆ ਕਦੀ ਦੀਪੂ ਦੇ ਨੇੜੇ ਹੋ ਖਲੋਂਦਾ, ਕਦੀ ਆਪਣੇ ਆਪ ਦੇ। ਕਦੀ ਗਿੱਲ ਪੀ. ਟੀ. ਆਈ. 'ਤੇ ਖਿਝਣ-ਖਪਣ ਲਗਦਾ, ਕਦੀ ਸਕੂਲ ਚੌਕੀਦਾਰ 'ਤੇ।" ਦੀਪੂ ਨੇੜੇ ਖਲੋਣ ਕਰਕੇ ਹੀ ਦੀਪੂ ਦੇ ਡੁਸਕਦੇ ਬੋਲਾਂ 'ਚੋਂ ਨਿਕਲੀ ਅੱਧੀ-ਅਧੂਰੀ ਅਰਦਾਸ ਮੁੜ ਮੁੜ ਉਸਦੇ ਕੰਨਾਂ 'ਚ ਘੁਸਰ-ਮੁਸਰ ਕਰਦੀ ਹੈ। ਦੀਪੂ ਦੇ ਅੰਗਾਂ-ਪੈਰਾਂ ਨੂੰ ਛਿੜਿਆ ਕਾਂਬਾ ਉਸਨੂੰ ਆਪਣੇ ਵੱਲ ਨੂੰ ਸਰਕ ਗਿਆ ਜਾਪਦਾ ਹੈ। ਉਸਨੂੰ ਮਹਿਸੂਸ ਹੁੰਦਾ ਹੈ ਕਿ ਮੁੱਖ ਅਧਿਆਪਕੀ ਕਮਰੇ ਵੱਲ ਨੂੰ ਤੁਰਦੀਆਂ ਉਸਦੀਆਂ ਲੱਤਾਂ ਵੀ ਦੀਪੂ ਦੀਆਂ ਲੱਤਾਂ ਵਾਂਗ ਨੰਗੀਆਂ ਹਨ। ਪੈਰੀਂ ਪਾਈ ਜੁੱਤੀ, ਥਾਂ ਪੁਰ ਥਾਂ ਟੁੱਟੀ ਪਈ ਹੈ। ਗਲ ਪਈ ਕਮੀਜ਼ ਦਾ ਅਗਲਾ ਪਾਸਾ ਗੋਹੇ-ਪਿਸ਼ਾਬ ਦੇ ਛਿੱਟਿਆਂ ਨਾਲ ਲਿਬੜਿਆ ਪਿਐ। ...ਗਿੱਲ ਪੀ. ਟੀ. ਆਈ. ਦਾ ਵਤੀਰਾ ਅਸਲ ਵਿਚ ਸਰਕਾਰੀ, ਗੈਰ-ਸਰਕਾਰੀ ਸਕੂਲਾਂ ਦੇ ਪ੍ਰਬੰਧਕੀ ਢਾਂਚੇ ਉਪਰ ਵਿਅੰਗ ਹੈ, ਤਨਜ਼ ਹੈ। ਲਾਲ ਸਿੰਘ ਤਨਜ਼ ਦਾ ਕਥਾਕਾਰ ਹੈ। 'ਤਨਜ਼' ਲਾਲ ਸਿੰਘ ਦੀ ਕਥਾ ਦਾ ਸੁਹਜ-ਸ਼ਾਸਤਰੀ ਸੰਦਰਭ ਹੈ। ਇਹ ਸੰਦਰਭ ਉਦੋਂ ਨਿਵੇਕਲਾ ਬਣ ਜਾਂਦਾ ਹੈ ਜਦੋਂ ਕਹਾਣੀ ਵਿਚ 'ਅਵਾਕ' ਸਥਿਤੀ ਪੈਦਾ ਹੁੰਦੀ ਹੈ। ਲਾਲ ਸਿੰਘ ਦੀ ਕਹਾਣੀ ਨੂੰ ਪੜ੍ਹਦਿਆਂ ਪਤਾ ਲਗਦਾ ਹੈ ਕਿ ਚਲਦੇ ਬਿਰਤਾਂਤਕ ਪ੍ਰਵਾਹ ਵਿਚ ਅਵਾਕ ਸਥਿਤੀ ਸਿਰਜਣ ਦੀ ਜੁਗਤ ਵਰਤ ਕੇ ਉਹ ਐਸਾ ਸੁਹਜ ਵੀ ਪੈਦਾ ਕਰਦਾ ਹੈ ਜਿਸ ਨਾਲ ਲੁਕਿਆ ਵਸਤੂ-ਜਗਤ ਵੀ ਯਥਾਰਥਵਾਨ ਹੋ ਜਾਂਦਾ ਹੈ।

ਦਲਿਤ ਵਰਗ ਦੀ ਪੇਸ਼ਕਾਰੀ ਨਾਲ ਸੰਬੰਧਤ ਪ੍ਰਸੰਗਾਂ ਨੂੰ ਸਪਸ਼ਟ ਕਰਨ ਲਈ ਦੂਸਰੀ ਕਹਾਣੀ 'ਜਜ਼ੀਰੇ' ਦਾ ਅਧਿਐਨ ਕਰਨਾ ਯੋਗ ਹੋਵੇਗਾ। 'ਜਜ਼ੀਰੇ' ਕਹਾਣੀ ਦੀਆਂ ਅਗਾਂਹ ਲਿਖਤ ਸਤਰਾਂ ਹੀ ਇਸ ਕਹਾਣੀ ਦੀਆਂ ਗਲਪੀ ਪਰਤਾਂ ਬਣਦੀਆਂ ਹਨ : "ਸਾਡੇ ਮੁਲਕ ਦੀ ਕੁੱਲ ਧਰਤੀ ਵੱਖ-ਵੱਖ



ਸੂਬਿਆਂ 'ਚ ਨਹੀਂ, ਵੱਖ-ਵੱਖ ਟਾਪੂਆਂ 'ਚ ਵੰਡ ਕੇ ਰੱਖੀ ਊ ਆ-ਧਰਮਾਂ, ਮਜ਼੍ਹਬਾਂ, ਰੰਗਾਂ, ਨਸਲਾਂ, ਜਾਤਾਂ-ਗੋਤਾਂ ਦੇ ਹਜ਼ਾਰ, ਹਜ਼ਾਰ-ਹਾ, ਟਾਪੂਆਂ ਜਜ਼ੀਰਿਆਂ 'ਚ।" ਲਾਲ ਸਿੰਘ ਦੀ ਵਿਚਾਰਧਾਰਕ ਸੋਚ ਪੰਜਾਬ ਅੰਦਰ ਉੱਠੀ ਜਾਤ-ਬਰਾਦਰੀ ਦੇ ਜਜ਼ੀਰਿਆਂ ਨੂੰ ਢਾਹੁਣ ਦਾ ਸੁਝਾਉ ਇੰਝ ਦਿੰਦੀ ਹੈ : "ਸਾਡੇ ਦੁਆਲੇ, ਖਾਸ ਕਰ ਕੰਮੀਂ ਲੋਕਾਂ ਦੁਆਲੇ ਕੱਸ ਹੋਈ ਜਾਤ-ਜਕੜ ਨਾ ਤਾਂ ਕਿਸੇ ਭੜੂਏ ਨੇ ਟੁੱਟਣ ਦੇਣੀ ਆ, ਨਾ ਈ ਢਿੱਲੀ ਪੈਣ ਦੇਣੀ ਆਂ। ਏਦ੍ਹੇ ਆਸਰੇ ਈ ਤਾਂ ਉਪਰਲਿਆਂ ਦਾ ਫੁਲਕਾ-ਮੰਡਾ ਚਲਦਾ ...। ਜਿੰਨਾ ਚਿਰ ਅਸੀਂ, ਜਾਤ-ਵੰਡ-ਹੇਜ ਮੁੱਢੋਂ ਸੁੱਢੋਂ ਭਸਮ ਕਰਕੇ, ਵਰਗ-ਵੰਡ-ਸੂਝ ਅੰਦਰ ਤਬਦੀਲ ਨਹੀਂ ਕਰਦੇ, ਓਨਾ ਚਿਰ ਅਸੀਂ ਐਉਂ ਈ ਬੁੱਧੂ ਬਣੇ ਰਹਿਣਾ।" ਇਸ ਪ੍ਰਸੰਗ ਅਧੀਨ ਹੀ ਕਹਾਣੀ ਵਿਚ ਮਾਈ ਅੱਤੋ ਦੇ ਇਹ ਬੋਲ ਵੀ ਵਿਚਾਰੇ ਜਾ ਸਕਦੇ ਹਨ ਕਿ "ਆਪਣੀਉਂ ਜਾਤ-ਬਰਾਦਰੀ ਦਾ ਉਹ ਵੀ।" ਕਹਾਣੀ ਦਾ ਸੁਹਜ ਤਿੰਨ ਪਾਤਰਾਂ-ਮਾਈ ਅੱਤੋ, ਕਰਮਾ ਤੇ ਜਗੀਰਾ ਦੇ ਕਿਰਦਾਰ ਸਿਰਜਣ ਵਿਚ ਛੁਪਿਆ ਹੈ। 'ਅੱਤੋ' ਨੂੰ ਜਾਤ-ਪਾਤੀ ਸੰਸਥਾ ਦੇ ਖਾਤਮੇ ਦੇ ਪ੍ਰਤੀਕ ਰੂਪ ਵਜੋਂ ਵਰਤਿਆ ਗਿਆ ਹੈ ਅਤੇ ਕਰਮੇ ਤੇ ਜਗੀਰੇ ਨੂੰ ਮੁੜ ਜਾਤ-ਪਾਤੀ ਵਿਤਕ੍ਰੇ ਉਛਾਲਣ ਵਾਲੇ ਪਾਤਰਾਂ ਦੇ ਰੂਪ ਵਿਚ। ਕਹਾਣੀ ਦੀ ਸੁਹਜ-ਸਿਰਜਣ ਜੁਗਤ ਪਤਾ ਦਿੰਦੀ ਹੈ ਕਿ ਲਾਲ ਸਿੰਘ ਦੀ ਦ੍ਰਿਸ਼ਟੀ ਪੰਜਾਬ ਅੰਦਰਲੇ ਜਾਤ-ਪਾਤੀ ਉਛਾਲ ਨੂੰ ਇਕ ਵੱਖਰੀ ਕਿਸਮ ਦੀ ਗੁਲਾਮੀ ਦੇ ਰੂਪ ਵਜੋਂ ਪ੍ਰਵਾਨ ਕਰਦੀ ਹੈ। ਇਹ ਗੁਲਾਮੀ ਜਾਤ-ਆਧਾਰਤ ਦਲਿਤ ਵਿਅਕਤੀ ਲਈ ਪੰਡਤਾਂ-ਪੁਰੋਹਤਾਂ, ਜੱਟਾਂ-ਜ਼ਿਮੀਂਦਾਰਾਂ ਤੋਂ ਵੱਖਰੀ ਕਿਸਮ ਦਾ ਸਰੂਪ ਲੈ ਕੇ ਪੰਜਾਬ ਅੰਦਰ ਕਾਰਜ ਕਰ ਰਹੀ ਹੈ। ਇਸਦੀ ਕਾਰਜ-ਵਿਧੀ ਨੂੰ ਪਿੰਡਾਂ ਦੇ ਕਿੱਤਾਗਤ ਕੰਮਾਂ ਜਿਵੇਂ ਮੋਏ ਡੰਗਰ ਚੁੱਕਣ, ਗੋਹਾ-ਕੂੜਾ, ਪੱਠਾ-ਦੱਥਾ, ਲਾਵੀ-ਝੋਕੀ, ਵਗਾਰਾਂ ਆਦਿ ਵਿਚੋਂ ਅਤੇ ਸ਼ਹਿਰਾਂ ਦੇ ਕਿੱਤਾਗਤ ਕੰਮਾਂ ਜਿਵੇਂ ਦਿਹਾੜੀ-ਦੱਪਾ, ਹੱਠੀ-ਭੱਠੀ, ਰੇੜ੍ਹੀ-ਰਿਕਸ਼ਾ, ਮੋਟਰ-ਗੱਡੀ, ਮਾਸਟਰੀ-ਹੈਡਮਾਸਟਰੀ, ਕਲਰਕੀ-ਅਫ਼ਸਰੀ ਵਿਚੋਂ ਪਛਾਣਿਆ ਜਾ ਸਕਦਾ ਹੈ।

ਲਾਲ ਸਿੰਘ ਨੇ ਦਲਿਤ ਵਰਗ ਦੀ ਜੀਵਨ ਸਥਿਤੀ ਦੀ ਪਛਾਣ-"ਇਸ ਵਰਗ ਦੇ ਲੋਕ ਆਪਣੇ ਜੱਦੀ-ਪੁਸ਼ਤੀ ਘਰਾਂ ਵੱਲ ਮੂੰਹ ਨਹੀਂ ਕਰਦੇ, ਸ਼ਹਿਰ ਜਾ ਕੇ ਉਹਨਾਂ ਦੇ ਪਿਤਾ-ਪੁਰਖਿਆਂ ਦੀ ਹਾਲਤ ਲਾਗੀਆਂ ਨਾਲੋਂ ਵੀ ਮਾੜੀ ਹੁੰਦੀ ਹੈ"-ਵਜੋਂ ਵੀ ਕੀਤੀ ਹੈ। ਗਾਂਧੀਵਾਦੀ ਬਨਾਮ ਅੰਬੇਡਕਰਵਾਦੀ ਵਿਚਾਰਧਾਰਾਵਾਂ ਦੇਸ਼ ਅੰਦਰ ਵੱਖ ਵੱਖ ਜਾਤਾਂ-ਕੁਜਾਤਾਂ ਦੀ ਵੰਡ-ਟੁੱਕ ਨੂੰ ਰੋਕ ਨਾ ਸਕੀਆਂ। ਸਗੋਂ ਦਲਿਤ ਵਰਗ ਦੀ ਸੋਚ ਦੇ ਖੰਭ ਖਿਲਰਦੇ ਹੀ ਚਲੇ ਗਏ। ਮਾਈ ਅੱਤੋ ਨੂੰ ਕਰਮੇ ਦੇ ਕਹੇ ਇਹ ਬੋਲ ਇਸ ਵਿਚਾਰ ਦੀ ਗਵਾਹੀ ਭਰਦੇ ਹਨ: "ਸਾਡੇ ਮੁਲਕ ਦੀ ਕੁੱਲ ਸਿਆਸਤ, ਉੱਪਰਲੀ ਜਾਂ ਹੇਠਲੀ, ਨਾ ਤਾਂ ਸਾਡੇ ਲੋਕਾਂ ਦੀ ਮੁੱਢਲੀ ਜਾਤ-ਬਣਤਰ ਨੂੰ ਤੋੜਨਾ-ਭੰਨਣਾ ਚਾਹੁੰਦੀ ਆ, ਤੇ ਨਾ ਈ ਲੋਕ ਜਾਤ-ਕੁਜਾਤ ਦੀ ਗੰਦੀ-ਮੰਦੀ ਚਾਟ ਚੱਟਣੋਂ ਬਾਜ਼ ਆਉਂਦੇ ਆ। ਆਖਣ ਨੂੰ ਜੋ ਮਰਜ਼ੀ ਆਖੀ ਜਾਈਏ...। ਕਦੀ ਅਸੀਂ ਗਰਾਂਟਾਂ ਵਜ਼ੀਫ਼ਿਆਂ ਦੇ ਚੂਸਣੇ ਮੂੰਹ 'ਚ ਪਾਈ, ਕਬੂਤਰ ਆਂਗੂੰ ਅੱਖਾਂ ਮੀਟੀ ਰੱਖਦੇ ਆਂ, ਕਦੀ ਨੌਕਰੀਆਂ-ਤਰੱਕੀਆਂ, ਰੀਜ਼ਰਵ ਸੀਟਾਂ ਦੇ।...ਅਗਲੇ ਬਿੱਲੀ ਵਾਂਗ ਸ਼ਹਿ ਲਾਈ ਬੈਠੇ, ਜਦ ਜੀਅ ਕਰਦਾ, ਸਾਡੇ ਖੰਭ ਖਲੇਰ ਕੇ ਪਾਸੇ ਹੁੰਦੇ...।" ਦਲਿਤ ਵਰਗ 'ਹਾਸ਼ੀਏ' ਕਹਾਣੀ ਵਿਚਲੇ ਬਾਵਾ ਰਾਮ ਵਾਂਗ ਆਪਣੇ ਧੀਰੂ ਵਰਗੇ ਪੁੱਤਰਾਂ ਨੂੰ ਮਸਾਣ-ਭੂਮੀ ਤਕ ਵਿਦਾ ਕਰਕੇ ਮੁੜ 'ਹੱਥ ਰੇੜ੍ਹੀ' ਨੂੰ ਆਪਣਾ ਪੁੱਤਰ ਬਣਾ ਲੈਂਦਾ ਹੈ। ਇਸੇ ਤਰ੍ਹਾਂ 'ਪੈਰਾਂ ਭਾਰ-ਹੱਥਾਂ ਭਾਰ' ਕਹਾਣੀ ਵਿਚ ਵੀ ਰੇੜ੍ਹੀ ਨੂੰ ਮਾਨਵੀ ਜ਼ਿੰਦਗੀ ਦੇ ਪ੍ਰਤੀਕ ਵਜੋਂ ਸਿਰਜ ਕੇ ਕਹਾਣੀਕਾਰ ਦੱਸ ਰਿਹਾ ਹੈ ਕਿ ਦਲਿਤ-ਚੇਤਨਾ ਧੁਖਦੀ ਹਿੱਕ ਵਿਚੋਂ ਹੀ ਪੈਦਾ ਹੋ ਸਕਦੀ ਹੈ। ਅਤੇ ਇਹੀ ਚੇਤਨਾ ਦਲਿਤ ਵਰਗ ਨੂੰ ਲਾਚਾਰੀ ਅਤੇ ਹੀਣਤਾ ਦੇ ਭਾਵਾਂ ਤੋਂ ਬਚਾ ਸਕਦੀ ਹੈ।

ਲਾਲ ਸਿੰਘ ਨੇ ਮਨੁੱਖੀ ਭਾਵਾਂ ਤੇ ਭਾਵਨਾਵਾਂ ਦੀ ਵਰਗਗਤ ਪਹੁੰਚ ਨੂੰ ਕਥਾ-ਵਿਧੀ ਵਜੋਂ ਵੀ ਵਰਤਿਆ ਹੈ, ਜਿਵੇਂ 'ਛਿੰਝ' ਕਹਾਣੀ ਵਿਚ। ਇਸ ਕਹਾਣੀ ਵਿਚ ਵਿਅਕਤੀ ਦੀ ਲਾਲਸਾ ਭਾਵਨਾ ਨੂੰ ਗਲਪ ਰੂਪ ਵਿਚ ਉਸਾਰ ਕੇ ਐਸਾ ਕਥਾ-ਸੁਹਜ ਪੈਦਾ ਕੀਤਾ ਹੈ ਜਿਸ ਦਾ ਮਕਸਦ ਪੰਜਾਬ

ਅੰਦਰ ਉਠੀ ਦਹਿਸ਼ਤਗਰਦੀ ਦੀ ਲਹਿਰ ਦੇ ਕੁਹਜ ਨੂੰ ਨੰਗਿਆਂ ਕਰਨਾ ਬਣਦਾ ਹੈ। ਕਹਾਣੀ ਵਿਚ ਚੌਧਰ ਤੇ ਪੈਸੇ ਦੀ ਲਾਲਸਾ ਨੇ ਇਸਦੇ ਮੁੱਖ ਪਾਤਰ 'ਬਾਪੂ ਜੀ' ਨੂੰ ਦਹਿਸ਼ਤਗਰਦਾਂ ਯਾਨੀ ਕਿ 'ਸਿੰਘਾਂ' ਨਾਲ ਜੋੜ ਦਿੱਤਾ। ਥਾਂ ਥਾਂ ਸਰਦਾਰੀਆਂ ਤੇ ਪੈਰ ਪੈਰ ਲੀਡਰੀਆਂ ਵਿਚ ਆਪਣੀ ਪਿਤਾ-ਪੁਰਖੀ ਸ਼ੁਹਰਤ ਨੂੰ ਹੋਰ ਉੱਚੀ ਚੁੱਕਣ ਲਈ 'ਬਾਪੂ ਜੀ' ਨੇ ਲਾਲਸਾ ਨੂੰ ਤ੍ਰਿਪਤ ਕਰਨ ਦਾ ਇਕ ਅਮਾਨਵੀ ਰਸਤਾ ਲੱਭ ਲਿਆ। ਕਹਾਣੀ ਵਿਚ 'ਛਿੰਝ' ਨਾਮੀ ਸਭਿਆਚਾਰਕ ਚਿਹਨ ਨੂੰ ਪੰਜਾਬ ਅੰਦਰਲੇ ਦਹਿਸ਼ਤਗਰਦੀ ਦੇ ਮਾਹੌਲ ਨੂੰ ਸਾਕਾਰ ਕਰਨ ਲਈ ਵਰਤਿਆ ਹੈ। ਇਸ ਛਿੰਝ ਦੇ ਚਾਰ ਪਹਿਲਵਾਨ ਹਨ : ਬਾਪੂ ਜੀ, ਜੱਸੂ ਲੀਡਰ, ਬਾਜਵਾ ਤੇ ਚਰਨਾ। ਛਿੰਝ ਵਿਚ ਘੁਲਣ ਵਾਲੀ ਪਹਿਲੀ ਜੋੜੀ ਹੈ ਜੱਸੂ ਲੀਡਰ ਦੀ ਆਰਥਿਕ ਸਥਿਤੀ ਅਤੇ ਬਾਪੂ ਜੀ ਦੀ ਆਪਣੀ ਆਰਥਿਕ ਸਥਿਤੀ ਨੂੰ ਹੋਰ ਮਜ਼ਬੂਤ ਕਰਨ ਦੀ 'ਲਾਲਸਾ'। ਜੱਸੂ ਲੀਡਰ ਦੀ ਜੱਦੀ-ਪੁਸ਼ਤੀ ਸਰਦਾਰੀ ਨੂੰ ਅੰਗਰੇਜ਼ਾਂ ਦੇ ਵੇਲੇ ਨਾਲ ਜੋੜਿਆ ਗਿਆ ਹੈ। ਉਸਦੇ ਬਾਬੇ ਦਾਦੇ ਅੰਗਰੇਜ਼ਾਂ ਵੱਲੋਂ ਦਿੱਤੀ ਜਾਗੀਰ ਦੇ ਮਾਲਕ ਹਨ। ਜਾਗੀਰ ਮਿਲਣ ਦਾ ਕਾਰਨ ਉਹਨਾਂ ਦੀ 'ਕਿਸੇ ਧੀ ਭੈਣ' ਨੂੰ ਰਜਵਾੜੇ ਦੇ ਹੱਥ ਵੇਚ ਦੇਣ ਦਾ ਦੱਸਿਆ ਗਿਆ ਹੈ। ਕਹਾਣੀ ਵਿਚ ਇਕ ਪਾਸੇ ਤਾਂ ਜਗੀਰਦਾਰ ਜ਼ਿਮੀਂਦਾਰ 'ਜੱਸੂ ਲੀਡਰ' ਹੈ ਅਤੇ ਦੂਸਰੇ ਪਾਸੇ 'ਬਾਪੂ ਜੀ' ਦੀ ਸੋਚ। ਇਸ ਸੋਚ ਅਧੀਨ ਉਹ ਆਪਣਾ ਮੁਕਾਬਲਾ ਜੱਸੂ ਲੀਡਰ ਨਾਲ ਕਰਕੇ ਇਸ ਨਤੀਜੇ ਉਤੇ ਪੁੱਜਦਾ ਏ ਕਿ ਜੱਸੂ ਲੀਡਰ ਦਾ ਕੱਦ ਉਸ ਨਾਲੋਂ ਬਹੁਤ ਨੀਵਾਂ ਹੈ। ਸੋਚ ਦੀ ਕਾਰਜ-ਗਤੀ ਕਹਾਣੀ ਵਿਚ ਸੁਹਜ ਪੈਦਾ ਕਰਦੀ ਹੈ। 'ਬਾਪੂ ਜੀ' ਦੀ ਇਹ ਸੋਚ ਜਿਥੇ ਕਹਾਣੀ ਦੀ ਵਿਧੀ ਬਣਦੀ ਹੈ ਉਥੇ ਕਹਾਣੀਕਾਰ ਦੀ ਵਿਚਾਰਧਾਰਕ ਸੋਝੀ ਦਾ ਵਾਹਣ ਵੀ ਬਣਦੀ ਹੈ। ਇੰਝ, ਲਾਲ ਸਿੰਘ ਦੀ ਕਹਾਣੀ ਪਾਠਕ ਨੂੰ ਸੋਚ ਦੀ ਪ੍ਰਕਿਰਿਆ ਵਿਚ ਪਾਉਂਦੀ ਹੋਈ ਇਤਿਹਾਸ, ਵਰਤਮਾਨ, ਰਾਜਨੀਤਕ ਅਤੇ ਆਰਥਿਕ ਸਥਿਤੀਆਂ ਤੋਂ ਪਰਿਚਿਤ ਕਰਵਾਉਂਦੀ ਹੈ।

'ਛਿੰਝ' ਕਹਾਣੀ ਵਿਚ ਘੁਲਣ ਵਾਲੀ ਦੂਸਰੀ ਜੋੜੀ ਹੈ: ਉੱਪਰਲੀ ਸਿਆਸਤ ਵਿਚ ਸਿੱਧੇ ਪੈਰ ਰੱਖਣ ਵਾਲੇ ਬਾਜਵੇ ਦੀ ਆਰਥਿਕ ਸਥਿਤੀ ਅਤੇ ਬਾਪੂ ਜੀ ਦਾ ਸਰਕਾਰ-ਦਰਬਾਰੇ ਤਕ ਪਹੁੰਚ ਨਾ ਕਰ ਸਕਣ ਦਾ 'ਤੌਖ਼ਲਾ'। ਬਾਜਵੇ ਦੀ ਪਤਨੀ ਦਾ 'ਫਰੀਡਮ ਫਾਈਟਰ' ਪਿਉ 'ਕਾਮਰੇਡ' ਵੀ ਹੈ। ਉਸ ਦੀ ਜ਼ਮੀਨ ਅਤੇ ਦੇਸ਼ ਭਗਤੀ ਦੇ ਸਿਰ ਉਤੇ ਬਾਜਵਾ ਅਸਰ ਰਸੂਖ ਵਾਲਾ ਬੰਦਾ ਬਣ ਜਾਂਦਾ ਹੈ। ਸਿੱਟੇ ਵਜੋਂ, ਸਾਰੇ ਪਾਸੇ ਉਸਦੀ ਇੱਜ਼ਤ ਤੇ ਮਾਣ-ਤਾਣ ਵਧ ਜਾਂਦਾ ਹੈ। 'ਬਾਪੂ ਜੀ' ਨੂੰ ਉਸਦੀ ਆਰਥਿਕ ਸਥਿਤੀ ਵੇਖ ਕੇ ਤੌਖਲਾ ਹੋ ਗਿਆ ਕਿ ਉਹ ਬਾਜਵੇ ਵਰਗਾ ਕਿਉਂ ਨਹੀਂ ਬਣ ਸਕਿਆ। ਇਸੇ ਤੌਖਲੇ ਕਰਕੇ ਹੀ ਉਹ ਪਿੰਡ ਦਾ ਸਰਪੰਚ ਬਣਦਾ ਹੈ ਪਰ 'ਅਸੰਬਲੀ' ਤਕ ਪਹੁੰਚਣ ਦੇ ਸਾਰੇ ਰਸਤੇ ਉਸ ਲਈ ਬੰਦ ਪਏ ਹਨ। ਜਿਨ੍ਹਾਂ ਨੂੰ ਖੋਹਲਣ ਲਈ ਉਸਨੇ ਆਪਣੇ ਪੁੱਤਰ ਨੌਨਿਹਾਲ ਦੇ 'ਵੱਡੇ ਜੋੜ' ਯਾਨੀ ਕਿ ਸਰਦਾਰ ਨੂੰ ਮਿਲਣ ਦੀਆਂ ਸੌ ਵਿਉਂਤਾਂ ਬਣਾਈਆਂ। ਇਨ੍ਹਾਂ ਵਿਉਂਤਾਂ ਵਿਚੋਂ ਹੀ ਕਹਾਣੀ ਦੀ ਤੀਸਰੀ ਘੁਲਣ ਵਾਲੀ ਪਹਿਲਵਾਨ ਜੋੜੀ ਚਰਨੇ ਅਤੇ ਬਾਪੂ ਜੀ ਦੀ ਸਾਹਵੇਂ ਆਉਂਦੀ ਹੈ।

ਇਸ ਘੋਲ ਵਿਚ ਬਾਪੂ ਜੀ ਦੀ ਜਿੱਤ ਹੁੰਦੀ ਹੈ। ਕਿਉਂਜੁ, ਬਾਪੂ ਜੀ ਨੇ ਚਰਨੇ ਦੀ ਕੱਲ-ਓ-ਕੱਲੀ ਕੁੜੀ ਨਾਲ ਨਿਹਾਲੇ ਦਾ ਰਿਸ਼ਤੇ ਪੱਕਾ ਕਰਕੇ ਚਰਨੇ ਦੀ ਫੋਰਸ ਦਾ 'ਖ਼ਾਸ-ਉੱਲ-ਖ਼ਾਸ ਅਹੁਦਾ' ਸੰਭਾਲ ਲਿਆ। ਸਿੱਟੇ ਵਜੋਂ, ਉਸਨੂੰ 'ਜੱਸੂ-ਬਾਜਵੇ' ਵਰਗੇ ਸਾਰੇ ਲੀਡਰ ਬੌਨੇ-ਬੌਨੇ ਜਾਪਣ ਲੱਗ ਪਏ। ਬਾਪੂ ਜੀ ਨੂੰ ਵੱਧ ਦੌਲਤ ਇਕੱਠੀ ਕਰਨ ਦੀ 'ਮਿਰਗ ਤ੍ਰਿਸ਼ਨਾ' ਚੈਨ ਨਾਲ ਬਹਿਣ ਨਹੀਂ ਦਿੰਦੀ। ਜਦੋਂ ਬਾਪੂ ਜੀ ਦੀ ਪਤਨੀ ਨੂੰ ਉਹਨਾਂ ਦੀ 'ਮ੍ਰਿਗ ਤ੍ਰਿਸ਼ਨਾ' ਦਾ ਪਤਾ ਲਗਦਾ ਹੈ ਤਾਂ ਕਹਾਣੀ ਵਿਚ ਇਕ ਹੋਰ ਪਾਤਰ 'ਜਥੇਦਾਰ ਮੁਕੰਦੀ' ਦਾ ਪ੍ਰਵੇਸ਼ ਹੁੰਦਾ ਹੈ। ਇਹ ਪਾਤਰ ਆਪਣਾ ਨਾਤਾ ਜਿੱਥੇ ਪੰਜਾਬ ਦੇ ਦੁਆਬੇ ਇਲਾਕੇ 'ਚ ਸਥਿਤ 'ਟਾਹਲੀ ਸਾਬ੍ਹ' ਗੁਰਦੁਆਰੇ ਦਾ ਇਤਿਹਾਸ ਜਾਗਰੂਕ ਮੱਧ ਸ਼੍ਰੇਣੀ 'ਚੋਂ ਉਠੇ ਗੁਰੂ-ਨਾਇਕਾਂ ਨਾਲ ਜੋੜਦਾ ਹੈ ਉਥੇ ਉਹ ਪੰਜਾਬ ਦੇ ਇਤਿਹਾਸ ਦੀ ਪੌਣੀ ਸਦੀ ਦੀ ਬੀਰ-ਪਰੰਪਰਾ-ਬੱਬਰਾਂ, ਅਕਾਲੀਆਂ, ਕਿਰਤੀ, ਕਿਸਾਨੀ ਆਦਿ ਵਿਚ ਸਿਰ-ਕੱਢ ਕਾਮੇ ਦੇ ਰੂਪ ਵਜੋਂ ਵੀ ਪੇਸ਼ ਹੁੰਦਾ ਹੈ। ਦੇਸ਼-ਵੰਡ ਤੋਂ ਬਾਅਦ ਬਣੀ ਆਜ਼ਾਦ ਭਾਰਤ ਦੀ ਕਾਂਗਰਸ ਸਰਕਾਰ ਨੇ ਉਸ ਨੂੰ ਕਈ ਕਿਸਮ ਦੇ ਲਾਲਚ ਦਿੱਤੇ ਪਰ ਉਸਨੇ ਆਪਣੇ 'ਜੱਥੇਦਾਰ' ਸਰੂਪ ਵਾਲੀ 'ਕਾਮਰੇਡੀ' ਨਹੀਂ ਛੱਡੀ। ਕਈਆਂ ਲੋਕਾਂ,



ਖ਼ਾਸਕਰ, 'ਬਾਪੂ ਜੀ' ਨੇ ਉਸਨੂੰ 'ਸਿਰ ਫਿਰਿਆ ਨਾਸਤਕ' ਤੇ ਕਈਆਂ ਨੇ ਉਸਨੂੰ 'ਧਰਮ-ਵਿਰੋਧੀ ਅਨਸਰ' ਕਹਿ ਕੇ ਪੁਕਾਰਨਾ ਸ਼ੁਰੂ ਕਰ ਦਿੱਤਾ। ਇਸ ਪਾਤਰ ਦੀ ਸਮਝ ਮੁਤਾਬਕ ਪੰਜਾਬ ਅੰਦਰ ਦਹਿਸ਼ਤਗਰਦੀ ਦੀ ਲਹਿਰ 'ਬਓਤੇ ਈ ਓਝੜੇ ਰਾਹੇ' ਪਾਉਣ ਵਾਲੀ ਹੈ। ਜਦਕਿ ਕਹਾਣੀ ਦੇ ਮੁੱਖ ਪਾਤਰ 'ਬਾਪੂ ਜੀ' ਦੀ ਸੋਚ ਅਨੁਸਾਰ ਪੰਜਾਬ ਅੰਦਰ 'ਸਿੰਘ' ਸਿੱਖ ਕੌਮ ਦੀ ਆਨ-ਸ਼ਾਨ ਦੀ ਖ਼ਾਤਿਰ, ਜੱਟ-ਕੌਮ ਦੇ ਹੱਕਾਂ ਦੀ ਖਾਤਰ, ਪੰਜਾਬ ਨੂੰ ਬਾਣੀਆਂ ਕੌਮ ਦੀ ਗੁਲਾਮੀ ਤੋਂ ਮੁਕਤ ਕਰਵਾਉਣ ਦੀ ਖਾਤਰ, 'ਉੱਪਰਲੀਆਂ ਬਜੀਰੀਆਂ' 'ਚ ਬਰਾਬਰਤਾ ਦੇ ਹਿੱਸੇਦਾਰ ਬਣਨ ਦੀ ਖਾਤਰ 'ਘੋਲ' ਕਰ ਰਹੇ ਹਨ। ਇਸ ਘੋਲ ਵਿਚ ਅਨੇਕਾਂ ਸਿੰਘ ਸ਼ਹੀਦ ਹੋਏ। ਜੱਟ ਕੌਮ ਇਨ੍ਹਾਂ ਸਿੰਘਾਂ ਦੇ ਪਿੱਛੇ ਖੜ੍ਹੀ ਹੈ।

ਲਾਲ ਸਿੰਘ ਦੀ ਕਲਾਤਮਕ ਸਮਰੱਥਾ ਨਾ ਕੇਵਲ ਸਥਿਤੀ ਸਿਰਜਣ ਤਕ ਮਹਿਦੂਦ ਹੈ ਬਲਕਿ ਸਥਿਤੀਆਂ ਅੰਦਰ ਪੈਦਾ ਹੋ ਰਹੀਆਂ ਨਵੀਆਂ ਸਥਿਤੀਆਂ ਦੀ ਤਹਿ ਤਕ ਵੀ ਪਹੁੰਚਦੀ ਹੈ। ਏਹੋ ਕਿਸੇ ਕਹਾਣੀਕਾਰ ਦੀ ਜੀਵਨ-ਅਨੁਭਵ ਨੂੰ ਪਕੜਨ ਵਾਲੀ 'ਅਨੁਭਵ ਦੀ ਪ੍ਰਮਾਣਿਕਤਾ' ਹੈ। ਬਾਪੂ ਜੀ ਨੂੰ ਆਪਣੇ ਪੁੱਤਰ ਨੌਨਿਹਾਲ ਨੂੰ ਅੱਤਵਾਦੀ ਘੋਲ ਵਿਚ ਸ਼ਾਮਲ ਹੋਏ ਨੂੰ ਵੇਖ ਕੇ ਦੋਵੇਂ ਤਰਫ਼ੋਂ ਨਫ਼ਾ ਨਜ਼ਰ ਆਉਂਦਾ ਹੈ। ਉਹ ਆਪਣੀ ਪਤਨੀ ਨੂੰ ਕਹਿੰਦਾ ਹੈ, "ਓਏ ਭਾਗਵਾਨੇ, ਵੱਡੇ ਕੰਮਾਂ ਲਈ ਵੱਡੀਓ ਕੁਰਬਾਨੀ ਦੇਣੀ ਪੈਂਦੀ ਆ। ਤੂੰ ਬਓਤਾ ਹੇਰਵਾ ਨਾ ਕਰਿਆ ਕਰ ਮੁੰਡਿਆਂ ਦਆ।...ਤੈਨੂੰ ਪਤਾਆ, ਐਸਲੇ ਤੇਰੇ ਦੋਨਾਂ-ਦੋਨਾਂ ਹੱਥਾਂ 'ਚ ਲੱਡੂ ਆ।...ਕੱਲ ਨੂੰ ਜੇ ਨਿਹਾਲਾ ਝੰਡੀ ਜਿੱਤ ਕੇ ਆ ਮੁੜਿਆ ਤਾਂ ਪੰਜਾਬ ਦੀ ਸਰਦਾਰੀ ਤੇਰੇ ਸਰਦਾਰ ਹੇਠਾਂ ਹਊ ਤੇ ਜੇ-ਜੇ ਕਿਧਰੇ ਸੱਚੇ-ਝੂਠੇ ਮੁਕਾਬਲੇ 'ਚ ਮਾਰਿਆ ਗਿਆ ਤਾਂ ਭੋਏਂ ਤੇਰੀ ਤਿੰਨਾਂ ਦੀ ਥਾਂ ਦੋਹ ਹਿੱਸਿਆਂ 'ਚ ਵੰਡ ਹਊ ...।" 'ਬਾਪੂ ਜੀ' ਦੇ ਇਨ੍ਹਾਂ ਬੋਲਾਂ ਵਿਚੋਂ ਪੰਜਾਬ ਅੰਦਰਲੀ ਦਹਿਸ਼ਤਗਰਦੀ ਦੇ ਮਾਹੌਲ ਵਿਚ ਕਾਰਜ ਕਰਦੀ ਜੱਟ-ਮਾਨਸਿਕਤਾ ਦਾ ਪਤਾ ਲਗਦਾ ਹੈ। ਕਿਹਾ ਜਾ ਸਕਦਾ ਹੈ ਕਿ ਲਾਲ ਸਿੰਘ ਦੀ ਕਥਾ-ਵਿਧੀ ਕੇਵਲ ਸਮਾਜਕ ਯਥਾਰਥ ਨੂੰ ਚਿਤਰਣ ਤਕ ਹੀ ਸੀਮਤ ਨਹੀਂ ਰਹਿੰਦੀ ਸਗੋਂ ਮਨੋ-ਯਥਾਰਥ ਦੀ ਤਹਿ ਹੇਠ ਕਾਰਜ ਕਰਦੀਆਂ ਚੰਗੀਆਂ ਮੰਦੀਆਂ ਭਾਵਨਾਵਾਂ 'ਚ ਖੰਜਰ ਵਾਂਗ ਖੁੱਭ ਕੇ ਵੀ ਪਾਤਰਾਂ ਦੇ 'ਅੰਦਰਲੇ ਸੱਚ' ਨੂੰ ਕੱਢ ਕੇ ਪਾਠਕਾਂ ਸਾਹਵੇਂ ਸਾਕਾਰ ਕਰਦੀ ਹੈ। ਪੰਜਾਬ ਅੰਦਰ ਅਜਿਹੇ 'ਅੰਦਰਲੇ ਸੱਚ' ਦੀ ਪਛਾਣ ਲਾਲ ਸਿੰਘ ਨੇ 'ਲਹੂ-ਲਾਸ਼-ਗੋਲੀ' ਵਜੋਂ ਕੀਤੀ ਹੈ ਜਿਵੇਂ ਉਸ ਦੌਰ ਵਿਚ ਇਹ ਤਿੰਨੋਂ ਸ਼ਬਦ ਜੱਟ ਦੀ ਫਸਲ ਹੋਣ ਤੇ ਪੰਜਾਬ ਉਸਦਾ 'ਮੁਰੱਬਾ' ਹੋਵੇ।

ਲਾਲ ਸਿੰਘ ਸ਼ਬਦ ਦੀ ਸੰਵੇਦਨਾ ਨੂੰ ਪਕੜਨ ਵਾਲਾ ਕਥਾਕਾਰ ਹੈ। ਇਸ ਸੰਵੇਦਨਾ ਸਹਾਰੇ ਹੀ ਉਹ ਸ਼ਬਦਾਂ ਦੇ ਅਰਥਾਂ ਦੀ ਤਹਿ ਤਕ ਲੱਥ ਕੇ ਜਿੱਥੇ ਆਪਣੇ ਅਨੁਭਵ ਦੀ ਪ੍ਰਮਾਣਿਕਤਾ ਦਾ ਸਬੂਤ ਦਿੰਦਾ ਹੈ ਉੱਥੇ ਉਹ ਇਨ੍ਹਾਂ ਸਹਾਰੇ ਹੀ ਸਮਾਜ ਦੀ ਇਤਿਹਾਸ-ਚੇਤਨਾ ਨੂੰ ਪੁਨਰ-ਸਿਰਜਤ ਵੀ ਕਰਦਾ ਹੈ। ਲਾਲ ਸਿੰਘ ਦੀ ਕਹਾਣੀ ਦਾ ਸੁਹਜ-ਸ਼ਾਸਤਰੀ ਆਧਾਰ ਵਿਸ਼ੇਸ਼ ਕਥਾ ਸ਼ਬਦ ਬਣਦੇ ਹਨ ਜਿਨ੍ਹਾਂ ਰਾਹੀਂ ਉਹ ਇਤਿਹਾਸ ਤੇ ਵਰਤਮਾਨ ਰਾਜਨੀਤਕ ਪਰਿਸਥਿਤੀਆਂ ਦੀ ਤੋਰ ਦਾ ਪਤਾ ਦਿੰਦਾ ਹੈ। ਇਸੇ ਲਈ 'ਛਿੰਝ' ਕਹਾਣੀ ਵਿਚ ਇਕ ਪਾਸੇ ਨਿਹਾਲੇ ਦੀ ਚਰਨੇ ਦੀ ਧੀ ਨਾਲ ਵਿਆਹ ਹੋਣ ਦੀ ਸਥਿਤੀ ਸਾਕਾਰ ਹੁੰਦੀ ਹੈ ਤੇ ਐਨ ਉਸੇ ਵੇਲੇ ਦੂਸਰੇ ਪਾਸੇ ਵੱਢ-ਟੁੱਕ, ਮਾਰ-ਧਾੜ, ਲੁੱਟ-ਵੰਡ ਵਰਗੀਆਂ ਘਟਨਾਵਾਂ ਦੀ। ਇੰਝ ਲਾਲ ਸਿੰਘ ਦੀ ਦ੍ਰਿਸ਼ਟੀ ਨਾ ਕੇਵਲ ਪੰਜਾਬ ਅੰਦਰਲੀ ਦਹਿਸ਼ਤਗਰਦੀ ਦੇ ਕਾਰਨਾਂ ਨੂੰ ਸਮਝਦੀ ਹੈ ਬਲਕਿ ਸੰਸਾਰ ਪੱਧਰ ਉਤੇ ਫੈਲੀ ਅੱਤਵਾਦ ਦੀ ਸਮੱਸਿਆ ਨਾਲ ਜੋੜਦੀ ਹੋਈ ਇਸਨੂੰ ਅੰਤਰਰਾਸ਼ਟਰੀ ਸਰਮਾਏਦਾਰੀ ਸ਼ਕਤੀ ਦੀ ਦੇਣ ਵੀ ਕਬੂਲਦੀ ਹੈ। ਇਸ ਵਰਤਾਰੇ ਨੂੰ ਉਭਾਰ ਕੇ ਦਰਸਾਉਣ ਲਈ ਹੀ ਤਾਂ ਲਾਲ ਸਿੰਘ ਨੇ 'ਜਥੇਦਾਰ ਮੁਕੰਦ ਸੂਹ' ਪਾਤਰ ਦੀ ਸਿਰਜਣਾ ਕੀਤੀ ਹੈ। ਇਸ ਪਾਤਰ ਦੇ ਬੋਲਾਂ ਰਾਹੀਂ ਉਸਨੇ ਆਪਣੀ ਦ੍ਰਿਸ਼ਟੀ ਨੂੰ ਇੰਝ ਗਲਪੀ ਜ਼ੁਬਾਨ ਵਿਚ ਢਾਲਿਆ ਹੈ: "ਸੱਚੀ ਗੱਲ ਤਾਂ ਇਹ ਆ ਕਿ ਸਾਰੀਆਂ ਤਾਰਾਂ ਹਿਲਦੀਆਂ ਈ ਓਥੋਂ ਆਂ, ਮੁਨਾਫ਼ਾ-ਖੋਰ ਮੰਡੀਆਂ 'ਚੋਂ। ਮੌਤਾਂ-ਜੰਗਾਂ ਦੇ ਸੁਦਾਗਰ ਮੁਲਕਾਂ 'ਚੋਂ। ...ਅਗਲਿਆਂ ਆਪਣਾ ਜੰਗੀ ਸਾਜ-ਸਮਾਜ ਵੇਚਣਾ ਹੁੰਦਆ, ਇਕ ਧਿਰ ਨੂੰ ਦੂਜੀ ਧਿਰ ਗਲ਼ ਪੁਆਉਣਾ ਉਹਨਾਂ ਦਾ ਧੰਦਾ ਈ ਨਈਂ, ਧਰਮ ਬਣ ਚੁੱਕਾ ਆ ਧਰਮ।...'ਕੱਲਾ

ਸਾਡਾ ਮੁਲਕ ਈ ਨਈਂ, ਉਹਨਾਂ ਸਾਰੀ ਦੁਨੀਆਂ ਦਾ ਜੀਣਾ ਹਰਾਮ ਕੀਤਾ ਪਿਆ ...।"

'ਛਿੰਝ' ਕਹਾਣੀ ਦਾ ਸੁਹਜ-ਸ਼ਾਸਤਰ ਇਕ ਮਾਂ ਪਾਤਰ ਦੀ ਮਨੋ-ਸਮਾਜਕ ਦਸ਼ਾ ਦੇ ਸਮਾਨਾਂਤਰ ਉਸ ਦੌਰ ਦੇ ਪੰਜਾਬ ਦੀ ਰਾਜਨੀਤਕ-ਆਰਥਿਕ ਸਥਿਤੀ ਨੂੰ ਸਮਾਜਕ ਪ੍ਰਸੰਗ ਅਧੀਨ ਇਕ 'ਕਬਰ' ਅਤੇ 'ਮਾਤਮ ਦੀ ਮੂਰਤੀ' ਵਾਂਗ ਸਿਰਜਣ ਵਿਚ ਨਿਹਿਤ ਹੈ। ਕਿਉਂ ਜੁ, ਪੰਜਾਬ ਅੰਦਰਲੇ ਦਹਿਸ਼ਤਗਰਦੀ ਦੇ ਮਾਹੌਲ ਨੂੰ ਸਿਰਜਣ ਲਈ ਲਾਲ ਸਿੰਘ ਨੇ ਤਿੰਨ ਗੱਲਾਂ ਨੂੰ ਧਿਆਨ ਵਿਚ ਰੱਖਿਆ ਹੈ। ਇਕ, ਇਹ ਸਮੱਸਿਆ ਨਿੱਜੀ ਜਾਇਦਾਦ ਨੂੰ ਵਧਾਉਣ ਦੀ ਲਾਲਸਾ ਕਾਰਨ ਵਧੀ ਫੁਲੀ ਤੇ ਫੈਲੀ। ਦੋ, ਪੰਜਾਬ ਸਮੱਸਿਆ ਦੇ ਦਹਿਸ਼ਤਗਰਦੀ ਵਾਲੇ ਪਹਿਲੂ ਦਾ ਅੰਤ ਕਰਨ ਵਾਲੇ ਬੀਜ ਵੀ ਇਸੇ ਅੰਦਰ ਵਿਦਮਾਨ ਸਨ। ਵੇਖੋ ਕਹਾਣੀ ਦੀਆਂ ਇਹ ਸਤਰਾਂ-"ਨਿਗੁਰਿਆਂ ਦੇ ਧੀਆਂ-ਪੁੱਤਾਂ ਨੇ ਸੱਚ-ਝੂਠ ਦਾ ਨਿਤਾਰਾ ਆਪੇ ਈ ਕਰ ਲੈਣਾ" ਜਿਵੇਂ ਕਹਾਣੀਕਾਰ ਨੇ ਨੌਨਿਹਾਲ ਸਿੰਘ, ਬੰਸਾ ਤੇ ਬਾਪੂ ਜੀ ਦੀ ਤਿਕੜੀ ਰਾਹੀਂ ਕਰਵਾਇਆ। ਤਿੰਨ, ਪੰਜਾਬ ਅੰਦਰ ਅਮਨ-ਚੈਨ ਸਥਾਪਤ ਹੋਣ ਉਪਰੰਤ ਜੇਕਰ ਨੌਨਿਹਾਲ ਜਾਂ ਬੰਸੇ ਵਰਗੇ ਜਿਉਂਦੇ ਬਚ ਕੇ ਵੇਲੇ-ਕੁਵੇਲੇ ਆਪਣੇ ਘਰੀਂ ਪਰਤ ਵੀ ਆਉਣ, ਤਾਂ ਕੀ ਉਹਨਾਂ ਦੀਆਂ ਮਾਵਾਂ ਉਹਨਾਂ ਨੂੰ ਆਪਣੇ ਹੱਥ ਨਾਲ ਦਾਲ-ਫੁਲਕਾ ਬਣਾ ਕੇ ਛਕਾ ਵੀ ਸਕਣਗੀਆਂ? ਜਿਨ੍ਹਾਂ ਨੇ ਆਪਣੇ ਹੀ ਪਿਉ ਨੂੰ ਮਾਰ ਕੇ ਉਸਨੂੰ ਵਿਧਵਾ ਬਣਾ ਦਿੱਤਾ ਹੋਵੇ। 'ਛਿੰਝ' ਕਹਾਣੀ ਦੀ ਇਕ ਹੋਰ ਖਾਸੀਅਤ ਇਹ ਜਾਪਦੀ ਹੈ ਕਿ ਕਹਾਣੀ ਦਾ ਇਕ ਪਾਤਰ, ਜੱਥੇਦਾਰ ਮੁਕੰਦ ਸੂੰਹ, 'ਬੂਟਾ ਰਾਮ ਪੂਰਾ ਹੋ ਗਿਐ!' ਕਹਾਣੀ ਵਿਚ 'ਬੂਟਾ ਰਾਮ' ਬਣ ਕੇ ਵਿਕਾਸ ਕਰਦਾ ਹੈ। ਇਕ ਕਹਾਣੀ ਤੋਂ ਦੂਸਰੀ ਕਹਾਣੀ ਵਿਚ ਪਾਤਰ ਦੀ ਸ਼ਖਸੀਅਤ ਦਾ ਰੂਪਾਂਤਰਤ ਵਿਕਾਸ ਕਰਵਾਉਣ ਵਾਲੀ ਕਥਾ-ਜੁਗਤ ਵੀ ਲਾਲ ਸਿੰਘ ਦੀ ਗਲਪ-ਦ੍ਰਿਸ਼ਟੀ ਨੂੰ ਨਿਰਧਾਰਤ ਕਰਦੀ ਹੈ।

'ਬੂਟਾ ਰਾਮ ਪੂਰਾ ਹੋ ਗਿਆ!' ਕਹਾਣੀ ਵਿਚਲੇ 'ਬੂਟਾ' ਨਾਮ ਦੇ ਦੋ-ਅੱਖਰੇ ਸ਼ਬਦ ਨੂੰ ਕਹਾਣੀਕਾਰ ਨੇ 'ਰੁੱਖੀ-ਬੰਜਰ ਧਰਤੀ ਉਤੇ ਠੰਡੀ-ਮਿੱਠੀ ਛਾਂ ਕਰਨ ਵਾਲੇ ਛਾਂ-ਦਾਰ ਬੂਟੇ' ਦੇ ਰੂਪ ਵਿਚ ਸਾਕਾਰ ਕੀਤਾ ਹੈ। ਅਜਿਹਾ ਕਰਦਾ ਹੋਇਆ ਉਹ ਕੁਲ ਲੋਕਾਈ ਨੂੰ ਇਸੇ ਰੂਪ ਵਿਚ ਹੀ ਵੇਖਣਾ ਲੋਚਦਾ ਹੈ। ਬੂਟਾ ਰਾਮ ਕੰਮੀ-ਕਮੀਣ ਘਰ 'ਚ ਜੰਮਿਆ ਪਲਿਆ ਪਾਤਰ ਹੈ। ਪੜ੍ਹਾਈ ਵਿਚੇ ਛੱਡ ਕੇ ਉਹ ਹੇਠਲੀ ਉੱਪਰ ਕਰਨ ਲਈ ਇਕ ਗਰਮਾ-ਗਰਮ ਜੋਸ਼ੋ ਕਰਮ ਵਾਲੀ ਮਾਰਕਸਵਾਦੀ ਥਿਊਰੀ ਨੂੰ ਅਮਲੀ ਰੂਪ ਦੇਣ ਵਾਸਤੇ ਆਪਣੇ ਘਰੋਂ ਨਿਕਲ ਤੁਰਦਾ ਹੈ। ਉਹ ਆਪਣੀ ਕਵਿਤਾ ਦੇ ਜ਼ੋਰ ਨਾਲ, ਭਾਸ਼ਣਾਂ ਦੀ ਗਰਮੀ ਨਾਲ ਅਤੇ ਸੰਗਠਨਕਾਰੀ ਤਾਕਤ ਨਾਲ ਸਮਾਜ/ਰਾਜ ਵਿਚ ਇਨਕਲਾਬ ਲਿਆਉਣਾ ਚਾਹੁੰਦਾ ਹੈ। ਕਿਉਂ ਜੁ, ਉਸਨੂੰ ਆਪਣੇ ਸਮੇਂ ਦੇ ਆਲੇ-ਦੁਆਲੇ ਦੀ, ਰਾਜਨੀਤਕ ਸੰਗਠਨਾਂ ਅਤੇ ਸਰਕਾਰ ਦੀ, ਛੋਟੇ-ਵੱਡੇ ਲੋਕਾਂ ਦੇ ਘਰ-ਬਾਰ, ਕਾਰ-ਕਿੱਤਾ, ਰਹਿਣੀ-ਬਹਿਣੀ ਦੀ ਭਰਪੂਰ ਸੋਝੀ ਹੈ। ਇਸ ਸੋਝੀ ਨੂੰ ਹੀ ਉਹ 'ਕਾਮਾ-ਜਮਾਤ ਦੀ ਬੰਦ-ਖਲਾਸੀ ਤੇ ਜੁੱਗ-ਬਦਲੀ' ਦੀ ਪਹਿਲੀ ਪਉੜੀ ਮੰਨਦਾ ਹੈ। ਉਸਨੂੰ ਪਤਾ ਹੈ ਕਿ ਧਰਤੀ ਉਤੇ ਨਿਆਂ-ਕਾਨੂੰਨ ਨਾਮ ਦੀ ਕੋਈ ਸ਼ੈਅ ਨਹੀਂ ਹੈ। ਲੋਕਾਂ ਨੂੰ ਚੰਗੀਆਂ ਸੋਹਣੀਆਂ ਗੱਲਾਂ ਦੱਸਣ ਵਾਲਾ ਬੂਟਾ ਰਾਮ ਨਜਾਇਜ਼ ਹਥਿਆਰ ਰੱਖਣ ਦੇ ਦੋਸ਼ ਅਧੀਨ ਪੁਲਿਸ ਵੱਲੋਂ ਫੜਿਆ ਜਾਂਦਾ ਹੈ। ਅਸਲ ਵਿਚ ਉਹ ਦੋਸ਼ੀ ਨਹੀਂ ਸਗੋਂ ਉਹ ਤਾਂ ਸ਼ੁਰੂ ਤੋਂ ਹੀ ਹਥਿਆਰ ਨੀਤੀ ਦਾ ਵਿਰੋਧੀ ਤੇ ਖੂਨ-ਖਰਾਬੇ ਦਾ ਕੱਟੜ ਦੁਸ਼ਮਣ ਸੀ। ਇਸੇ ਲਈ ਤਾਂ ਉਸਦੀ ਆਪਣੇ ਬੰਦਿਆਂ ਨਾਲ ਵਿਗੜ ਗਈ ਸੀ ਤੇ ਉਸਨੂੰ ਇਕੱਲੇ ਨੂੰ ਸਾਧ ਬਣ ਕੇ ਕੁਟੀਆ ਵਿਚ ਰਹਿ ਕੇ ਇਨਕਲਾਬ ਲਿਆਉਣ ਲਈ ਆਪਣਾ ਵੱਖਰਾ ਰਾਹ ਚੁਣਨਾ ਪਿਆ ਸੀ। 'ਬੂਟਾ ਰਾਮ' ਦੇ ਅਸਲ ਨਾਂ ਅਤੇ ਕਿਰਦਾਰ ਦਾ ਪਤਾ ਕਹਾਣੀ ਦੀਆਂ ਇਨ੍ਹਾਂ ਸਤਰਾਂ ਤੋਂ ਲਗਦਾ ਹੈ: "ਏਹ ਭਜਨਾ ਆ ਭਜਨਾ, ਨਕਸਲਬਾੜੀਆ ਭਜਨਾ। ਤਿੰਨ ਸੌ ਖੂਨ ਕੀਤੇ ਏਨ੍ਹੇ।...ਹੁਣ ਖਾੜਕੂਆਂ 'ਨਾ ਰਲਿਆ ਫਿਰਦਾ। ਪੁੱਛੋ ਖਾਂ ਏਨੂੰ, ਰੋਟੀਆਂ ਨਹੀਂ ਢੋਂਦਾ ਉਨ੍ਹਾਂ ਲਈ? ਰਾਤਾਂ ਨਹੀਂ ਰੱਖਦਾ ਉਨ੍ਹਾਂ ਨੂੰ ਆਪਣੇ ਕੋਅਲ...!" ਬੂਟਾ ਰਾਮ ਸਾਜ਼ਿਸ਼ ਅਧੀਨ ਐਸਾ ਫਸਾਇਆ ਗਿਆ ਕਿ ਪੁਲੀਸ ਦੀ ਕੁੱਟਮਾਰ ਕਾਰਨ ਉਹ ਮੌਤ ਨੂੰ ਪਿਆਰਾ ਹੋ ਜਾਂਦਾ ਹੈ। ਬਾਬੇ ਨੂੰ ਖਤਮ ਕਰਨ ਵਿਚ ਜਿੱਥੇ ਸਟੇਟ ਮਸ਼ੀਨਰੀ ਦੀ ਹੱਦੋਂ ਵੱਧ ਭੂਮਿਕਾ ਹੈ



ਉੱਥੇ ਸਮਾਜ ਦੇ ਗੁੰਡਾਗਰਦੀ ਅਨਸਰ ਬੂਟਾ ਰਾਮ ਉਰਫ਼ ਕਾਮਰੇਡ ਭਜਨ ਸਿੰਘ ਵਰਗੇ ਬੰਦਿਆਂ ਦੇ ਅੰਤ ਲਈ ਸਟੇਟ ਮਸ਼ੀਨਰੀ ਦੇ ਭਾਈਵਾਲ ਬਣੇ ਦਿਸਦੇ ਹਨ। ਇਹ ਐਸਾ ਸੱਚ ਹੈ ਜਿਸਨੂੰ ਲਾਲ ਸਿੰਘ ਨੇ 'ਬੂਟਾ ਰਾਮ' ਦੇ ਚਰਿੱਤਰ ਦੀਆਂ ਵਿਭਿੰਨ ਪਰਤਾਂ ਨੂੰ ਵੇਲੇ ਦੇ ਰਾਜਨੀਤਕ-ਆਰਥਿਕ-ਸਮਾਜਕ ਪ੍ਰਸੰਗਾਂ ਅਧੀਨ ਰੱਖ ਕੇ ਸਾਕਾਰ ਕੀਤਾ ਹੈ। ਕਹਾਣੀ ਵਿਚ ਬੂਟਾ ਰਾਮ ਦੀ 'ਕੁਟੀਆ' ਐਸਾ ਚਿਹਨ ਹੈ ਜਿਸ ਵਿਚੋਂ ਚੇਤਨਾ ਦਾ ਪ੍ਰਕਾਸ਼ ਉਮੜ ਉਮੜ ਪੈਂਦਾ ਹੈ ਪਰ ਵੇਲੇ ਦੀ ਸਿਆਸਤ ਇਸ ਪ੍ਰਕਾਸ਼ ਨੂੰ ਉੱਥੇ ਤਕ ਪਹੁੰਚਣ ਹੀ ਨਹੀਂ ਦਿੰਦੀ ਜਿੱਥੇ ਇਸ ਦੀ ਲੋੜ ਹੁੰਦੀ ਹੈ। ਇਸੇ ਲਈ 'ਮੈਂ' ਪਾਤਰ ਨੂੰ ਕਹਾਣੀ ਦੇ ਅੰਤ ਵਿਚ ਬੂਟਾ ਰਾਮ ਦੀ ਕੁਟੀਆ ਦੇ ਅੰਦਰ ਸਿਰਫ਼ ਦੀਵਾ ਜਗਦਾ ਦਿਸਦਾ ਹੈ ਅਤੇ ਉਸਦਾ ਕਰਮ ਮੰਡਲ ਅਡੋਲ ਚੁੱਪ-ਚਾਪ ਲਟਕਦਾ ਵਿਖਾਈ ਦਿੰਦਾ ਹੈ, "ਜਿਵੇਂ ਥੱਕ ਗਿਆ ਹੋਵੇ, ਸੇਵਾ ਕਰਦਾ। ਤੇ ਖੂੰਟਾ, ਕੋਕਿਆਂ ਵਾਲਾ ਖੂੰਟਾ ਜਿਹੜਾ ਗਜ਼ਾ ਵੇਲੇ ਨਾਲ ਹੁੰਦਾ ਸੀ, ਆਸਰਾ ਦੇਣ ਲਈ ਜਾਂ ਉਂਝ ਈ ਦਰਵੇਸ਼ੀ ਵਜੋਂ, ਸਹਿਮਿਆ ਖੜ੍ਹਾ ਸੀ ਇਕ ਖੂੰਜੇ।" ਕਹਾਣੀ ਦਾ ਸੁਹਜ-ਸ਼ਾਸਤਰੀ ਪੱਖ ਇਹ ਹੈ ਕਿ ਬੂਟਾ ਰਾਮ ਸੱਚੀ-ਸੁੱਚੀ ਚੇਤਨਾ ਦਾ ਨਾਮ ਹੈ ਨਾ ਕਿ ਜਿਊਂਦੀ-ਜਾਗਦੀ ਪਦਾਰਥਕ ਵਸਤੂ ਦਾ। ਲਾਲ ਸਿੰਘ ਨੇ 'ਬੂਟਾ ਰਾਮ' ਪਾਤਰ ਦੀ ਸਿਰਜਣਾ ਦੱਬੇ ਕੁਚਲੇ ਵਰਗ ਦੀ ਚੇਤਨਾ ਦੇ ਰੂਪ ਵਜੋਂ ਕੀਤੀ ਹੈ। ਇਸੇ ਲਈ ਨਾ ਤਾਂ ਉਸਨੂੰ ਕੱਟੜ ਕਾਮਰੇਡੀ ਅਸੂਲ, ਨਾ ਸਥਾਪਤ ਰਾਜ-ਪ੍ਰਬੰਧ ਅਤੇ ਨਾ ਹੀ ਸਥਾਪਤ ਰਾਜ-ਪ੍ਰਬੰਧ ਅੰਦਰ ਕਾਰਜ ਕਰਦੀ ਸਰਕਾਰੀ ਮਸ਼ੀਨਰੀ ਤੇ ਖਾੜਕੂ ਜੱਥੇਬੰਦੀਆਂ ਮੋਹ ਅਤੇ ਖੋਹ ਸਕੀਆਂ। ਬੂਟਾ ਰਾਮ ਤਾਂ ਦੱਬੇ ਕੁਚਲੇ ਵਰਗ ਦੇ ਬੋਲਾਂ ਦਾ ਨਾਂਅ ਹੈ। ਇਹ ਬੋਲ ਸਟੇਟ ਮਸ਼ੀਨਰੀ ਦੇ ਗ਼ਲਤ ਕਾਰਨਾਮਿਆਂ ਕਰਕੇ ਸਟੇਟ ਮਸ਼ੀਨਰੀ ਅਤੇ ਸਮਾਜਕ ਗੁੰਡਾਗਰਦੀ ਦੇ ਸੁਤੇ ਸਿੱਧ ਹੀ ਸਾਹ-ਸੂਤ ਕੇ ਰੱਖ ਦਿੰਦੇ ਹਨ। ਇਸੇ ਲਈ ਤਾਂ ਉਸ ਦੀ ਕੁਰਬਾਨੀ ਰਾਹੀਂ ਜਨ-ਸਾਧਾਰਨ ਨੂੰ ਆਪਣਾ ਰਾਹ ਆਪ ਚੁਣਨ ਤੇ ਸਵੈ-ਸੂਝ ਰੱਖਣ ਦੀ ਪ੍ਰੇਰਨਾ ਮਿਲਦੀ ਹੈ।

ਲਾਲ ਸਿੰਘ ਨੇ ਕਹਾਣੀ ਲਿਖਣ ਲਈ ਅਤੇ ਇਸਦੇ ਸੁਹਜ ਤੇ ਪ੍ਰਭਾਵ ਨੂੰ ਤਿਖੇਰਾ ਕਰਨ ਲਈ ਸਮਾਸੀ ਸ਼ਬਦਾਂ ਦੀ ਭਰਪੂਰ ਵਰਤੋਂ ਕੀਤੀ ਹੈ। ਸਮਾਸੀ ਸ਼ਬਦਾਂ ਦੀ ਵਰਤੋਂ ਉਸਦੀ ਭਾਸ਼ਾ-ਸ਼ੈਲੀ ਦਾ ਵਿਸ਼ੇਸ਼ ਅੰਗ ਹੈ। ਇਹ ਵਿਸ਼ੇਸ਼ ਅੰਗ ਹੀ ਲਾਲ ਸਿੰਘ ਦੀ ਕਥਾ ਦੀ ਭਾਸ਼ਾਈ ਮੌਲਿਕਤਾ ਹੈ। ਇਉਂ, ਲਾਲ ਸਿੰਘ ਦੀ ਕਹਾਣੀ ਨਾਲ ਪੰਜਾਬੀ ਕਹਾਣੀ ਦਾ ਨਵਾਂ ਮੁਹਾਂਦਰਾ ਉਭਰਦਾ ਵਿਖਾਈ ਦਿੰਦਾ ਹੈ। ਲਾਲ ਸਿੰਘ ਦੀ ਸ਼ੈਲੀਗਤ ਨੁਹਾਰ ਪ੍ਰਚਲਿਤ ਪੰਜਾਬੀ ਕਹਾਣੀ ਦੀ ਭਾਸ਼ਾ-ਸ਼ੈਲੀ ਤੋਂ ਅੱਡਰੀ ਪਛਾਣੀ ਜਾ ਸਕਦੀ ਹੈ। ਲਾਲ ਸਿੰਘ ਦੀ ਕਥਾ ਦਾ ਅਜਿਹਾ ਰੂਪਾਤਮਕ ਵਰਤਾਰਾ ਜਿੱਥੇ ਉਸਦੀ ਕਹਾਣੀ ਨੂੰ ਨਿਵੇਕਾਲਾਪਨ ਪ੍ਰਦਾਨ ਕਰਦਾ ਹੈ ਉਥੇ ਪੰਜਾਬੀ ਕਹਾਣੀ ਦੇ ਸੁਹਜ-ਸ਼ਾਸਤਰ ਦੇ ਭਾਸ਼ਾਈ ਪੱਖ ਦਾ ਨਵਾਂ ਸੰਦਰਭ ਵੀ ਉਸਾਰਦਾ ਹੈ।

ਮੁਹਾਵਰਿਆਂ ਨੂੰ ਕਹਾਣੀ ਦੇ ਬਿਰਤਾਂਤ ਵਿਚ ਲਾਲ ਸਿੰਘ ਨੇ ਇਉਂ ਵਿਉਂਤਿਆ ਹੈ ਕਿ ਇਨ੍ਹਾਂ ਨੂੰ ਇਕ ਦੂਸਰੇ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਨਿਖੇੜਨ ਦਾ ਮਤਲਬ ਹੋਵੇਗਾ, ਲਾਲ ਸਿੰਘ ਦੀ ਕਹਾਣੀ ਨੂੰ ਕਰੁੰਡਣਾ। ਲਾਲ ਸਿੰਘ ਦੀ ਕਹਾਣੀ ਵਿਚ ਮੁਹਾਵਰਿਆਂ ਦੀ ਝੜੀ ਲੱਗੀ ਪਈ ਹੈ। ਕਹਾਣੀਆਂ ਵਿਚ ਥਾਂ-ਪੁਰ-ਥਾਂ ਖਿਲਰੇ ਮੁਹਾਵਰਿਆਂ ਨੂੰ ਇਕੱਠਿਆਂ ਕਰਕੇ ਇਕ ਮਿਨੀ ਮੁਹਾਵਰਾ ਕੋਸ਼ ਤਿਆਰ ਕੀਤਾ ਜਾ ਸਕਦਾ ਹੈ। ਬਿਰਤਾਂਤ-ਸਿਰਜਣ ਲਈ ਮੁਹਾਵਰਿਆਂ ਦੀ ਸਫ਼ਲ ਵਰਤੋਂ ਲਾਲ ਸਿੰਘ ਨੂੰ ਪੰਜਾਬੀ ਸੱਭਿਆਚਾਰ ਦੇ ਸੁਹਜਾਤਮਕ ਪ੍ਰਤੱਖਣ ਵਾਲਾ ਕਹਾਣੀਕਾਰ ਸਥਾਪਤ ਕਰਦੀ ਹੈ।

ਲਾਲ ਸਿੰਘ ਜਿੱਥੇ ਪੰਜਾਬੀ ਦੇ ਲੋਕਯਾਨਕ ਤੇ ਸੱਭਿਆਚਾਰਕ ਕਹਾਣੀਕਾਰ ਵਜੋਂ ਪ੍ਰਮਾਣਿਤ ਹੁੰਦਾ ਹੈ ਉੱਥੇ ਉਹ ਸੁਭਾਵਕ ਹੀ ਜਨ-ਸਾਧਾਰਨ ਦੇ ਕਹਾਣੀਕਾਰ ਵਜੋਂ ਵੀ ਉਭਰਦਾ ਹੈ। ਉਸਨੇ ਪੰਜਾਬ ਦੇ ਸਭਿਆਚਾਰਕ ਵਰਤਾਰੇ ਵਿਚੋਂ ਆਮ ਲੋਕਾਂ ਦੇ ਆਰਥਿਕ, ਰਾਜਨੀਤਕ, ਸਮਾਜਕ, ਵਿਦਿਅਕ, ਸਾਹਿਤਕ, ਮਨੋਵਿਗਿਆਨਕ ਇਤਿਆਦਿ ਸਮੱਸਿਆਗ੍ਰਸਤ ਪਹਿਲੂਆਂ ਨੂੰ ਦਰਸਾਉਣ ਲਈ ਇਨ੍ਹਾਂ ਨਾਲ ਸੰਬੰਧਤ ਢਾਂਚਿਆਂ ਉਤੇ ਵਿਅੰਗਾਤਮਕ ਸੱਟ ਮਾਰੀ ਹੈ। ਮਿਸਾਲ ਲਈ ਅੱਜੋਕੇ ਸਿਰਜਣਾਤਮਕ ਪੰਜਾਬੀ ਸਾਹਿਤ ਉਤੇ ਵਿਅੰਗ ਕਰਦੀਆਂ 'ਮਾਰਖ਼ੋਰੇ' ਕਹਾਣੀ ਦੀਆਂ ਇਹ ਸਤਰਾਂ ਗ਼ੌਰ ਕਰਨ ਯੋਗ ਹਨ: " ਵਾਹ-ਪਈ-ਵਾਹ। ਅਲੋਕਾਰ ਕਿਰਤ ਹੋਵੇਗੀ ਤੁਹਾਡੀ। ਪੰਜਾਬੀ ਨਾਵਲਕਾਰੀ

ਅੰਦਰ ਤਕੜਾ ਵਿਸਫੋਟ ਹੋਵੇਗੀ, ਤੁਹਾਡੀ ਕਿਰਤ। ਪੰਜਾਬੀ ਸਾਹਿਤ ਅੰਦਰ ਭੂਚਾਲ ਆ ਜਾਵੇਗਾ। ਇਸ ਦਾ ਰਿਲੀਜ਼ ਸਮਾਰੋਹ ਕਰਵਾਉ, ਫਿਰ ਗੋਸ਼ਟੀਆਂ ਕਰਵਾਉ, ਪਰਚੇ ਲਿਖਵਾਉ, ਇਸ 'ਤੇ ਜਾਣੇ -ਪਛਾਣੇ ਆਲੋਚਕਾਂ ਤੋਂ, ਮੈਂ ਵੀ ਸੇਵਾ ਲਈ ਹਾਜ਼ਰ ਹਾਂ, ਜਿਵੇਂ ਵੀ ਚਾਹੋ। ਇਸ ਤਰ੍ਹਾਂ ਪ੍ਰਸਿੱਧੀ ਵੀ ਹੋਵੇਗੀ ਤੇ ਪੁਸਤਕ ਵਿਕੇਗੀ ਵੀ, ਉਂਜ ਕੌਣ ਪੁਛਦੈ ਤੇ ਖਰੀਦਦੈ ਕਿਤਾਬਾਂ ਅਜਕਲ੍ਹ...?"

ਮੁਕਦੀ ਗੱਲ ਲਾਲ ਸਿੰਘ ਦੀ ਕਥਾ ਦਾ ਸੁਹਜ-ਸ਼ਾਸਤਰ ਮਾਰਕਸਵਾਦੀ ਸਮਾਜ-ਵਿਗਿਆਨਕ ਸਰੂਪ ਦਾ ਧਾਰਨੀ ਹੈ। ਕਿਉਂ ਜੁ, ਉਸਦੀ ਕਹਾਣੀ ਵਿਚ ਸਮਾਜਕ ਯਥਾਰਥ ਦੀ 'ਕਾਲੀ ਮਿੱਟੀ' ਵਿਚੋਂ ਪੈਦਾ ਹੋਏ ਉਹਨਾਂ 'ਅੱਧੇ ਅਧੂਰੇ' ਵਿਅਕਤੀਆਂ ਦੀ ਸਾਰ ਲਈ ਗਈ ਹੈ ਜਿਹੜੇ ਸਮਾਜਕ ਅਨਿਆਂ ਤੇ ਨਿਆਂ ਦੀ 'ਧੁੱਪ ਛਾਂ' ਹੇਠ ਕਦੇ ਤਾਂ 'ਮਾਰਖ਼ੋਰੇ' ਬਣ ਜਾਂਦੇ ਨੇ, ਤੇ ਕਦੇ 'ਬਲੌਰ'। ਲਾਲ ਸਿੰਘ ਦੇ ਸਿਰਜੇ ਪਾਤਰ ਸਮਾਜ ਦੇ ਆਰਥਿਕ, ਰਾਜਨੀਤਕ, ਸਭਿਆਚਾਰਕ ਪੱਖਾਂ ਉਤੇ 'ਪ੍ਰਸ਼ਨ-ਚਿੰਨ੍ਹ' ਲਗਾਉਂਦੇ ਹਨ। ਉਹ ਗ਼ਲਤ ਕਦਰਾਂ-ਕੀਮਤਾਂ ਨਾਲ ਕਦਾਚਿਤ ਵੀ 'ਰਾਜ਼ੀਨਾਮਾ' ਨਹੀਂ ਕਰਦੇ। ਇਸ ਤਰ੍ਹਾਂ ਲਾਲ ਸਿੰਘ ਨੇ ਆਪਣੀ ਕਹਾਣੀ ਵਿਚ 'ਹਾਸ਼ੀਏ' ਉਤੇ ਰੱਖੇ ਸਮਾਜ ਦੇ ਉਨ੍ਹਾਂ ਵਰਗਾਂ ਦੀ ਨਿਸ਼ਾਨਦੇਹੀ ਕੀਤੀ ਹੈ ਜਿਹੜੇ 'ਪੈਰਾ ਭਾਰ-ਹੱਥਾਂ ਭਾਰ' ਕਿਰਤ ਕਮਾਈ ਸਦਕਾ ਦੇਸੀ ਸਭਿਆਚਾਰ ਵਿਚੋਂ 'ਜਿੰਨ' ਰੂਪੀ ਸਰਮਾਏਦਾਰਾਂ ਵੱਲੋਂ ਖੜ੍ਹੀਆਂ ਕੀਤੀਆਂ 'ਥੰਮੀਆਂ' ਨੂੰ ਗਿਰਾਉਂਦੇ ਹੋਏ ਇਨ੍ਹਾਂ ਦੀ 'ਛਾਉਣੀ' ਨੂੰ 'ਅਜੇ ਮੈਂ ਜਿਊਂਦਾ ਹਾਂ' ਦਾ ਨਾਅਰਾ ਮਾਰਕੇ ਢਾਹੁਣ ਦੀ ਹਿੰਮਤ ਰੱਖਦੇ ਹਨ। ਇਨ੍ਹਾਂ ਵਰਗਾਂ ਨੂੰ 'ਆਪਣੀ ਧਿਰ-ਪਰਾਈ ਧਿਰ' ਦੀ ਪਛਾਣ ਏ। ਇਸ ਵਰਗ ਦੇ ਪਾਤਰ ਆਪਣੀ ਪਿਤਾ-ਪੁਰਖੀ 'ਮਿੱਟੀ' ਨੂੰ ਮੱਥੇ ਉਤੇ ਲਗਾ ਕੇ 'ਹਥਿਆਰ' ਦੇ ਜ਼ੋਰ ਅਤੇ ਚਿੰਤਨੀ 'ਝਾਂਜਰ' ਦੀ ਛਣਕਾਰ ਨਾਲ ਇੱਡੀ 'ਵੱਡੀ ਗੱਲ' ਕਹਿ ਜਾਂਦੇ ਹਨ ਜਿਸ ਦਾ ਮੂਲ ਪ੍ਰਯੋਜਨ ਸਰਮਾਏਦਾਰੀ ਸ਼ਕਤੀਆਂ ਦੀ 'ਜੜ੍ਹ' ਪੁੱਟਣਾ ਬਣਦਾ ਹੈ। ਇਸ ਵਰਗ ਨੂੰ ਸਮਝ ਆ ਚੁੱਕੀ ਹੈ ਕਿ ਸਾਮਰਾਜੀ ਸ਼ਕਤੀ ਦੁਆਰਾ ਸਮਾਜ ਵਿਚ ਪਾਈ 'ਛਿੰਝ' ਵਿਚੋਂ 'ਰੁਮਾਲੀ' ਕੋਈ 'ਸਕੰਦਰ' ਬਣ ਕੇ ਹੀ ਜਿੱਤ ਸਕਦਾ ਹੈ, 'ਈਡੀਇਟ' ਬਣ ਕੇ ਨਹੀਂ। ਅਮਾਨਵਤਾ ਰੂਪੀ 'ਜਜ਼ੀਰੇ', 'ਵਾਵਰੋਲੇ' ਅਤੇ 'ਫ਼ਿਕਰ' ਕੇਵਲ ਇਕ 'ਬੂਟਾ ਰਾਮ ਪੂਰਾ ਹੋ ਗਿਐ !' ਦੀ ਸ਼ਹਾਦਤ ਨਾਲ ਖਤਮ ਨਹੀਂ ਹੋ ਸਕਦੇ। ਬੂਟਾ ਰਾਮ ਦੀ ਸ਼ਹਾਦਤ 'ਕਬਰਸਤਾਨ ਚੁੱਪ ਨਹੀਂ ਹੈ' ਵੱਲ ਸੰਕੇਤ ਕਰਦੀ ਹੈ ਅਤੇ ਸੰਦੇਸ਼ ਦਿੰਦੀ ਹੈ ਕਿ ਅਮਾਨਵਤਾ ਰੂਪੀ 'ਇਕ ਕੰਢੇ ਵਾਲਾ ਦਰਿਆ' ਪਾਰ ਕਰਨ ਲਈ ਅਤੇ ਬੂਟਾ ਰਾਮ ਦਾ 'ਬਾਕੀ ਦਾ ਸੱਚ' ਜਾਨਣ ਲਈ ਵਿਅਕਤੀ ਆਪਣੀ 'ਵਾਰੀ ਸਿਰ' ਅੱਗੇ ਆਉਣ ਤਾਂ ਕਿ ਜੁੱਗਗਰਦੀ ਦਾ 'ਧੂੰਆਂ' ਉੱਡ ਸਕੇ।

ਲਾਲ ਸਿੰਘ ਦਾ ਸਮੁੱਚਾ ਕਥਾਤਮਕ ਵਰਤਾਰਾ ਕਈ ਝਾਕੀਆਂ ਵਾਲਾ ਨਾਟਕ ਜਾਪਦਾ ਹੈ ਜਿਸ ਦੀ 'ਪਹਿਲੀ ਤੋਂ ਅਗਲੀ ਝਾਕੀ' ਵਿਚ ਪਾਤਰ ਬੋਦੀ ਹੋ ਚੁੱਕੀ ਸਮਾਜਕ 'ਰੂੜੀ' ਖਿਲਾਫ ਚੇਤਨਾ ਦੀਆਂ 'ਮੋਮਬੱਤੀਆਂ' ਲੈ ਕੇ ਵਿਚਰੇ ਹਨ। ਉਹ ਆਪਣੇ ਪਿੰਡੇ ਉਤੇ ਮਿਹਨਤ ਅਤੇ ਚੇਤਨਾ ਦੇ 'ਖੰਭ' ਲਗਾ ਕੇ ਸਫਲਤਾ ਦੀ 'ਪੌੜੀ' ਵੀ ਚੜ੍ਹਦੇ ਹਨ। ਇਸ ਨਾਟਕ ਵਿਚ ਸਰਮਾਏਦਾਰ 'ਬਿੱਲੀਆਂ' 'ਚਿੱਟੀ ਬੇਈਂ-ਕਾਲੀ ਬੇਈਂ' ਪਾਰ ਕਰਕੇ 'ਛੂਣ-ਛੂਹਾਈ' ਦੀ ਖੇਡ (ਤਨਾਉ-ਸੰਗਠਨ) ਖੇਡਦੀਆਂ ਹਨ। ਬੇਈਆਂ ਦੇ 'ਪਾਣੀ' ਵਿਚ 'ਨੀਲੀ ਸ਼ਾਹੀ' (ਵਰਗਗਤ ਚੇਤਨਾ) ਘੁਲੀ ਹੋਈ ਹੈ ਜਿਸ ਕਰਕੇ ਵੱਡਾ ਸਾਮਰਾਜੀ 'ਚੂਹਾ' ਉਦਾਰਵਾਦੀ ਮਖੌਟੇ ਦੀ 'ਐਨਕ' ਲਗਾ ਕੇ ਇਨ੍ਹਾਂ ਨੂੰ ਪਾਰ ਕਰਦਾ ਹੈ। ਪਾਰਲੇ ਪਾਸੇ 'ਉੱਚੇ ਰੁੱਖਾਂ ਦੀ ਛਾਂ' (ਸਰਮਾਏਦਾਰੀ ਦੇਸ਼) ਹੇਠ ਬੈਠੀ ਆਪਣੀ 'ਅੱਮਾਂ' ਨੂੰ 'ਕੱਲ੍ਹ ਗੱਲ ਕਰਾਂਗੇ' ਦਾ ਧਰਵਾਸ ਦੇ ਕੇ 'ਕੰਬਾਈਨ-ਕਰਫਿਊ-ਕਾਮਰੇਡ' ਵਿਚ ਜਾ ਵੜਦਾ ਹੈ। 'ਉਹ ਵੀ ਕੀ ਕਰਦਾ' ਕਿਉਂ ਜੁ, 'ਸੌਰੀ ਜਗਨ' (ਇਨਕਲਾਬੀ ਚੇਤਨਾ ਦਾ ਉਦਾਰਵਾਦੀ ਸਰੂਪ) ਵੀ ਉਸਦਾ ਰਾਹ ਮੱਲੀ ਬੈਠਾ ਸੀ। ਇਸ ਲਈ ਉਹ ਮੁੜ 'ਸਾਰੇ-ਛੇ' (ਪ੍ਰੋਲਤਾਰੀ ਵਰਗ) ਨੂੰ 'ਨਾਈਟ ਸਰਵਿਸ' ਰਾਹੀਂ ਆਣ ਮਿਲਦਾ ਹੈ। ਗੱਲ ਕੀ, ਲਾਲ ਸਿੰਘ ਦੀ ਕਥਾ ਦੀ ਕਹਾਣੀ ਬੁਰਜੁਵਾ ਮੱਧ ਵਰਗ ਅਤੇ ਪ੍ਰੋਲਤਾਰੀ ਵਰਗ ਦੇ ਘੋਲ ਦੀ ਦਵੰਦਾਤਮਕ 'ਚੀਕ-ਬੁਲਬੁਲੀ' ਏ।❑❑

[ਲੈਕਚਰਾਰ, ਡੀਪਾਰਟਮੈਂਟ ਔਫ ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]



# ਨਾਨਕ ਨਾਮ...ਸਰਬੱਤ ਦਾ ਭਲਾ:ਇਕ ਗੌਰਵਸ਼ਾਲੀ ਗਲਪ ਰਚਨਾ

ਰਘਬੀਰ ਸਿੰਘ

ਗੁਰੂ ਕਾਲ ਨਾਲ ਸੰਬੰਧਤ ਸਿੱਖ ਇਤਿਹਾਸ ਬਾਰੇ ਨਾਵਲਾਂ ਦੀ ਤ੍ਰੈਲੜੀ 'ਨਾਨਕ ਨਾਮ ਚੜ੍ਹਦੀ ਕਲਾ', 'ਤੇਰੇ ਭਾਣੇ' ਅਤੇ 'ਸਰਬੱਤ ਦਾ ਭਲਾ' ਦੀ ਰਚਨਾ ਸਮੇਂ ਕਰਤਾਰ ਸਿੰਘ ਦੁੱਗਲ ਨੂੰ ਅਵੱਸ਼ ਹੀ ਕਈ ਪ੍ਰਕਾਰ ਦੇ ਦਬਾਅ, ਖਿਚਾਅ ਅਤੇ ਤਣਾਅ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਇਹ ਰਚਨਾ ਉਸਨੇ ਅਜਿਹੇ ਦੌਰ ਵਿਚ ਕੀਤੀ ਜਦੋਂ ਧਾਰਮਿਕ ਭਾਵਨਾਵਾਂ ਉਤੇ ਸੰਕੀਰਣਤਾ ਦੀ ਕੁਝ ਵਧੇਰੇ ਹੀ ਝਾਲ ਚੜ੍ਹ ਰਹੀ ਸੀ। ਅਜਿਹੇ ਸਮੇਂ ਦਸ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨੂੰ ਨਾਵਲ ਦੀ ਵਸਤ ਬਣਾਉਣ ਦਾ ਪ੍ਰਯਾਸ ਅਜਿਹਾ ਕਾਰਜ ਸੀ ਜਿਸ ਲਈ ਲੇਖਕ ਨੂੰ ਕਈ ਪਾਸਿਆਂ ਤੋਂ ਦੁਸ਼ਵਾਰੀਆਂ ਤੇ ਚੁਣੌਤੀਆਂ ਦਾ ਸਾਹਮਣਾ ਹੋਣ ਦੀ ਸੰਭਾਵਨਾ ਸੀ। ਇਕ ਬੰਨੇ ਲੇਖਕ ਖੁਦ ਉਲਾਰ ਸੰਕੀਰਣਤਾ ਦਾ ਸ਼ਿਕਾਰ ਹੋਕੇ ਇਕ ਰਚਨਾਕਾਰ ਦੇ ਆਪਣੇ ਧਰਮ ਤੋਂ ਡੋਲ ਸਕਦਾ ਸੀ। ਤ੍ਰੈਲੜੀ ਦੀ ਪਹਿਲੀ ਪੁਸਤਕ 'ਨਾਨਕ ਨਾਮ ਚੜ੍ਹਦੀ ਕਲਾ' ਦੇ ਪ੍ਰਕਾਸ਼ਨ ਸਮੇਂ ਕੁਝ ਹਲਕਿਆਂ ਵੱਲੋਂ, ਬਿਨਾਂ ਨਾਵਲ ਨੂੰ ਵਾਚਿਆਂ, ਅਜਿਹੀ ਆਵਾਜ਼ ਸੁਣਨ ਨੂੰ ਮਿਲੀ ਵੀ, ਕਿ ਮੂਲਵਾਦ ਤੇ ਸੰਕੀਰਣਤਾ ਦੇ ਮਾਹੌਲ ਵਿਚ ਕਰਤਾਰ ਸਿੰਘ ਦੁੱਗਲ ਵੀ ਜਿਵੇਂ ਕੋਈ ਲਾਹਾ ਲੈਣ ਦੇ ਯਤਨ ਵਿਚ ਹੈ। ਇਸ ਪ੍ਰਕਾਰ ਦੇ ਚਲੰਤ ਜਿਹੇ ਆਰੋਪਾਂ ਨੂੰ ਸਾਹਿਤ-ਅਧਿਐਨ ਤੇ ਸਾਹਿਤ-ਆਲੋਚਨਾ ਦੇ ਘੇਰੇ ਤੋਂ ਬਾਹਰ ਸਮਝਦਿਆਂ ਹੋਇਆਂ ਅਣਗੌਲਿਆਂ ਕਰਨਾ ਹੀ ਮੁਨਾਸਬ ਸੀ ਅਤੇ ਮੁਨਾਸਬ ਹੈ। ਦੂਜੇ ਬੰਨੇ ਇਤਿਹਾਸਕ ਤੱਥਾਂ ਦੀ ਗਲਪੀ ਪੇਸ਼ਕਾਰੀ ਦੌਰਾਨ, ਅਚੇਤ ਜਾਂ ਸੁਚੇਤ, ਸ਼ਰਧਾਵਾਨਾਂ ਦੇ ਕਿਸੇ ਦਾਇਰੇ ਦੀਆਂ ਭਾਵਨਾਵਾਂ ਨੂੰ ਲਗਦੀ ਹਕੀਕੀ ਜਾਂ ਫਰਜ਼ੀ ਸੱਟ ਕਾਰਨ ਲੇਖਕ ਅਤਾਬ ਦਾ ਸ਼ਿਕਾਰ ਵੀ ਹੋ ਸਕਦਾ ਸੀ। ਸਲਮਾਨ ਰੁਸ਼ਦੀ ਦੇ ਹਸ਼ਰ ਤੋਂ ਅਸੀਂ ਸਾਰੇ ਵਾਕਿਫ ਹੀ ਹਾਂ।

ਐਪਰ, ਸਮੁੱਚੀ ਤ੍ਰੈਲੜੀ ਦੇ ਪ੍ਰਕਾਸ਼ਨ ਤੋਂ ਪਿੱਛੋਂ ਇਹ ਗੱਲ ਤਸੱਲੀ ਨਾਲ ਕਹੀ ਜਾ ਸਕਦੀ ਸੀ ਕਿ ਕਰਤਾਰ ਸਿੰਘ ਦੁੱਗਲ, ਪਹਿਲੀ ਤਰ੍ਹਾਂ ਦੇ ਉਲਾਰ ਦਾ ਸ਼ਿਕਾਰ ਤਾਂ ਬਿਲਕੁਲ ਨਹੀਂ ਹੋਇਆ। ਦੂਜੀ ਭਾਂਤ ਦੇ ਖਤਰੇ ਤੋਂ ਬਚਣ ਲਈ ਉਸਨੇ ਇਕ ਤਾਂ ਆਪਣੀ ਰਚਨਾ ਨੂੰ ਇਤਿਹਾਸਕ ਕਿਰਤ ਆਖਣ ਦਾ ਦਾਅਵਾ ਹੀ ਨਹੀਂ ਕੀਤਾ, ਅਤੇ ਫਿਰ ਇਤਿਹਾਸਕ ਤੱਥਾਂ ਦੀ ਪੁਸ਼ਟੀ ਲਈ ਸਿੱਖ-ਜਗਤ ਦੇ ਵਿਦਵਾਨਾਂ ਤੇ ਇਤਿਹਾਸਕਾਰਾਂ ਨਾਲ ਲੋੜੀਂਦਾ ਪ੍ਰਮਰਸ਼ ਵੀ ਕਰ ਲਿਆ। ਭਾਵੇਂ ਲੇਖਕ ਦੇ ਆਪਣੇ ਕਹਿਣ ਅਨੁਸਾਰ ਉਸਨੇ ਗੁਰੂ ਸਾਹਿਬਾਨ ਦੇ ਜੀਵਨ-ਬਿਰਤਾਂਤ ਨੂੰ ਸਮੋਂਦੀ ਇਸ ਰਚਨਾ ਨੂੰ 'ਪਵਿੱਤਰ ਜ਼ਿੰਮੇਵਾਰੀ' ਸਮਝਕੇ ਪੂਰੀ 'ਪ੍ਰਤੀਬੱਧਤਾ' ਨਾਲ ਨਿਭਾਇਆ ਹੈ, ਤਦ ਵੀ ਜਿਵੇਂ ਕਿ ਉਸਨੇ ਖੁਦ ਕਿਹਾ ਹੈ, ਇਹ ਤ੍ਰੈਲੜੀ ਨਾਵਲ ਪਹਿਲਾਂ ਹੈ, ਫੇਰ ਇਤਿਹਾਸ। ਦੁੱਗਲ ਨੇ ਇਹ ਵੀ ਕਿਹਾ ਹੈ ਕਿ ਉਹ ਇਕ ਨਿਸ਼ਠਾਵਾਨ ਤੇ ਸ਼ਰਧਾਵਾਨ ਸਿੱਖ ਹੈ। ਆਪਣੀ ਨਿਸ਼ਠਾ ਨੂੰ ਕਾਇਮ ਰਖਦਿਆਂ ਹੋਇਆਂ ਇਕ ਨਾਵਲਕਾਰ ਦੇ ਆਪਣੇ ਫਰਜ਼ ਨੂੰ ਉਸਨੇ ਕਿਵੇਂ ਨਿਭਾਇਆ ਹੈ ਅਤੇ ਉਸ ਵਿਚ ਕਿਵੇਂ ਸਫਲ ਰਿਹਾ ਹੈ, ਸਾਹਿਤ ਦੇ ਪਾਠਕਾਂ ਵਜੋਂ ਇਹ ਭੇਤ ਸਾਡੇ ਲਈ ਕਾਫੀ ਦਿਲਚਸਪੀ ਵਾਲਾ ਹੈ। ਨਿਰਸੰਦੇਹ, ਸਮੁੱਚੀ ਤ੍ਰੈਲੜੀ ਵਿਚ ਸਿੱਖ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਦਾ ਕਿਤੇ ਅਭਾਵ ਨਹੀਂ। ਪਰ ਇਹ ਸ਼ਰਧਾ ਉਸ ਭਾਂਤ ਦੀ ਸ਼ਰਧਾ ਨਹੀਂ; ਜੋ ਭਾਈ ਵੀਰ ਸਿੰਘ ਦੇ 'ਚਮਤਕਾਰਾਂ' ਵਿਚ ਪ੍ਰਾਪਤ ਹੈ। ਜਿੱਥੇ ਭਾਈ ਵੀਰ ਸਿੰਘ ਦਾ ਕੇਵਲ ਮਾਤਰ ਉਦੇਸ਼ ਸਿੱਖ ਗੁਰੂ ਸਾਹਿਬਾਨ ਦੀ ਵਡਿਆਈ ਤੇ ਸਿੱਖ ਇਤਿਹਾਸ ਦੇ ਗੌਰਵ ਨੂੰ ਉਜਾਗਰ ਕਰਨਾ ਹੈ, ਉਥੇ ਦੁੱਗਲ ਗੁਰੂ ਸਾਹਿਬਾਨ ਪ੍ਰਤੀ ਆਪਣੀ ਸ਼ਰਧਾ ਨੂੰ ਕਾਇਮ ਰਖਦਾ ਹੋਇਆ ਵੀ ਇਹ ਗੱਲ ਕਦਾਚਿਤ ਨਹੀਂ ਭੁਲਾਉਂਦਾ ਕਿ ਉਸਦਾ ਮੁੱਖ ਸਰੋਕਾਰ ਨਾਵਲ ਰਚਨਾ ਹੈ।

ਗੁਰੂ ਸਾਹਿਬਾਨ ਬਾਰੇ ਅਤੇ ਸਿੱਖ ਲਹਿਰ ਬਾਰੇ ਇਤਿਹਾਸਕ ਮਹੱਤਵ ਦੇ ਗ੍ਰੰਥ ਕਾਫੀ ਗਿਣਤੀ ਵਿਚ ਪਹਿਲਾਂ ਹੀ ਮੌਜੂਦ ਹਨ। ਸਿੱਖ ਵਿਦਵਾਨਾਂ ਤੇ ਇਤਿਹਾਸ ਦੇ ਖੋਜੀਆਂ ਨੇ ਇਸ ਸੰਬੰਧ ਵਿਚ ਪਹਿਲਾਂ ਹੀ ਬਹੁਤ ਸਾਰੀ ਖੋਜ ਤੇ ਵਿਚਾਰ-ਚਰਚਾ ਨੂੰ ਪੁਸਤਕਾਂ ਦੇ ਰੂਪ ਵਿਚ ਸਮੋਇਆ ਹੋਇਆ ਹੈ।

ਇਸ ਪੱਖ ਤੋਂ ਤ੍ਰੈਲੜੀ ਵਿਚ ਨਵੀਂ ਗੱਲ ਕਰ ਸਕਣ ਦੀ ਨਾ ਤਾ ਕੋਈ ਬਹੁਤੀ ਸੰਭਾਵਨਾ ਸੀ ਤੇ ਨਾ ਹੀ ਲੇਖਕ ਨੇ ਇਸ ਤਰ੍ਹਾਂ ਦਾ ਕੋਈ ਯਤਨ ਕੀਤਾ ਹੈ। ਇਕ ਸਿਰਜਣਾਤਮਕ ਲੇਖਕ ਜੇ ਧਾਰਮਿਕ ਨੌਈਅਤ ਵਾਲੇ ਇਤਿਹਾਸ ਦੀ ਸਮੱਗਰੀ ਨੂੰ ਆਪਣੀ ਰਚਨਾ ਦੀ ਵਸਤ ਬਣਾਉਂਦਾ ਹੈ ਤਾਂ ਉਸ ਲਈ ਸਾਹਿਤਕ ਪਰਖ ਦੀ ਕਸਵੱਟੀ ਇਹ ਬਣਦੀ ਹੈ ਕਿ ਉਹ ਆਪਣੀ ਵਸਤ ਨੂੰ, ਭਾਵਾਂ ਤੇ ਵਿਚਾਰਾਂ ਦੇ ਸਮਤੋਲ ਸਹਿਤ, ਕੀ ਅਜਿਹੇ ਮਾਨਵੀ ਪ੍ਰਸੰਗ ਵਿਚ ਪ੍ਰਸਤੁਤ ਕਰਨ ਵਿਚ ਸਫਲ ਰਿਹਾ ਹੈ ਕਿ ਲਿਖਤ ਵਿਚੋਂ ਸਾਹਿਤਕ ਸੁਹਜ-ਸੁਆਦ ਦੀ ਵੀ ਤ੍ਰਿਪਤੀ ਹੋਵੇ। ਸਿੱਖ ਗੁਰੂ ਸਾਹਿਬਾਨ ਨਾਲ ਸੰਬੰਧਤ ਸਾਖੀਆਂ, ਜਿਨ੍ਹਾਂ ਵਿਚ ਯਥਾਰਥ ਦੇ ਨਾਲ ਨਾਲ, ਸੁਭਾਵਕ ਹੀ, ਮਿੱਥ ਦਾ ਵੀ ਚੋਖਾ ਮਿਸ਼ਰਨ ਹੈ, ਇਕ ਸਿਰਜਣਾਤਮਕ ਲੇਖਕ ਵਜੋਂ ਦੁੱਗਲ ਸਾਹਵੇਂ ਚੁਣੌਤੀ ਖੜ੍ਹੀ ਕਰਦੀਆਂ ਹਨ। ਉਸ ਨੇ ਇਹ ਨਿਰਣਾ ਕਰਨਾ ਸੀ ਕਿ ਉਹ ਸਮੱਗਰੀ ਨੂੰ ਕਿਸ ਜੁਗਤ ਨਾਲ ਆਪਣੀ ਨਾਵਲ-ਰਚਨਾ ਵਿਚ ਸਮੋਵੇ ਕਿ ਉਸ ਨਾਲ ਇਕ ਸ਼ਰਧਾਵਾਨ ਪਾਠਕ ਨੂੰ ਕਿਸੇ ਤਰ੍ਹਾਂ ਦੀ ਠੇਸ ਵੀ ਨਾ ਪਹੁੰਚੇ ਅਤੇ ਆਧੁਨਿਕ ਸੋਚ ਤੇ ਸੁਹਜ-ਸੁਆਦ ਵਾਲੇ ਪਾਠਕ ਦੀ ਸਾਹਿਤਕ ਸੰਤੁਸ਼ਟੀ ਵੀ ਹੋਵੇ। ਤ੍ਰੈਲੜੀ ਦੇ ਮੁਕੰਮਲ ਪਾਠ ਤੋਂ ਪਿੱਛੋਂ ਇਹ ਗੱਲ ਨਿਰਸੰਕੋਚ ਕਹੀ ਜਾ ਸਕਦੀ ਹੈ ਕਿ ਦੁੱਗਲ ਨੂੰ ਇਸ ਦੂਹਰੇ ਉਦੇਸ਼ ਵਿਚ ਭਰਪੂਰ ਸਫਲਤਾ ਮਿਲੀ ਹੈ। ਇਸ ਸਫਲਤਾ ਦਾ ਭੇਤ ਸਾਹਿਤ ਅਤੇ ਧਾਰਮਿਕ ਸ਼ਰਧਾ ਦੇ ਮਾਮਲੇ ਵਿਚ ਉਸਦੇ ਭਾਈ ਵੀਰ ਸਿੰਘ ਨਾਲੋਂ ਦ੍ਰਿਸ਼ਟੀਗਤ ਅੰਤਰ ਵਿਚ ਮੌਜੂਦ ਹੈ। ਜਿੱਥੇ ਭਾਈ ਸਾਹਿਬ ਦੀ ਸ਼ਰਧਾ ਸ਼ੰਕਾ-ਮੁਕਤ ਹੈ, ਉਥੇ ਦੁੱਗਲ ਬਾਰੇ ਇਹ ਗੱਲ ਨਹੀਂ ਆਖੀ ਜਾ ਸਕਦੀ। ਇਸ ਸੰਬੰਧ ਵਿਚ ਦੁੱਗਲ ਦਾ ਇਕਬਾਲੀਆ ਕਥਨ ਬਹੁਤ ਹੀ ਮਹੱਤਵਪੂਰਨ ਤੇ ਗੌਲਣਯੋਗ ਹੈ। ਉਸਨੇ ਲਿਖਿਆ ਹੈ ਕਿ "ਇਕ ਸਾਧਾਰਣ ਗੁਰਸਿੱਖ, ਆਪਣੇ ਸੱਭਿਆਚਾਰ, ਆਪਣੀ ਪਰੰਪਰਾ, ਆਪਣੀ ਵਿਰਾਸਤ ਦਾ ਉਹ ਸ਼ੈਦਾਈ ਤਾਂ ਹੈ, ਪਰ ਸਿੱਖ ਇਤਿਹਾਸ ਦਾ ਅਧਿਐਨ ਕਰ ਰਿਹਾ ਉਹ ਕਈ ਥਾਵਾਂ 'ਤੇ ਝਟਕਾ ਖਾਂਦਾ ਹੈ, ਕਈ ਥਾਵਾਂ 'ਤੇ ਰੁਕਕੇ ਭੌਰ-ਭੌਰ ਉਹ ਅੱਗੇ ਪਿੱਛੇ ਵੇਖਣ ਲੱਗ ਪੈਂਦਾ ਹੈ। ਕਈ ਥਾਵਾਂ 'ਤੇ ਉਸਨੂੰ ਤ੍ਰੇਹ ਜਿਹੀ ਮਹਿਸੂਸ ਹੁੰਦੀ ਹੈ। ਕਈ ਥਾਵਾਂ 'ਤੇ ਉਸਦੇ ਮੂੰਹ ਦਾ ਸੁਆਦ ਫਿੱਕਾ ਪੈ ਜਾਂਦਾ ਹੈ। ਕਈ ਵਾਰ ਉਸਦਾ ਬੰਦ ਬੰਦ ਪੁਕਾਰ ਉਠਦਾ ਹੈ ਕਿ ਉਸਦੇ ਗੁਰੂ ਸਾਹਿਬ ਇੰਝ ਕਿਵੇਂ ਕਰ ਸਕਦੇ ਹਨ, ਕਿਵੇਂ ਕਹਿ ਸਕਦੇ ਹਨ।" ਸ਼ਰਧਾ ਤੇ ਵਿਸ਼ਵਾਸ ਦੇ ਨਾਲ ਸੰਸੇ ਦਾ ਇਹ ਅੰਸ਼ ਹੀ ਹੈ ਜਿਸਨੇ ਦੁੱਗਲ ਨੂੰ ਇਸ ਸਮਰੱਥ ਬਣਾਇਆ ਹੈ ਕਿ ਉਹ ਅਜਿਹੀ ਰਚਨਾ ਕਰ ਸਕੇ ਜੋ ਗੁਰ ਸਾਖੀ ਬਿਆਨ ਕਰਦਿਆਂ ਹੋਇਆਂ ਵੀ ਮਾਨਵੀ ਸੰਭਾਵਨਾਵਾਂ ਦੇ ਘੇਰੇ ਤੋਂ ਬਾਹਰ ਨਾ ਜਾਵੇ।

ਦੁੱਗਲ ਨੇ ਆਪਣੀ ਇਸ ਤ੍ਰੈਲੜੀ ਨੂੰ 'ਸਿੱਖੀ ਦੀ ਸ਼ਨਾਖਤ ਦੇ ਨਿੱਕੇ ਨਿਮਾਣੇ ਉਪਰਾਲੇ' ਦਾ ਦਾ ਨਾਉਂ ਦਿੱਤਾ ਹੈ। ਇਸ 'ਨਿੱਕੇ ਨਿਮਾਣੇ ਉਪਰਾਲੇ' ਦੀ ਪਹਿਲੀ ਪੁਸਤਕ 527 ਪੰਨਿਆਂ ਦੀ ਹੈ, ਦੂਜੀ ਪੁਸਤਕ ਦੇ ਕੁਲ ਪੰਨੇ 644 ਹਨ ਅਤੇ ਤੀਜੀ ਤੇ ਅੰਤਮ ਪੁਸਤਕ 427 ਪੰਨਿਆਂ ਤਕ ਪਹੁੰਚਦੀ ਹੈ। ਇੰਝ 1600 ਪੰਨਿਆਂ ਦੀ ਇਸ ਤ੍ਰੈਲੜੀ ਨੂੰ ਨਿੱਕਾ ਨਿਮਾਣਾ ਯਤਨ ਆਖਣਾ ਤਾਂ ਲੇਖਕ ਦੀ ਨਿਪਟ ਨਿਰਮਾਣਤਾ ਦਾ ਹੀ ਸੂਚਕ ਮੰਨਿਆ ਜਾ ਸਕਦਾ ਹੈ। ਨਹੀਂ ਤਾਂ ਪੰਜਾਬੀ ਵਿਚ ਏਡੀ ਵੱਡ-ਆਕਾਰੀ ਨਾਵਲ-ਰਚਨਾ ਅੱਜ ਤਕ ਕੋਈ ਵੀ ਪ੍ਰਾਪਤ ਨਹੀਂ। ਖ਼ੁਦ ਦੁੱਗਲ ਨੇ 'ਮਾਂ ਪਿਉ ਜਾਏ' ਅਤੇ 'ਹਾਲ ਮੁਰੀਦਾਂ ਦਾ' ਵਰਗੇ ਵੱਡ ਆਕਾਰੀ ਨਾਵਲਾਂ ਦੀ ਰਚਨਾ ਤਾਂ ਪਹਿਲਾਂ ਵੀ ਕੀਤੀ ਹੈ। ਆਪਣੀਆਂ ਉਹਨਾਂ ਰਚਨਾਵਾਂ ਵਿਚ ਵੀ ਦੁੱਗਲ ਨੇ ਸਥਾਨਗਤ ਤੇ ਕਾਲਗਤ ਪਾਸਾਰ ਦੇ ਪੱਖੋਂ ਵਿਸ਼ਾਲਤਾ ਨੂੰ ਗ੍ਰਹਣ ਤੇ ਰੂਪਮਾਨ ਕਰਨ ਦਾ ਪ੍ਰਮਾਣ ਦਿੱਤਾ ਹੈ। ਪਰ ਸਿੱਖ ਇਤਿਹਾਸ ਨਾਲ ਸੰਬੰਧਤ ਇਸ ਨਾਵਲ-ਲੜੀ ਵਿਚ ਤਾਂ ਉਸਨੇ ਕਈ ਸਦੀਆਂ ਤਕ ਫੈਲੇ ਇਸ ਵਿਸ਼ਾਲ ਅੰਦੋਲਨ ਨੂੰ ਕਲਾਵੇ ਵਿਚ ਲੈਣ ਤੇ ਜੁਗ-ਪਲਟਾਊ ਸ਼ਖ਼ਸੀਅਤਾਂ ਨੂੰ ਗਲਪੀ ਬਿੰਬ ਵਿਚ ਢਾਲਣ ਦਾ ਵੱਡਾ ਕਾਰਜ ਸੰਪੰਨ ਕਰ ਵਿਖਾਇਆ ਹੈ। ਇਕ ਅਜਿਹੀ ਮੌਲਿਕ ਸਿਰਜਣਾਤਕ ਗਲਪ ਲਿਖਤ, ਜਿਸਦੇ ਪਿਛੋਕੜ ਵਿਚ ਇਕ ਪੂਰੇ ਇਤਿਹਾਸਕ ਕਾਲ, ਇਕ ਨਿਸ਼ਚਿਤ ਦਰਸ਼ਨ ਅਤੇ ਇਕ ਭਾਈਚਾਰੇ ਦੀ ਸਮੁੱਚੀ ਸੰਸਕ੍ਰਿਤੀ ਬਾਰੇ ਭਰਪੂਰ



ਗਿਆਨਾਤਮਕ ਸਮੱਗਰੀ ਹੋਵੇ, ਦੀ ਰਚਨਾ ਕਰਨਾ ਅਵੱਸ਼ ਹੀ ਕੋਈ ਸਾਧਾਰਨ ਪ੍ਰਾਪਤੀ ਨਹੀਂ।

ਇਹ ਤੱਥ ਤਾਂ ਸਰਬ ਗਿਆਤ ਹੀ ਹੈ ਕਿ ਕਰਤਾਰ ਸਿੰਘ ਦੁੱਗਲ ਨੇ ਪੰਜਾਬੀ ਕਹਾਣੀ, ਨਾਵਲ, ਨਾਟਕ, ਕਵਿਤਾ, ਆਲੋਚਨਾ ਤੇ ਹੋਰ ਪੱਤਰਕਾਰੀ ਲਿਖਤਾਂ ਦੇ ਰੂਪ ਵਿਚ ਢੇਰ ਰਚਨਾ ਕੀਤੀ ਹੈ। ਨਾ ਕੇਵਲ ਆਪਣੇ ਸਮਕਾਲੀਆਂ ਸਗੋਂ ਆਪਣੇ ਤੋਂ ਅਗਲੀ ਪਿਛਲੀ ਪੀੜ੍ਹੀ ਦੇ ਸਭਨਾਂ ਹੀ ਸਮਰੱਥ ਸਿਰਜਕਾਂ ਵਿਚੋਂ ਸਭ ਤੋਂ ਵੱਧ ਰਚਨਾ ਕਰਨ ਵਾਲੇ ਲੇਖਕ ਵਜੋਂ ਉਸਦੀ ਪ੍ਰਤਿਸ਼ਠਾ ਚਿਰੋਕਣੀ ਸਥਾਪਤ ਹੋ ਚੁੱਕੀ ਹੈ, ਅਤੇ ਇਸਦਾ ਉਸਨੂੰ ਵਾਜਬ ਮਾਣ ਸਤਿਕਾਰ ਵੀ ਮਿਲਿਆ ਹੈ। ਪਰ ਨਾਵਲਾਂ ਦੀ ਇਸ ਤ੍ਰੈਲੜੀ ਦੁਆਰਾ ਦੁੱਗਲ ਇਕ ਅਜਿਹੇ ਸਿਰਜਕ, ਚਿੰਤਕ, ਖੋਜੀ ਅਤੇ ਮਿਹਨਤੀ ਕਲਮਕਾਰ ਵਜੋਂ ਸਾਹਵੇਂ ਆਇਆ ਹੈ, ਜਿਸਦੀ ਪੰਜਾਬੀ ਦੇ ਗਲਪ-ਸਾਹਿਤ ਨੂੰ ਚਿਰਾਂ ਤੋਂ ਲੋੜ ਸੀ। ਇਸ ਤ੍ਰੈਲੜੀ ਦੇ ਰੂਪ ਵਿਚ ਦੁੱਗਲ ਨੇ ਪੰਜਾਬੀ ਗਲਪ-ਸਾਹਿਤ ਨੂੰ ਜੋ ਦੇਣ ਦਿੱਤੀ ਹੈ, ਉਹ ਏਨੀ ਅਦੁੱਤੀ ਤੇ ਗੌਰਵਸ਼ਾਲੀ ਹੈ ਕਿ ਉਸ ਲਈ ਦੁੱਗਲ ਦਾ ਜਿੰਨਾ ਵੀ ਅਭਿਨੰਦਨ ਕੀਤਾ ਜਾਵੇ, ਥੋੜ੍ਹਾ ਹੈ। ਇਸ ਰਚਨਾ ਰਾਹੀਂ ਸਿੱਖ ਇਤਿਹਾਸ ਦਾ ਸਭ ਤੋਂ ਮਹੱਤਵਪੂਰਨ ਕਾਲ ਬਹੁਤ ਕਲਾਮਈ ਰੂਪ ਵਿਚ ਸਿਰਜਣਾਤਮਕ ਗਲਪ ਵਿਚ ਤਾਂ ਢਲਿਆ ਹੀ ਹੈ, ਨਾਲ ਹੀ ਨਾਲ ਇਹ ਤੱਥ ਵੀ ਗੌਲਣਯੋਗ ਹੈ ਕਿ ਪੰਜਾਬੀ ਵਿਚ ਪਹਿਲੀ ਵਾਰ ਏਨੀ ਵੱਡੀ ਰਚਨਾ ਸੰਭਵ ਹੋਈ ਹੈ, ਜੋ ਧਾਰਮਿਕ ਸ਼ਰਧਾ ਦੀ ਦ੍ਰਿਸ਼ਟੀ ਤੋਂ ਨਹੀਂ ਸਗੋਂ ਆਪਣੇ ਸਾਹਿਤਕ ਮੁੱਲ ਅਤੇ ਜੁਗਾਨੁਕੂਲ ਬੋਧ ਕਰਕੇ ਵੱਡੀ ਹੈ। ਇਸ ਰਚਨਾ ਦੇ ਸਦਕਾ ਹੀ, ਇਹ ਆਖਿਆ ਜਾ ਸਕਦਾ ਹੈ, ਕਿ ਪੰਜਾਬੀ ਵਿਚ ਪਹਿਲੀ ਵਾਰ ਨਾਵਲ ਆਪਣੇ ਰੂਪਾਕਾਰ ਦੀਆਂ ਵਡੇਰੀਆਂ ਸੰਭਾਵਨਾਵਾਂ ਨੂੰ ਸਾਕਾਰ ਕਰਨ ਦੇ ਸਮਰੱਥ ਹੋਇਆ ਹੈ। ਇੰਝ ਇਹ ਨਿੱਕਾ ਨਿਮਾਣਾ ਯਤਨ ਨਾ ਕੇਵਲ ਕਰਤਾਰ ਸਿੰਘ ਦੁੱਗਲ ਦੀ ਸਗੋਂ ਸਮੁੱਚੇ ਪੰਜਾਬੀ ਨਾਵਲ-ਸਾਹਿਤ ਦੀ ਇਕ ਵੱਡੀ ਪ੍ਰਾਪਤੀ ਹੋ ਨਿਬੜਿਆ ਹੈ। ਆਪਣੀ ਹਉਂ ਦੇ ਪ੍ਰਗਟਾਵੇ ਲਈ ਦੂਜੀਆਂ ਭਾਸ਼ਾਵਾਂ ਦੀਆਂ ਲਿਖਤਾਂ ਤੇ ਲੇਖਕਾਂ ਦਾ ਹਵਾਲਾ ਦੇਣਾ ਜੇ ਉਚਿਤ ਤੇ ਸ਼ੋਭਨੀਕ ਨਹੀਂ ਤਾਂ ਆਪਣੇ ਆਪ ਨੂੰ ਲੋੜੋਂ ਵੱਧ ਸੰਕੋਚਣਾ ਵੀ ਕਿਸੇ ਤਰ੍ਹਾਂ ਦਰੁਸਤ ਨਹੀਂ। ਇਸੇ ਲਈ ਇਹ ਆਖਣ ਦੀ ਦਲੇਰੀ ਕੀਤਾ ਜਾ ਸਕਦੀ ਹੈ ਕਿ ਜੇ ਮਲਿਆਲਮ ਵਿਚ ਤਕੜੀ ਸ਼ਿਵ ਸ਼ੰਕਰ ਪਿੱਲੇ ਵਰਗੇ ਨਾਵਲਕਾਰ ਢਾਈ ਤਿੰਨ ਸਦੀਆਂ ਦੇ ਮਲਿਆਲੀ ਸਮਾਜ ਦੇ ਇਤਿਹਾਸ ਨੂੰ ਗਲਪ ਵਿਚ ਸਮੋਣ ਦੇ ਸਮਰੱਥ ਹੋਏ ਹਨ ਅਤੇ ਇਉਂ ਤਾਲਸਤਾਏ ਤੇ ਸ਼ੋਲੋਖੋਵ ਵਰਗੇ ਸੰਸਾਰ ਪ੍ਰਸਿੱਧ ਗਲਪਕਾਰਾਂ ਦੇ ਮੋਢੇ ਨਾਲ ਮੋਢਾ ਜੋੜਦੇ ਜਾਪਦੇ ਹਨ ਤਾਂ ਇਹ ਵੀ ਹਕੀਕਤ ਹੈ ਕਿ ਪੰਜਾਬੀ ਵਿਚ ਸਿਰਫ ਲਘੂ ਅਨੁਭਵ 'ਚੋਂ ਪੈਦਾ ਹੋਣ ਵਾਲੀ ਲਘੂ ਨਾਵਲ-ਰਚਨਾ ਹੀ ਪ੍ਰਾਪਤ ਨਹੀਂ, ਸਾਡੀ ਜ਼ੁਬਾਨ ਵਿਚ ਵੀ ਸਦੀਆਂ ਤਕ ਫੈਲੀ, ਡੂੰਘੇ ਦਾਰਸ਼ਨਿਕ ਪਿਛੋਕੜ ਵਾਲੀ, ਰਸਦਾਇਕ ਗਲਪ-ਰਚਨਾ ਪ੍ਰਾਪਤ ਹੋ ਸਕਦੀ ਹੈ। ਇਹ ਤ੍ਰੈਲੜੀ, ਬਿਲਾਸ਼ੱਕ ਅਜਿਹੀ ਰਚਨਾ ਹੈ। ਇਕ ਨਾਵਲਕਾਰ ਲਈ ਭਾਸ਼ਾਗਤ ਸਮਰੱਥਾ ਅਤੇ ਕਲਾ ਕੌਸ਼ਲ ਦੇ ਨਾਲ ਨਾਲ ਜਿਸ ਭਾਂਤ ਦੀ ਵਿਸ਼ਾਲ ਸਮਾਜਕ, ਸਾਂਸਕ੍ਰਿਤਕ, ਇਤਿਹਾਸਕ ਤੇ ਰਾਜਨੀਤਕ ਸੂਝ ਦੀ ਲੋੜ ਹੁੰਦੀ ਹੈ, ਉਸਦਾ ਇਸ ਤ੍ਰੈਲੜੀ ਵਿਚੋਂ ਭਰਪੂਰ ਪਰਿਚਯ ਮਿਲਦਾ ਹੈ।

ਲੇਖਕ ਨੇ ਤਾਂ ਸ਼ਾਇਦ ਬਚਾਉ ਦੀ ਇਕ ਜੁਗਤ ਵਜੋਂ ਹੀ ਇਹ ਆਖਿਆ ਹੋਵੇ ਕਿ ਉਸਦੀ ਰਚਨਾ ਸਿੱਖ ਇਤਿਹਾਸ ਦੀ ਕਹਾਣੀ ਨਹੀਂ, ਸਗੋਂ ਇਕ ਅਜਿਹੀ ਕਹਾਣੀ ਹੈ, ਜਿਸ ਵਿਚੋਂ ਸਿੱਖ ਇਤਿਹਾਸ ਪ੍ਰਤੀਬਿੰਬਤ ਹੁੰਦਾ ਹੈ। ਪਰ ਨਿਰਸੰਦੇਹ, ਇਸ ਤ੍ਰੈਲੜੀ ਦਾ ਪਾਠ ਗਲਪ ਦੇ ਅਜਿਹੇ ਪਾਠਕ ਨੂੰ ਵੀ, ਜਿਸਨੂੰ ਕਿਸੇ ਵਿਸ਼ੇਸ਼ ਧਰਮ ਦੇ ਇਤਿਹਾਸ ਵਿਚ ਬਹੁਤੀ ਦਿਲਚਸਪੀ ਨਾ ਹੋਵੇ, ਭਰਪੂਰ ਸਾਹਿਤਕ ਤ੍ਰਿਪਤੀ ਦਿੰਦਾ ਹੈ। ਇਹ ਇਸ ਕਾਰਨ ਸੰਭਵ ਹੋਇਆ ਹੈ ਕਿ ਦੁੱਗਲ ਦੀ ਕਹਾਣੀ ਕਹਿਣ ਦੀ ਜੁਗਤ, ਉਸਦੀ ਬੋਲੀ ਤੇ ਸ਼ੈਲੀ, ਇਤਿਹਾਸ ਨਾਲ ਸੰਬੰਧਤ ਵਿਸ਼ੇ-ਵਸਤ ਦੀ ਅਗਾਊਂ ਪਛਾਣ ਦੇ ਬਾਵਜੂਦ, ਪੂਰਨ ਕਲਾਤਮਕਤਾ ਸਹਿਤ ਪ੍ਰਗਟ ਹੋਈ ਹੈ। ਕਹਾਣੀ ਨੂੰ ਗੁੰਦਣ ਅਤੇ ਉਸਨੂੰ ਰਸਿਕ ਤੇ ਆਕਰਸ਼ਕ ਬਣਾਉਣ ਦੀਆਂ ਉਹ ਸਾਰੀਆਂ ਜੁਗਤਾਂ ਤੇ ਰੂੜ੍ਹੀਆਂ, ਜਿਨ੍ਹਾਂ ਕਰਕੇ ਕਰਤਾਰ ਸਿੰਘ

ਦੁੱਗਲ ਦੀ ਪੰਜਾਬੀ ਕਥਾ-ਸਾਹਿਤ ਵਿਚ ਨਿਵੇਕਲੀ ਪਛਾਣ ਸਥਾਪਤ ਹੈ, ਇਸ ਤ੍ਰੈਲੜੀ ਵਿਚ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਂਦੀਆਂ ਗਈਆਂ ਹਨ। ਪਾਤਰਾਂ ਦੇ ਚਿਤਰਨ ਵਿਚ ਵੱਖ-ਵੱਖ ਘਟਨਾਵਾਂ ਨੂੰ ਨਾਵਲ ਦੇ ਸਮੁੱਚੇ ਪਲਾਟ ਵਿਚ ਗੁੰਦਣ ਵਿਚ, ਵਾਤਾਵਰਣ ਉਸਾਰਨ ਵਿਚ ਅਤੇ ਵੱਖ-ਵੱਖ ਤਰ੍ਹਾਂ ਦੇ ਪ੍ਰਭਾਵ ਸਿਰਜਣ ਵਿਚ ਉਸਨੇ ਕਿੰਨੀਆਂ ਹੀ ਕਲਾਤਮਕ ਜੁਗਤਾਂ ਦੀ ਵਰਤੋਂ ਕੀਤੀ ਹੈ। ਉਸਦਾ ਆਪਣਾ ਕਥਨ ਹੈ ਕਿ "ਕਹਾਣੀ ਕਹਿਣ ਦੇ ਜਿਤਨੇ ਵੀ ਢੰਗ ਉਸਨੂੰ ਆਉਂਦੇ ਹਨ, ਇਸ ਤ੍ਰੈਲੜੀ ਵਿਚ ਉਸਨੇ ਵਰਤੇ ਹਨ। ਕਿਤੇ ਨਾਟਕ, ਕਿਤੇ ਚਿੱਠੀਆਂ, ਕਿਤੇ ਰੇਡੀਓ ਦੀ ਕੁਮੈਂਟਰੀ, ਕਿਤੇ ਕੁਝ, ਕਿਤੇ ਕੁਝ"। ਇੰਝ ਅਸੀਂ ਵੇਖਦੇ ਹਾਂ ਕਿ ਨਾਵਲ ਦੀ ਪਹਿਲੀ ਪੁਸਤਕ ਵਿਚ ਪੁਰਾਤਨ ਜਨਮ ਸਾਖੀ ਵਿਚਲੀਆਂ ਗੁਰੂ ਨਾਨਕ ਦੇਵ ਨਾਲ ਸੰਬੰਧਤ ਕਥਾਵਾਂ ਅਤੇ ਹੋਰ ਕਈ ਲਿਖਤਾਂ ਇੰਝ ਸਮੋਈਆਂ ਗਈਆਂ ਹਨ ਕਿ ਉਹ ਨਾਵਲ ਦੇ ਵਡੇਰੇ ਕਥਾਨਕ ਦੇ ਅੰਤਰਗਤ ਲਘੂ ਪਲਾਟ ਦਾ ਹੀ ਕੰਮ ਨਹੀਂ ਕਰਦੀਆਂ, ਨਾਵਲ ਦੀ ਬਿਰਤਾਂਤਕ ਸ਼ੈਲੀ ਵਿਚ ਵੀ ਮੌਲਿਕਤਾ ਤੇ ਸੱਜਰਾਪਨ ਲਿਆਉਂਦੀਆਂ ਹਨ। ਲੜੀ ਦੀ ਦੂਸਰੀ ਤੇ ਤੀਸਰੀ ਪੁਸਤਕ ਵਿਚ ਗੁਰੂ ਸਾਹਿਬਾਨ ਤੇ ਸਿੱਖ ਇਤਿਹਾਸ ਨਾਲ ਸੰਬੰਧਤ ਕੋਈ ਕਥਾ ਜੇ ਨਾਵਲ ਦੇ ਸਾਧਾਰਨ ਬਿਰਤਾਂਤ ਵਿਚ ਸਮੋਣੀ ਸੰਭਵ ਨਹੀਂ ਹੋਈ ਤਾਂ ਉਸ ਲਈ ਨਾਟਕ, ਕੁਮੈਂਟਰੀ, ਸੰਵਾਦ ਆਦਿ ਦਾ ਸਹਾਰਾ ਲੈ ਲਿਆ ਗਿਆ ਹੈ। ਉਦਾਹਰਨ ਵਜੋਂ ਮਸੰਦਾਂ ਦੇ ਦੁਰਵਿਹਾਰ ਅਤੇ ਚਰਿੱਤਰ ਦੀ ਗਿਰਾਵਟ ਨੂੰ ਵਿਖਾਉਣ ਲਈ ਨਾਵਲ ਦੀ ਵਡੇਰੀ ਗੋਂਦ ਦੇ ਅੰਤਰਗਤ ਹੀ ਇਕ ਲਘੂ ਨਾਟਕ ਦੀ ਰਚਨਾ ਕਰ ਦਿੱਤੀ ਗਈ ਹੈ। ਮੀਆਂ ਮੀਰ ਤੇ ਕੌਲਾਂ ਦੇ ਸੰਵਾਦ ਪ੍ਰੇਮਾ ਭਗਤੀ ਤੇ ਸ਼ਾਂਤੀ ਦਾ ਮਾਹੌਲ ਹੀ ਨਹੀਂ ਸਿਰਜਦੇ, ਗੁਰੂ ਅਰਜਨ ਦੇਵ ਦੇ ਸੰਬੰਧ ਵਿਚ ਮੁਗਲ ਹਕੂਮਤ ਦੀ ਦ੍ਰਿਸ਼ਟੀ ਤੇ ਅਮਲ ਦੀ ਜਾਣਕਾਰੀ ਦੇਣ ਦਾ ਇਤਿਹਾਸਕ ਕਾਰਜ ਵੀ ਨਿਭਾਉਂਦੇ ਹਨ। ਇੰਝ ਹੀ ਗੁਰੂ ਤੇਗ ਬਹਾਦਰ ਦੇ ਸੀਸ ਦੇ ਸੰਸਕਾਰ ਦਾ ਦ੍ਰਿਸ਼ ਰੇਡੀਓ ਕੁਮੈਂਟਰੀ ਵਜੋਂ ਵਿਖਾਇਆ ਅਤੇ ਪਾਤਰਾਂ ਦੀ ਸਮੇਂ ਸਥਾਨ ਦੀ ਦੂਰੀ ਨੂੰ ਪੂਰਨ ਲਈ ਚਿੱਠੀਆਂ ਦੀ ਵਰਤੋਂ ਕੀਤੀ ਗਈ ਹੈ।

ਸਿੱਖ ਗੁਰੂ ਸਾਹਿਬਾਨ, ਨਿਰਸੰਦੇਹ ਲੇਖਕ ਦੀ ਸ਼ਰਧਾ ਦੇ ਪਾਤਰ ਹਨ। ਇਸ ਕਰਕੇ ਵੀ ਅਤੇ ਸਿੱਖ ਮਾਨਸਿਕਤਾ ਤੇ ਪਰੰਪਰਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਵੀ ਲੇਖਕ ਵਾਸਤੇ, ਗੁਰੂ ਸਾਹਿਬਾਨ ਦੇ ਸੰਬੰਧ ਵਿਚ, ਨਾਵਲੀ ਪਾਤਰ-ਉਸਾਰੀ ਲਈ ਮੌਲਿਕ ਤੇ ਨਿਵੇਕਲੀ ਪਹੁੰਚ ਅਖਤਿਆਰ ਕਰਨਾ ਜ਼ਰੂਰੀ ਸੀ। ਗਲਪਕਾਰ ਵਜੋਂ ਦੁੱਗਲ ਨੇ ਇਸ ਮੌਲਿਕਤਾ ਦਾ ਭਲੀ ਭਾਂਤ ਪ੍ਰਮਾਣ ਦਿੱਤਾ ਹੈ। ਗੁਰੂ ਸਾਹਿਬਾਨ ਦੇ ਚਰਿੱਤਰ ਨੂੰ ਸਿੱਧੇ ਰੂਪ ਵਿਚ ਪੇਸ਼ ਕਰਨ ਦੀ ਥਾਂ ਉਹਨਾਂ ਦੇ ਸੰਪਰਕ ਵਿਚ ਆਉਂਦੀਆਂ ਸ਼ਖਸੀਅਤਾਂ ਦੇ ਪ੍ਰਭਾਵਾਂ ਤੇ ਪ੍ਰਤੀਕਰਮਾਂ ਦੀ ਪੇਸ਼ਕਾਰੀ ਰਾਹੀਂ ਇਹ ਕਾਰਜ ਵਧੇਰੇ ਨਿਭਾਇਆ ਗਿਆ ਹੈ। ਨਾਇਕ ਵਜੋਂ ਗੁਰੂ ਸਾਹਿਬਾਨ ਨਾਵਲ ਦੀ ਸਮੁੱਚੀ ਕਥਾ ਵਿਚ ਰਮੇ ਹੋਏ ਹਨ, ਪਰ ਉਹ ਨਿਜ ਰੂਪ ਵਿਚ ਸਾਹਵੇਂ ਹੋਣ, ਅਜਿਹਾ ਜ਼ਰੂਰੀ ਨਹੀਂ। ਉਹਨਾਂ ਹਾਲਤਾਂ ਵਿਚ ਜਿੱਥੇ ਲੇਖਕ ਦੀ ਆਧੁਨਿਕ ਸੋਝੀ ਉਸਨੂੰ ਪਰੰਪਰਕ ਕਥਾ ਤੋਂ ਕੁਝ ਪਾਸੇ ਜਾਣ ਲਈ ਮਜਬੂਰ ਕਰਦੀ ਹੈ, ਜਾਂ ਜਿੱਥੇ ਉਸਨੇ ਕਿਸੇ ਘਟਨਾ ਦੇ ਵਿਚ ਸੁਹਜਾਤਮਕ ਤ੍ਰਿਪਤੀ, ਮਨੋਵਿਗਿਆਨਕ ਡੂੰਘਾਈ ਜਾਂ ਆਧੁਨਿਕ ਸੰਦਰਭ ਵਿਚ ਵਧੇਰੇ ਸਪਸ਼ਟਤਾ ਦੀ ਲੋੜ ਤੇ ਸੰਭਾਵਨਾ ਮਹਿਸੂਸ ਕੀਤੀ ਹੈ, ਉਥੇ ਉਸਨੇ ਆਪਣੇ ਸਿਰਜਣਾਤਮਕ ਕਲਾ ਕੌਸ਼ਲ ਨੂੰ ਪੂਰੀ ਸਮਰੱਥਾ ਸਹਿਤ ਵਰਤੋਂ ਵਿਚ ਲਿਆਂਦਾ ਹੈ। ਅਜਿਹੇ ਸਮੇਂ ਬਾਬਾ ਬੁੱਢਾ, ਭਾਈ ਗੁਰਦਾਸ, ਹਜ਼ਰਤ ਮੀਆਂ ਮੀਰ, ਸੱਤਾ ਬਲਵੰਡ, ਪ੍ਰਿਥੀ ਚੰਦ, ਭਾਈ ਬੰਨੋ ਵਰਗੇ ਇਤਿਹਾਸਕ ਚਰਿੱਤਰ ਤਕੜੀ ਭੂਮਿਕਾ ਨਿਭਾਉਂਦੇ ਹਨ। ਹਕੀਕਤ ਤਾਂ ਇਹ ਹੈ ਕਿ ਸਿੱਖ ਸ਼ਰਧਾ ਦੇ ਘੇਰੇ ਤੋਂ ਬਾਹਰ ਜਾਂਦੀਆਂ ਬਹੁਤ ਸਾਰੀਆਂ ਗੱਲਾਂ ਦਾ ਨਿਪਟਾਰਾ ਇਹਨਾਂ ਇਤਿਹਾਸਕ ਪਾਤਰਾਂ ਦੇ ਬੋਲਾਂ ਤੇ ਅਮਲਾਂ ਰਾਹੀਂ ਹੁੰਦਾ ਹੈ। ਪ੍ਰਿਥੀ ਚੰਦ, ਉਸਦੀ ਪਤਨੀ ਕਰਮੋ ਤੇ ਪੁੱਤਰ ਮਿਹਰਬਾਨ ਗੁਰੂ ਪਰਿਵਾਰ ਨਾਲ ਜੁੜੇ ਹੋਣ ਦੇ ਬਾਵਜੂਦ ਲਾਲਚ, ਈਰਖਾ ਤੇ ਹਉਮੈ ਦੇ ਸ਼ਿਕਾਰ ਹਨ। ਬਾਬਾ ਬੁੱਢਾ ਤੇ ਭਾਈ ਗੁਰਦਾਸ ਵਰਗੇ ਅਨਿਨ ਸਿੱਖ ਕਦੇ ਕਦਾਈਂ ਦੁਬਿਧਾ ਦਾ ਸ਼ਿਕਾਰ ਹੁੰਦੇ ਹਨ ਅਤੇ ਆਪਣੇ



ਸ਼ੰਕਿਆਂ ਦਾ ਇਜ਼ਹਾਰ ਕਰਦੇ ਹਨ। ਉਦਾਹਰਨ ਵਜੋਂ ਇਕ ਵੇਲੇ ਉਹ ਸੋਚਦੇ ਹਨ ਕਿ ਗੁਰੂ ਨਾਨਕ ਵੱਲੋਂ ਚਲਾਏ ਸੰਤ ਮਾਰਗ ਨੂੰ ਮੀਰੀ ਪੀਰੀ ਦੇ ਰੂਪ ਵਿਚ ਵਟਾਉਣਾ ਕਿਸ ਹੱਦ ਤਕ ਯੋਗ ਹੈ। ਇਵੇਂ ਹੀ ਬਿਧੀ ਚੰਦ ਵੱਲੋਂ ਸ਼ਾਹੀ ਅਸਤਬਲ 'ਚੋਂ ਘੋੜਿਆਂ ਨੂੰ ਚੁਰਾ ਲਿਆਉਣ ਦੇ ਸਾਹਸੀ ਤੇ ਸ਼ਰਧਾਵਾਨ ਅਮਲ ਨੂੰ ਤਰਕ ਵਿਤਰਕ ਦੀ ਕਸਵੱਟੀ ਉਤੇ ਪਰਖਿਆ ਜਾਂਦਾ ਹੈ। ਮਾਤਾ ਗੰਗਾ ਵੱਲੋਂ ਪੁੱਤਰ ਦੀ ਦਾਤ ਲਈ ਬਾਬਾ ਬੁੱਢਾ ਜੀ ਤੋਂ ਅਸੀਸ ਪ੍ਰਾਪਤ ਕਰਨ ਦੇ ਸੰਬੰਧ ਵਿਚ ਸੰਸਾਰਕ ਦ੍ਰਿਸ਼ਟੀ ਤੋਂ ਈਰਖਾ ਵਸ ਪ੍ਰਿਥੀ ਚੰਦ ਦੀ ਘਰ ਵਾਲੀ ਕਰਮੋ ਤੇ ਹੋਰਨਾਂ ਵੱਲੋਂ ਨਿੰਦਾਮਈ ਟਿੱਪਣੀਆਂ ਹੁੰਦੀਆਂ ਹਨ। ਦਿੱਲੀ ਦਰਬਾਰ ਨਾਲ ਗੁਰੂ ਘਰ ਦੇ ਸੰਬੰਧਾਂ ਦੇ ਉਤਰਾਵਾਂ-ਚੜ੍ਹਾਵਾਂ ਦੀ ਹਕੀਕਤ ਵੱਖ-ਵੱਖ ਇਤਿਹਾਸਕ ਵਿਅਕਤੀਆਂ ਦੇ ਚੰਗੇ-ਮੰਦੇ ਪ੍ਰਤੀਕਰਮਾਂ ਵਿਚੋਂ ਉਭਰਦੀ ਹੈ।

ਗੁਰੂ ਸਾਹਿਬਾਨ ਵਾਂਗ ਹੀ ਸਿੱਖ ਸ਼ਰਧਾ ਦੇ ਘੇਰੇ ਵਿਚ ਆਉਂਦੇ ਸਭਨਾਂ ਇਤਿਹਾਸਕ ਪਾਤਰਾਂ, ਜਿਵੇਂ ਗੁਰੂ ਸਾਹਿਬ ਦੇ ਮਹਿਲਾਂ, ਮਾਤਾਵਾਂ, ਸਾਹਿਬਜ਼ਾਦਿਆਂ ਤੇ ਹੋਰ ਨਿਕਟ ਸੰਬੰਧੀਆਂ ਨੂੰ ਨਾਵਲ ਦੇ ਪਾਤਰਾਂ ਵਜੋਂ ਪੇਸ਼ ਕਰਨ ਵਿਚ ਲੇਖਕ ਨੂੰ ਕਲਾਗਤ ਮੁਸ਼ਕਿਲ ਦਾ ਸਾਹਮਣਾ ਤਾਂ ਕਰਨਾ ਪਿਆ ਹੈ ਪਰ ਉਸਨੇ ਇਹ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਹਨਾਂ ਇਤਿਹਾਸਕ ਸ਼ਖਸੀਅਤਾਂ ਦੇ ਸਤਿਕਾਰ ਦੇ ਬਿੰਬ ਉਤੇ ਆਂਚ ਲਿਆਂਦੇ ਬਿਨਾਂ ਉਹਨਾਂ ਦੇ ਮਾਨਵੀ ਗੁਣਾਂ ਨੂੰ ਵੀ ਉਘਾੜਿਆ ਜਾਵੇ। ਇੰਝ ਨਾਵਲ ਦੀ ਅੰਤਿਮ ਪੁਸਤਕ ਵਿਚ ਮਾਤਾ ਗੁਜਰੀ ਦੀ ਮਮਤਾ, ਮਾਤਾ ਜੀਤੋ ਤੇ ਮਾਤਾ ਸੁੰਦਰੀ ਦੀ ਪ੍ਰੇਮ-ਮੂਰਤ ਅਤੇ ਸਾਹਿਬਜ਼ਾਦਿਆਂ ਦੀ ਬਾਲ-ਅਵਸਥਾ ਨੂੰ ਜਿਸ ਕੁਸ਼ਲਤਾ ਨਾਲ ਉਭਾਰਿਆ ਗਿਆ ਹੈ, ਉਸ ਵਿਚੋਂ ਦੁੱਗਲ ਦੀ ਪਾਤਰ-ਚਿਤਰਨ ਦੀ ਕੁਸ਼ਲਤਾ ਦਾ ਸਹਿਜੇ ਹੀ ਆਭਾਸ ਹੋ ਜਾਂਦਾ ਹੈ। ਬਹੁਤ ਹਾਲਤਾਂ ਵਿਚ ਗੁਰੂ ਸਾਹਿਬਾਨ ਦੀ ਦਿੱਵਤਾ ਦੇ ਨਾਲ ਉਹਨਾਂ ਦੀ ਵਿਹਾਰਕ ਮਾਨਵਤਾ ਦਾ ਵੀ ਬਹੁਤ ਸੋਹਣਾ ਉਲੇਖ ਤ੍ਰੈਲੜੀ ਵਿਚ ਹੋਇਆ ਮਿਲਦਾ ਹੈ।

ਇਕ ਸਿਰਜਣਾਤਮਕ ਰਚਨਾ ਵਜੋਂ ਇਤਿਹਾਸਕ ਨਾਵਲ ਵੀ ਮਹਿਜ਼ ਇਤਿਹਾਸਕ ਪਾਤਰਾਂ ਤੇ ਘਟਨਾਵਾਂ ਤਕ ਸੀਮਤ ਨਹੀਂ ਰਹਿ ਸਕਦਾ। ਉਸ ਵਿਚ ਕਾਲਪਨਿਕ ਪਾਤਰਾਂ, ਸਥਿਤੀਆਂ ਤੇ ਘਟਨਾਵਾਂ ਦੀ ਢੁਕਵੀਂ ਜੜਤ ਦੀ ਲੋੜ ਰਹਿੰਦੀ ਹੈ। ਇਸ ਤ੍ਰੈਲੜੀ ਵਿਚ ਗੁਰੂ ਸਾਹਿਬਾਨ ਨਾਲ ਸੰਬੰਧਤ ਕਥਾ ਦੇ ਅੰਤਰਗਤ ਅਤੇ ਸਮਵਿੱਥ ਤੇਜੀ ਤੇ ਨਸਰੀਨ ਅਤੇ ਉਹਨਾਂ ਨਾਲ ਜੁੜੇ ਹੋਏ ਕਈ ਹੋਰ ਅਜਿਹੇ ਪਾਤਰ ਸਿਰਜੇ ਗਏ ਹਨ ਜੋ ਇਕੋ ਸਮੇਂ ਵਿਅਕਤੀ ਪਾਤਰ ਵੀ ਹਨ ਅਤੇ ਪ੍ਰਤੀਨਿਧ ਪਾਤਰ ਵੀ। ਇਹਨਾਂ ਦੋਵੇਂ ਤ੍ਰੀਮਤਾਂ, ਨਸਰੀਨ ਤੇ ਤੇਜੀ, ਦੀਆਂ ਅਗਲੀਆਂ ਪੀੜ੍ਹੀਆਂ ਦੀ ਕਹਾਣੀ ਗੁਰੂ ਸਾਹਿਬਾਨ ਦੀ ਵਟਦੀ ਜੋਤ ਦੇ ਨਾਲ ਹੀ ਨਾਵਲ ਦੇ ਅੰਤ ਤਕ ਅਗਾਂਹ ਤੁਰਦੀ ਹੈ। ਧਰਮ ਦੇ ਪੱਖੋਂ ਇਕ ਹਿੰਦੂ ਤੇ ਦੂਜੀ ਮੁਸਲਮਾਨ, ਇਹ ਦੋਵੇਂ ਔਰਤਾਂ ਧਾੜਵੀ ਮੁਗਲਾਂ ਹੱਥੋਂ ਪੀੜਤ ਹੋਣ ਉਪਰੰਤ ਆਪਣੇ ਭਾਈਚਾਰੇ ਤੇ ਸਮਾਜ ਵੱਲੋਂ ਵੀ ਦੁਰਕਾਰੀਆਂ ਜਾਂਦੀਆਂ ਹਨ। ਫਲਸਰੂਪ ਦੋਵੇਂ ਗੁਰੂ ਨਾਨਕ ਦੀ ਸ਼ਰਨ ਵਿਚ ਕਰਤਾਰਪੁਰ ਪੁੱਜਦੀਆਂ ਹਨ। ਉਹਨਾਂ ਦੇ ਦੋ ਪੁੱਤਰਾਂ ਅਮਨ ਤੇ ਸ਼ੈਲੀ ਵਿਚੋਂ ਅਮਨ ਦੀ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਭਾਵੇਂ ਕੁਝ ਵਧੇਰੇ ਹੀ ਪ੍ਰਬਲ ਹੈ, ਪਰ ਆਪਣੀਆਂ ਮਾਵਾਂ ਵਾਂਗ ਦੋਵੇਂ ਨੌਜਵਾਨ ਗੁਰੂ ਦੇ ਲੜ ਲੱਗੇ ਹੋਏ ਆਪਣੇ ਮਾਨਵੀ ਗੁਣਾਂ ਔਗੁਣਾਂ ਸਹਿਤ ਸਾਹਵੇਂ ਆਉਂਦੇ ਹਨ। ਇਹਨਾਂ ਅਤੇ ਮਗਰੋਂ ਇਹਨਾਂ ਦੇ ਪੁੱਤਰਾਂ ਧੀਆਂ ਨੂੰਹਾਂ -ਸ਼ੈਲੀ, ਨਸੀਮ, ਸੁੰਦਰੀ ਅਤੇ ਫਿਰ ਸੁਮਨ, ਵੀਰਾਂਵਾਲੀ, ਧਰਮ, ਦਯਾ, ਭਾਗਾਂ, ਮਾਧਵੀ ਦੀ ਪਰਿਵਾਰਕ ਕਹਾਣੀ ਪੀੜ੍ਹੀ ਦਰ ਪੀੜ੍ਹੀ ਗੁਰ-ਸਾਖੀ ਦੇ ਸਮਾਨਾਂਤਰ ਚਲਦੀ ਹੈ।

ਇਤਿਹਾਸਕ ਪਾਤਰਾਂ ਦੇ ਸ਼ੁਭ ਅਸ਼ੁਭ ਬੋਲਾਂ, ਚੰਗੇ ਮਾੜੇ ਅਮਲਾਂ, ਸ਼ਰਧਾ ਜਾਂ ਦਵੈਖ ਦੀ ਭਾਵਨਾ ਦੇ ਪ੍ਰਗਟਾਅ ਰਾਹੀਂ ਇਸ ਨਾਵਲੀ ਤ੍ਰੈਲੜੀ ਦੀ ਕਹਾਣੀ ਯਥਾ ਸੰਭਵ ਇਕ ਸਿਰਜਣਾਤਮਕ ਗਲਪ-ਰਚਨਾ ਦਾ ਰੂਪ ਧਾਰਦੀ ਹੈ। ਪਰ ਇਸਨੂੰ ਅਸਲੋਂ ਅਸਲੀ ਇਕ ਕਲਾਮਈ ਨਾਵਲ ਦਾ ਰੂਪ ਇਹਨਾਂ ਕਲਪਿਤ ਪਾਤਰਾਂ ਨੇ ਹੀ ਦਿੱਤਾ ਹੈ ਜਿਨ੍ਹਾਂ ਨੂੰ ਇਕ ਪਰਿਵਾਰਕ ਲੜੀ ਦੇ ਰੂਪ ਵਿਚ

ਨਾਵਲਕਾਰ ਨੇ ਸਮੁੱਚੀ ਕਹਾਣੀ ਵਿਚ ਸਮੋਇਆ ਹੈ। ਨਸਰੀਨ ਤੇ ਤੇਜੀ ਦੇ ਪਰਿਵਾਰ ਤੋਂ ਬਿਨਾਂ ਕਮਾਲ, ਆਲਮ, ਬਰਕਤੇ, ਸ਼ਕਤੀ, ਯੂਸਫ, ਮੁਫਤੀ, ਮਾਲਾ, ਇੰਦਰ ਆਦਿ ਪਾਤਰ ਸਿੱਖ ਇਤਿਹਾਸ ਦੇ ਸ਼ਰਧਾਮਈ ਤੇ ਆਦਰਸ਼ਕ ਵੇਰਵਿਆਂ ਨੂੰ ਯਥਾਰਥਕ ਤੇ ਮਾਨਵੀ ਚਰਿੱਤਰ ਪ੍ਰਦਾਨ ਕਰਨ ਦਾ ਬਹੁਤ ਅਹਿਮ ਕਾਰਜ ਨਿਭਾਉਂਦੇ ਹਨ। ਇਹਨਾਂ ਪਾਤਰਾਂ ਦੀ ਕਹਾਣੀ ਦੁਆਰਾ ਲੇਖਕ ਨੇ ਮਨੁੱਖ ਦੀਆਂ ਸਰੀਰਕ ਤੇ ਆਤਮਕ ਲੋੜਾਂ ਅਤੇ ਅਰਥ ਤੇ ਪਰਮਾਰਥ ਦੇ ਵਿਸ਼ੇ ਨੂੰ ਕਲਾਤਮਕਤਾ ਨਾਲ ਨਿਭਾਇਆ ਹੈ। ਉਦਾਹਰਨ ਵਜੋਂ ਤ੍ਰੈਲੜੀ ਦੇ ਪਹਿਲੇ ਭਾਗ ਵਿਚ ਅਮਨ ਤੇ ਸ਼ੈਲੀ ਦੋਵੇਂ ਫਬਦੇ ਤੇ ਰਿਸ਼ਟ-ਪੁਸ਼ਟ ਨੌਜਵਾਨ ਸੁੰਦਰੀ ਤੇ ਸ਼ਕਤੀ ਨਾਉਂ ਦੀਆਂ ਮੁਟਿਆਰਾਂ ਦੇ ਦਿਲਾਂ ਦੀ ਧੜਕਣ ਉਭਾਰਦੇ ਹਨ ਅਤੇ ਆਪ ਵੀ ਵੇਗਮੱਤੇ ਕਿਸੇ ਨਾਜ਼ਕ ਪਲ ਉਤੇ ਅਜਿਹਾ ਕੁਝ ਕਰ ਜਾਂਦੇ ਹਨ ਜੋ ਰਵਾਇਤੀ ਸਦਾਚਾਰਕ ਵਿਹਾਰ ਦੇ ਅਨੁਕੂਲ ਪ੍ਰਤੀਤ ਨਹੀਂ ਹੁੰਦਾ।

ਇੰਝ ਹੀ ਤ੍ਰੈਲੜੀ ਦੇ ਦੂਜੇ ਭਾਗ ਵਿਚ ਅਮਨ ਤੇ ਸੁੰਦਰੀ ਦੀ ਧੀ ਵੀਰਾਂਵਾਲੀ ਪਹਿਲਾਂ ਕਮਾਲ, ਫਿਰ ਸੁਮਨ ਅਤੇ ਫਿਰ ਕਮਾਲ ਵੱਲ ਝੁਕਦੀ ਹੋਈ ਕਿਤੇ ਗੁਰੂ ਪ੍ਰਤੀ ਸ਼ਰਧਾ ਦੀ ਮੂਰਤ ਤੇ ਕਿਤੇ ਗੁਰੂ ਤੋਂ ਬੇਮੁੱਖ ਹੋ ਕੇ ਵਿਅਕਤੀਗਤ ਵਿਸ਼ਾਦ ਵਿਚ ਜ਼ਹਿਰ ਉਗਲਦੀ ਅਤੇ ਫੇਰ ਆਪਣੇ ਮਾਨਵੀ ਸੰਤੁਲਨ ਨੂੰ ਬਹਾਲ ਕਰਨ ਦੇ ਆਹਰ ਵਿਚ ਲੱਗੀ ਦਿਸਦੀ ਹੈ। ਨਾਵਲ ਦੀ ਅੰਤਮ ਲੜੀ ਵਿਚ ਇਹੀ ਵੀਰਾਂਵਾਲੀ ਆਪਣੇ ਸੁਭਾਅ ਦੀ ਤਰਲਤਾ ਅਨੁਸਾਰ ਤੱਤੀ ਠੰਡੀ ਹੁੰਦੀ ਅੰਤ ਯੁੱਧ ਵਿਚ ਸ਼ਹੀਦੀ ਪਾਉਂਦੀ ਹੈ। ਗੁਰੂ ਘਰ ਪ੍ਰਤੀ ਅਨਿਨ ਸ਼ਰਧਾ ਸਹਿਤ, ਬਹੁਤ ਸਮਾਂ ਗੁਰੂ ਭਗਤੀ ਤੇ ਬਾਣੀ ਦੇ ਸੰਕਲਨ ਲਈ ਅਰਪਨ ਕਰਦਾ ਹੋਇਆ ਅਮਨ, ਘਰ-ਪਰਿਵਾਰ ਦੀਆਂ ਜ਼ਿੰਮੇਵਾਰੀਆਂ ਤੋਂ ਅਵੇਸਲਾ ਹੋਣ ਤਕ ਜਾਂਦਾ ਹੈ। ਐਪਰ ਗੁਰੂ ਸਾਹਿਬ ਵੱਲੋਂ ਮਸੰਦ ਥਾਪੇ ਜਾਣ ਦੀ ਉਸਦੀ ਅਕਾਂਖਿਆ, ਅਤੇ ਇਸ ਅਕਾਂਖਿਆ ਦੀ ਅਪੂਰਤੀ ਦੀ ਹਾਲਤ ਵਿਚ ਉਸਦੀ ਨਿਰਾਸਤਾ, ਉਸਨੂੰ ਆਦਰਸ਼ ਦੀ ਥਾਂ ਨਿਰੋਲ ਯਥਾਰਥ ਦੇ ਧਰਾਤਲ ਉਤੇ ਲਿਆ ਖੜ੍ਹਾ ਕਰਦੀ ਹੈ। ਇਕ ਹੋਰ ਜਗ੍ਹਾ ਅਮਨ ਵਿਚਲਾ ਮਰਦ ਮਿਹਣਾ ਨਾ ਸਹਾਰਦਾ ਹੋਇਆ ਆਪਣੇ ਭੂਪਵਾਦੀ ਸੰਸਕਾਰਾਂ ਦਾ ਪਰਿਚਯ ਦਿੰਦਾ ਹੈ, ਜਿਸ ਕਾਰਨ ਉਹ ਆਪਣੀ ਪਤਨੀ ਸੁੰਦਰੀ ਉਤੇ ਸਰੀਰਕ ਪ੍ਰਹਾਰ ਕਰਨ ਤਕ ਜਾਂਦਾ ਹੈ। ਇੰਝ ਹੀ ਆਪਣੇ ਖਾਵੰਦ ਮੁਫਤੀ ਯੂਸਫ ਦੇ ਜ਼ਾਲਮਾਨਾ ਕਿਰਦਾਰ ਕਰਕੇ ਉਸਦਾ ਕਤਲ ਕਰਨ ਵਾਲੀ, ਕਮਾਲ ਤੇ ਪੈਂਦੇ ਖਾਨ ਦੀ ਮਾਂ, ਬਰਕਤੇ, ਹੈ ਜੋ ਕਦੇ ਗੁਰੂ-ਘਰ ਦੇ ਨੇੜੇ ਜਾਂਦੀ ਹੈ ਤੇ ਕਦੇ ਇਸਲਾਮੀ ਜਨੂੰਨ ਦੇ ਸ਼ਿਕੰਜੇ ਵਿਚ ਜਕੜੀ ਨਜ਼ਰ ਆਉਂਦੀ ਹੈ। ਵੀਰਾਂਵਾਲੀ ਨੂੰ ਚਾਹੁਣ ਵਾਲਾ ਮੁਗਲ ਦਰਬਾਰ ਦਾ ਕਾਰਿੰਦਾ, ਆਲਮ, ਪਿਆਰ ਵੱਸ ਇਕ ਤਰ੍ਹਾਂ ਆਪਣਾ ਕਾਇਆ-ਕਲਪ ਕਰ ਲੈਂਦਾ ਹੈ। ਇਹਨਾਂ ਕਾਲਪਨਿਕ ਪਾਤਰਾਂ ਨਾਲ ਸੰਬੰਧਤ ਵੇਰਵੇ ਨਾਵਲ ਵਿਚ ਯਥਾਰਥਵਾਦੀ ਤੇ ਮਨੋਵਿਗਿਆਨਕ ਅੰਸ਼ਾਂ ਦਾ ਕਲਾਮਈ ਸਮਾਵੇਸ਼ ਕਰਨ ਵਿਚ ਸਹਾਈ ਹੁੰਦੇ ਹਨ। ਅਤੇ ਇਹਨਾਂ ਦੁਆਰਾ ਮਨੁੱਖੀ ਮਨ ਦੀਆਂ ਅਨੇਕ ਗੁੰਝਲਦਾਰ ਪਰਤਾਂ ਤੇ ਮਨੁੱਖੀ ਚਰਿੱਤਰ ਦੀਆਂ ਅਸੀਮ ਸੰਭਾਵਨਾਵਾਂ ਨਾਲ ਪਰਿਚਯ ਹੁੰਦਾ ਹੈ।

ਨਾਵਲ ਵਿਚ ਕਲਪਿਤ ਪਾਤਰਾਂ ਦੇ ਨਾਲ ਕਲਪਿਤ ਘਟਨਾਵਾਂ ਨੂੰ ਜਿਸ ਕੁਸ਼ਲਤਾ ਨਾਲ ਵਰਤਿਆ ਗਿਆ ਹੈ, ਉਹ ਵੀ ਕਰਤਾਰ ਸਿੰਘ ਦੁੱਗਲ ਦੀ ਪ੍ਰਤਿਭਾ ਦਾ ਹੀ ਕਮਾਲ ਹੋ ਸਕਦਾ ਹੈ। ਮਲਕਾ ਨੂਰ ਜਹਾਂ ਗੁਰੂ ਹਰਗੋਬਿੰਦ ਜੀ ਦੀ ਭਗਤ ਦੇ ਰੂਪ ਵਿਚ ਸਾਹਵੇਂ ਆਉਂਦੀ ਹੈ ਤਾਂ ਸ਼ਿੰਗਾਰ ਰਸ ਦਾ ਇਕ ਅਦੁੱਤੀ ਮਾਹੌਲ ਸਿਰਜਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਦੇ ਨਖਸ਼ਿਖ ਅਤੇ ਉਹਨਾਂ ਦੀ ਸਮੁੱਚੀ ਦਿੱਖ ਨੂੰ ਉਭਾਰਨ ਸਮੇਂ ਸ਼ਰਧਾ ਦੀ ਭਾਵਨਾ ਨਾਲ ਸੰਜੋਈ ਰੁਮਾਂਟਿਕ ਤੇ ਸ਼ਿੰਗਾਰ ਰਸ ਵਾਲੀ ਸ਼ੈਲੀ ਨੇ ਜੋ ਮਾਅਰਕਾ ਮਾਰਿਆ ਹੈ, ਉਹ ਵੀ ਵੇਖਣਯੋਗ ਹੈ। ਜਿਵੇਂ : "ਗੁਰੂ ਸਾਹਿਬ ਦੇ ਮੁਖੜੇ ਦਾ ਜਲਾਲ, ਉਹਨਾਂ ਦੀ ਜਵਾਨੀ ਦਾ ਉਭਾਰ, ਉਹਨਾਂ ਦੇ ਨੈਣਾਂ ਦੀ ਮਸਤੀ ਦੀਆਂ ਦੀਵਾਨੀਆਂ ਸ਼ਹਿਰ ਦੀਆਂ ਕੁੜੀਆਂ ਚਿੜੀਆਂ ਆਪਣੇ ਬਨੇਰਿਆਂ 'ਤੇ ਬੈਠੀਆਂ ਗੁਰੂ ਸਾਹਿਬ ਦਾ ਰਾਹ ਵੇਖਿਆ ਕਰਦੀਆਂ ਸਨ।" ਰੁਮਾਂਸ, ਸੁੰਦਰਤਾ ਤੇ ਸ਼ਿੰਗਾਰ ਦਾ ਅਜਿਹਾ ਵਾਤਾਵਰਣ ਗੁਰੂ ਸਾਹਿਬ ਦੇ ਮਹਿਲਾਂ ਦੇ ਚਿਤਰਨ



ਅਤੇ ਕੁਝ ਹੋਰ ਪਾਤਰਾਂ ਦੀ ਮਨੋਦਸ਼ਾ ਦੇ ਚਿਤਰਨ ਵਿਚ ਵੀ ਪ੍ਰਾਪਤ ਹੈ। ਵੱਖ ਵੱਖ ਰਸ ਲਿਆਉਣ ਲਈ ਸਮੇਂ ਸਮੇਂ ਲੇਖਕ ਦੀ ਸ਼ੈਲੀ ਹੋਰ ਵੀ ਵੰਨ-ਸੁਵੰਨੇ ਰੂਪ ਧਾਰਦੀ ਹੈ। ਉਦਾਹਰਨ ਵਜੋਂ ਚਮਕੌਰ ਦੀ ਗੜ੍ਹੀ ਦੇ ਯੁੱਧ ਤੋਂ ਪਿੱਛੋਂ, ਸਿੱਖ ਸੰਗਤਾਂ ਦੇ ਆਦੇਸ਼ ਉਤੇ, ਗੁਰੂ ਗੋਬਿੰਦ ਸਿੰਘ ਜਦੋਂ ਮਾਛੀਵਾੜੇ ਦੇ ਜੰਗਲਾਂ ਵੱਲ ਕੂਚ ਕਰਦੇ ਹਨ ਤਾਂ ਉਹ ਦ੍ਰਿਸ਼ ਅਸਲੋਂ ਹੀ ਉਦਾਸੀ ਵਾਲਾ ਪ੍ਰਭਾਵ ਛੱਡਦਾ ਹੈ।

ਤ੍ਰੈਲੜੀ ਦੀ ਸਮੁੱਚੀ ਕਹਾਣੀ ਇੰਝ ਬਿਆਨ ਕੀਤੀ ਗਈ ਹੈ ਕਿ ਇਸ ਵਿਚੋਂ ਲੇਖਕ ਦੇ ਕਹਿਣ ਅਨੁਸਾਰ ਆਧੁਨਿਕ ਬਿਰਤੀ ਵਾਲੇ ਇਕ ਗੁਰਸਿੱਖ ਦੀ ਆਪਣੇ ਧਰਮ 'ਆਪਣੇ ਅਕੀਦੇ ਦੀ ਟਟੋਲ' ਨਜ਼ਰੀਂ ਪੈਂਦੀ ਹੈ। ਨਾਵਲ ਦੀ ਪਹਿਲੀ ਪੁਸਤਕ ਵਿਚ ਗੁਰੂ ਨਾਨਕ ਦੇਵ ਤੋਂ ਗੁਰੂ ਰਾਮਦਾਸ ਕਾਲ ਤਕ, ਦੂਜੀ ਪੁਸਤਕ ਵਿਚ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਤਕ ਅਤੇ ਤੀਸਰੀ ਤੇ ਅੰਤਮ ਪੁਸਤਕ ਵਿਚ ਦਸਮੇਸ਼ ਕਾਲ ਦੇ ਸਮਾਚਾਰ ਅੰਕਤ ਹਨ। ਸਭ ਅਹਿਮ ਇਤਿਹਾਸਕ ਘਟਨਾਵਾਂ ਨੂੰ ਸੰਭਵ ਹੱਦ ਤਕ ਬਹੁਤ ਕੁਸ਼ਲਤਾ ਸਹਿਤ ਨਾਵਲ ਦੇ ਕਥਾਨਕ ਵਿਚ ਬੀੜਿਆ ਗਿਆ ਹੈ। ਪਰ ਲੇਖਕ ਦਾ ਕਹਿਣਾ ਹੈ ਕਿ ਭੂਤਕਾਲ ਨੂੰ ਬਿਆਨ ਕਰਦਿਆਂ ਵੀ ਉਸਦਾ ਮੂੰਹ ਹਮੇਸ਼ਾ ਭਵਿੱਖ ਵੱਲ ਰਿਹਾ ਹੈ। ਉਸਨੇ ਮਾਜ਼ੀ ਨੂੰ ਹਾਲ ਦੇ ਹਾਲਾਤ ਨਾਲ ਜੋੜਕੇ ਪੇਸ਼ ਕਰਨ ਦਾ ਸੁਚੇਤ ਯਤਨ ਕੀਤਾ ਹੈ। ਕਿਸੇ ਵੀ ਇਤਿਹਾਸਕ ਨਾਵਲਕਾਰ ਲਈ ਅਜਿਹਾ ਉਦੇਸ਼ ਸਾਹਮਣੇ ਰੱਖਣਾ ਬਹੁਤ ਮੁਨਾਸਬ ਤੇ ਸਲਾਹੁਣਯੋਗ ਹੈ। ਆਖਰ ਇਤਿਹਾਸਕ ਘਟਨਾਵਾਂ ਨੂੰ, ਭਾਵੇਂ ਸਿਰਜਣਾਤਮਕ ਗਲਪ ਦੇ ਰੂਪ ਵਿਚ ਹੀ, ਦੁਹਰਾਉਣ ਦਾ ਕੀ ਅਰਥ ਜੇ ਉਹਨਾਂ ਵਿਚੋਂ ਕੋਈ ਸਮਕਾਲੀ ਪ੍ਰਸੰਗਕਤਾ ਨਹੀਂ ਲੱਭੀ ਜਾ ਸਕਦੀ? ਸਿੱਖੀ ਦੇ ਪ੍ਰਸੰਗ ਵਿਚ ਵਿਸ਼ੇਸ਼ ਕਾਲ ਦੇ ਇਤਿਹਾਸ ਦੀ ਸਮਕਾਲੀ ਸਰੋਕਾਰਾਂ ਸਹਿਤ ਪੇਸ਼ਕਾਰੀ, ਨਿਰਸੰਦੇਹ, ਇਸ ਤ੍ਰੈਲੜੀ ਦੀ ਰਚਨਾ ਸਮੇਂ ਕਰਤਾਰ ਸਿੰਘ ਦੁੱਗਲ ਦਾ ਮਨੋਰਥ ਰਿਹਾ ਪ੍ਰਤੀਤ ਹੁੰਦਾ ਹੈ। ਇਸ ਲਈ ਉਸਨੇ ਪਿਛਲੀ ਸਦੀ ਦੇ ਅੱਸੀਵਿਆਂ ਦੀ 'ਪੰਜਾਬ ਦੀ ਤ੍ਰਾਸਦੀ' ਦੇ ਸੰਦਰਭ ਵਿਚ ਪੰਜਾਬੀ ਸੂਬੇ ਲਈ ਅਕਾਲੀ ਮੋਰਚੇ ਦੇ ਜ਼ਿਕਰ ਤੋਂ ਲੈ ਕੇ 1984 ਦੇ ਨੀਲਾ ਤਾਰਾ ਉਪਰੇਸ਼ਨ ਤਕ ਦਾ ਹਵਾਲਾ ਨਾਵਲ ਦੀ ਤ੍ਰੈਲੜੀ ਦੇ ਹਰ ਭਾਗ ਦੇ ਸ਼ੁਰੂ ਵਿਚ ਦੇਣ ਉਪਰੰਤ ਇਤਿਹਾਸ ਨਾਲ ਉਸਦੀ ਤੰਦ ਮਿਲਾਉਣ ਦਾ ਯਤਨ ਕੀਤਾ ਹੈ। ਐਪਰ ਨਾਵਲ ਦੀ ਰਚਨਾ ਦੇ ਸਮੇਂ ਦੇ ਸਮਾਚਾਰਾਂ ਨਾਲ ਅਤੀਤ ਦਾ ਅਜਿਹਾ ਤਾਲਮੇਲ ਸਥਾਪਤ ਕਰਨ ਦਾ ਲੇਖਕ ਦਾ ਯਤਨ ਬਹੁਤਾ ਸਫਲ ਨਹੀਂ ਕਿਹਾ ਜਾ ਸਕਦਾ। ਜੇ ਨਾਵਲੀ ਕਥਾਨਕ ਦੀਆਂ ਕੁਝ ਤੰਦਾਂ ਨੂੰ ਪਾਠਕਾਂ ਦੀ ਕਲਪਨਾ ਦੁਆਰਾ ਸੁਲਝਾਉਣ ਦਾ ਤਰਕ ਵੀ ਸਵੀਕਾਰ ਕਰ ਲਿਆ ਜਾਵੇ, ਤਦ ਵੀ ਅੱਸੀਵਿਆਂ ਦੇ ਸਮਾਚਾਰਾਂ ਦਾ ਗੁਰੂ ਕਾਲ ਦੇ ਇਤਿਹਾਸ ਨਾਲ ਨਾਤਾ ਚੰਗੀ ਤਰ੍ਹਾਂ ਜੁੜਦਾ ਨਹੀਂ। ਗੁਰੂ ਕਾਲ ਅਤੇ ਤਤਕਾਲੀਨ ਸਮਾਚਾਰਾਂ ਵਿਚ ਸਾਰਗਤ ਵਿੱਥ ਏਨੀ ਜ਼ਿਆਦਾ ਹੈ ਕਿ ਇਸ ਵਿੱਥ ਨੂੰ ਪੂਰਨ ਵਿਚ ਸ਼ਾਇਦ ਕੋਈ ਕਲਾ-ਜੁਗਤ ਵੀ ਕਾਰਗਰ ਨਹੀਂ ਹੋ ਸਕਦੀ।

ਇਸ ਐਪਿਕ ਪੱਧਰ ਦੀ ਨਾਵਲ-ਰਚਨਾ ਵਿਚ ਵਰਤੀਆਂ ਗਈਆਂ ਕਈ ਪ੍ਰਕਾਰ ਦੀਆਂ ਬਿਰਤਾਂਤਕ ਗਲਪੀ ਜੁਗਤਾਂ ਅਤੇ ਭਾਸ਼ਾਈ ਕੁਸ਼ਲਤਾ ਦੇ ਸੰਬੰਧ ਵਿਚ ਵੀ ਬਹੁਤ ਕੁਝ ਆਖਿਆ ਜਾ ਸਕਦਾ ਹੈ। ਪਰ ਇਸ ਮੁੱਲੰਕਣ ਨੂੰ ਇਸ ਕਥਨ ਨਾਲ ਹੀ ਸਮਾਪਤ ਕਰਨਾ ਕਾਫੀ ਹੋਵੇਗਾ ਕਿ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ, ਸਰਬਤ ਦਾ ਭਲਾ' ਨਾਉਂ ਦੀ ਤ੍ਰੈਲੜੀ, ਜੋ ਮਗਰੋਂ ਮੁਕੰਮਲ ਰੂਪ ਵਿਚ 'ਪੁੱਤ ਸਪੁੱਤ ਕਰੇਨਿ' ਦੇ ਨਾਂ ਹੇਠ ਛਪੀ ਹੈ, ਏਨੀ ਮੁੱਲਵਾਨ ਗਲਪ-ਰਚਨਾ ਹੈ ਕਿ ਕਰਤਾਰ ਸਿੰਘ ਦੁੱਗਲ ਹੀ ਨਹੀਂ ਸਮੁੱਚਾ ਪੰਜਾਬੀ-ਗਲਪ ਸਾਹਿਤ ਇਸ ਦੁਆਰਾ ਆਪਣੀ ਵਡਿਆਈ ਸਥਾਪਤ ਕਰਨ ਦੇ ਸਮਰੱਥ ਹੋਇਆ ਹੈ। ❑❑

[1728, ਸੈਕਟਰ 43-ਬੀ, ਚੰਡੀਗੜ੍ਹ-160 022]

# ਸੂਹਾ ਗੁਲਾਬ [ਕੁਲਵੰਤ ਜਗਰਾਉਂ]

'ਸੂਹਾ ਗੁਲਾਬ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 424, ਮੁੱਲ 350 ਰੁਪਏ) ਜਾਣੇ ਪਛਾਣੇ ਅਤਿ ਪ੍ਰਵਾਨਤ ਕਵੀ ਕੁਲਵੰਤ ਜਗਰਾਉਂ ਦਾ ਸੰਯੁਕਤ ਕਾਵਿ ਸੰਗ੍ਰਹਿ ਹੈ। ਇਸ ਵਿਚ 300 ਤੋਂ ਵੱਧ ਕਵਿਤਾਵਾਂ, ਗੀਤ ਤੇ ਗ਼ਜ਼ਲਾਂ ਹਨ। ਸਮੁੱਚੀ ਰਚਨਾ ਤਿੰਨ ਭਾਗਾਂ ਵਿਚ ਹੈ। ਪਹਿਲੇ ਦੋ ਭਾਗਾਂ ਵਿਚ ਕਵਿਤਾਵਾਂ ਤੇ ਗੀਤ ਹਨ। ਪਹਿਲਾ ਭਾਗ 'ਚੇਤਨਾ ਦੀ ਮਿਸਾਲ' ਹੈ। ਇਸ ਵਿਚ ਮਨ ਦੇ ਹੁਸੀਨ ਵਹਿਣਾਂ ਤੋਂ ਬਿਨਾਂ ਮੌਤ, ਕਾਲ, ਰਾਜਨੀਤੀ, ਅਮਨ, ਜੰਗ, ਅਫਸਰ, ਨੇਤਾ, ਚਮਚੇ, ਮਦਾਰੀ, ਮਲਾਹ, ਮਿੱਤਰ ਤੇ ਸਾਹਿਤਕਾਰ ਅਨੇਕ ਭਾਂਤ ਦੇ ਰਿਸ਼ਤੇ, ਰੰਗ ਤੇ ਵਿਸ਼ੇ ਹਨ।

ਕਵੀ ਨੇ ਦੂਜੇ ਭਾਗ ਨੂੰ 'ਮੁਹੱਬਤ ਦੀ ਖੁਸ਼ਬੋ' ਦਾ ਨਾਂ ਦਿੱਤਾ ਹੈ। ਸਪਸ਼ਟ ਹੈ ਕਿ ਇਸ ਭਾਗ ਵਿਚ ਚਿੰਤਨ ਨਾਲੋਂ ਦਿਲ ਦੇ ਮਾਮਲੇ ਵਧੇਰੇ ਪ੍ਰਧਾਨ ਹਨ। ਮੁਹੱਬਤ ਦੇ ਕ੍ਰਿਸ਼ਮੇ, ਲੀਲ੍ਹਾ, ਫੈਸਲੇ, ਛੂਹਾਂ, ਵਿਸ਼ਵਾਸ ਤੇ ਮੌਸਮ। ਸੁਲਗਦੇ ਪਲ ਤੇ ਪੱਥਰ। ਤੂੰ ਤੇ ਮੈਂ। ਸੱਧਰਾਂ ਤੇ ਪੁਕਾਰਾਂ।

ਜਿੱਥੇ ਪਹਿਲੇ ਦੋ ਭਾਗਾਂ ਵਿਚ ਗੀਤ ਵੀ ਹਨ ਤੇ ਕਵਿਤਾਵਾਂ ਵੀ, ਤੀਜਾ ਭਾਗ ਨਿਰੋਲ ਗ਼ਜ਼ਲਾਂ ਦਾ ਹੈ। ਨਾਂ ਹੈ: 'ਹਰਫਾਂ ਦੇ ਸ਼ੀਸ਼ੇ'। ਏਥੇ ਹਰਫ ਖੁਦ ਬੋਲਦੇ ਹਨ। ਭਾਵੇਂ ਗ਼ਜ਼ਲਾਂ ਦੇ ਸ਼ਬਦੀ ਅਰਥ ਪਰਦੇ ਵਿਚ ਮਾਸ਼ੂਕ ਨਾਲ ਗੱਲਾਂ ਕਰਨਾ ਹਨ ਪਰ ਕੁਲਵੰਤ ਵੱਲੋਂ ਲਿਖੇ ਹਰਫਾਂ ਦੇ ਸ਼ੀਸ਼ਿਆਂ ਵਿਚ ਕੁਦਰਤ ਵੀ ਬੋਲਦੀ ਹੈ ਤੇ ਰਾਜਨੀਤੀ ਵੀ। ਏਥੋਂ ਤਕ ਕਿ ਇਕ ਦਰਜਨ ਦੇ ਲਗਪਗ ਗ਼ਜ਼ਲਾਂ ਪੰਜਾਬ ਦੇ ਸੰਤਾਪ ਬਾਰੇ ਹਨ। ਜੇ ਸੱਚ ਪੁੱਛੋ ਤਾਂ ਕੁਲਵੰਤ ਜਗਰਾਉਂ ਹੈ ਹੀ ਲੋਕਾਂ ਦਾ ਕਵੀ। ਉਸਦੇ ਰਾਹਵਾਂ ਤੇ ਸਾਹਵਾਂ ਦੀ ਸਮੁੱਚੀ ਲੁਕਾਈ ਪੰਜਾਬੀ ਹੋਣ ਕਾਰਨ ਉਹ ਕਵਿਤਾ ਲਿਖੇ, ਗੀਤ ਜਾਂ ਗ਼ਜ਼ਲ, ਉਸ ਵਿਚ ਪੰਜਾਬ ਬੋਲ ਰਿਹਾ ਹੁੰਦਾ ਹੈ। ਨਿਰੇ ਇਸ਼ਕ ਤੋਂ ਬਹੁਤ ਉਪਰ ਦੀ ਗੱਲ।

ਕੁਲਵੰਤ ਜਗਰਾਉਂ ਕੇਵਲ ਕਵੀ ਹੀ ਨਹੀਂ। ਉਸਦੀ ਕਵਿਤਾ ਵਿਚ ਉਸਦਾ ਆਪਾ ਵੀ ਉਸੇ ਤਰ੍ਹਾਂ ਸਮਾਇਆ ਹੁੰਦਾ ਹੈ ਜਿਵੇਂ ਲੋਕ। ਉਹ ਆਪਣੇ ਹੀ ਰਚੇ ਸ਼ਬਦਾਂ ਤੇ ਵਾਕਾਂ ਦੀ ਬੁੱਕਲ ਵਿਚ ਕਿਧਰੇ ਆਪ ਹੀ ਬੈਠਾ ਹੁੰਦਾ ਹੈ। ਉਸ ਦੇ ਮਨੋਭਾਵ, ਕਾਮਨਾਵਾਂ ਤੇ ਸੱਧਰਾਂ ਉਸਦੀ ਰਚਨਾ ਨੂੰ ਵਿਲੱਖਣ ਪਛਾਣ ਦੇਣ ਵਿਚ ਸਹਾਈ ਹੁੰਦੀਆਂ ਹਨ। ਉਸਦੀ ਇਸ ਵਿਲੱਖਣਤਾ ਨੇ ਉਸਨੂੰ ਹਰਮਨ ਪਿਆਰੇ ਕ਼ਵੀ ਦਾ ਬਿੰਬ ਦਿੱਤਾ ਹੈ। ਅਜਿਹੇ ਕਵੀ ਦਾ ਜਿਸਨੂੰ ਪ੍ਰੋ: ਮੋਹਨ ਸਿੰਘ ਤੇ ਸੁਰਜੀਤ ਪਾਤਰ ਵਰਗੇ ਪ੍ਰਤਿਸ਼ਠ ਕਵੀਆਂ ਨੇ ਹੀ ਨਹੀਂ ਜਸਵੰਤ ਸਿੰਘ ਕੰਵਲ ਵਰਗੇ ਉਚ ਕੋਟੀ ਦੇ ਗਲਪਕਾਰ ਨੇ ਵੀ ਸਰਾਹਿਆ ਹੈ। ਪ੍ਰੇਮ ਪ੍ਰਕਾਸ਼ ਸਿੰਘ, ਨਿਰੰਜਣ ਤਸਨੀਮ, ਸੁਤਿੰਦਰ ਸਿੰਘ ਨੂਰ ਤੇ ਧਰਮ ਪਾਲ ਸਿੰਗਲ ਵੱਲੋਂ ਉਸਦੀ ਰਚਨਾ ਤੇ ਸ਼ਖਸੀਅਤ ਬਾਰੇ ਲਿਖੇ ਮੋਹ-ਭਿੱਜੇ ਸ਼ਬਦ ਇਸ ਸਮੁੱਚੇ ਵਰਤਾਰੇ ਦੀ ਹੀ ਦੇਣ ਹਨ।

ਮੈਨੂੰ ਕੁਲਵੰਤ ਦੀਆਂ ਗ਼ਜ਼ਲਾਂ ਨਾਲੋਂ ਉਸਦੀਆਂ ਕਵਿਤਾਵਾਂ ਤੇ ਗੀਤ ਵਧੇਰੇ ਚੰਗੇ ਲੱਗੇ ਹਨ। ਅਸਲ ਵਿਚ ਗੱਲ ਇਹ ਹੈ ਕਿ ਪੰਜਾਬੀ ਵਿਚ ਗ਼ਜ਼ਲ ਦਾ ਪ੍ਰਵੇਸ਼ ਜਿੰਨਾ ਦੇਰੀ ਨਾਲ ਹੋਇਆ ਇਹ ਵਿਧਾ ਓਨੀ ਹੀ ਤੇਜ਼ੀ ਨਾਲ ਅੱਗੇ ਵਧੀ ਹੈ। ਪੰਜਾਬੀ ਗ਼ਜ਼ਲ ਦੇ ਖੇਤਰ ਵਿਚ ਪਿੱਛੋਂ ਸ਼ੁਰੂ ਕਰਨ ਵਾਲੇ ਬਹੁਤ ਅੱਗੇ ਨਿਕਲ ਗਏ ਹਨ। ਪਰ ਇਸਦਾ ਮਤਲਬ ਇਹ ਬਿਲਕੁਲ ਨਹੀਂ ਕਿ ਕੁਲਵੰਤ ਦੀ ਪੀੜ੍ਹੀ ਦੇ ਗ਼ਜ਼ਲਗੋਆਂ ਦੀ ਪੰਜਾਬੀ ਗ਼ਜ਼ਲ ਨੂੰ ਕੋਈ ਦੇਣ ਨਹੀਂ। ਜੇ ਧਿਆਨ ਨਾਲ ਦੇਖੀਏ ਤਾਂ ਨਵੀਨ ਪੰਜਾਬੀ ਗ਼ਜ਼ਲ ਦੇ ਬਹੁਤ ਅਗਾਂਹ ਨਿਕਲ ਜਾਣ ਦਾ ਮੂਲ ਕਾਰਨ ਵੀ ਇਹੀਓ ਹੈ ਕਿ ਮੁੱਢਲੇ ਗ਼ਜ਼ਲਗੋਆਂ ਨੇ ਇਸ ਵਿਧਾ ਦੀ ਨੀਂਹ ਬਹੁਤ ਚੰਗੀ ਰੱਖੀ ਸੀ। ਕੁਲਵੰਤ ਜਗਰਾਉਂ ਦੀ ਗ਼ਜ਼ਲ ਦਾ ਰੰਗ ਹੀ ਵੇਖੋ:

*ਡਿੱਗੇ ਤਾਂ ਡਿੱਗ ਪੈਂਦਾ ਹੈ ਇਹ ਅਸਲੋਂ ਪਾਤਾਲ ਵਿਚ*
*ਚੱਲੇ ਤਾਂ ਕਦਮ ਚੰਨ 'ਤੇ ਧਰਦਾ ਹੈ ਆਦਮੀ*



*ਏਸੇ ਦੇ ਹੁਨਰ ਸਿਦਕ ਦਾ ਵੇਖੋ ਕਮਾਲ ਹੈ*
*ਪੱਥਰਾਂ 'ਚ ਹੁਸਨ ਰੂਪ ਰੰਗ ਭਰਦਾ ਹੈ ਆਦਮੀ*

ਉਂਝ ਤਾਂ ਹਰ ਸੁਹਣੀ ਵਸਤ ਕੁਲਵੰਤ ਦੀ ਰਚਨਾ ਦਾ ਵਿਸ਼ਾ ਹੈ ਪਰ ਸੂਰਜ, ਕਿਰਨ, ਲਿਸ਼ਕੋਰਾਂ ਲਹਿਰਾਂ ਤੇ ਉਨ੍ਹਾਂ ਦਾ ਚਾਨਣ ਮੱਤਾ ਵੇਗ ਹਰ ਸ਼ਿਅਰ ਵਿਚ ਚਮਕਦਾ ਮਿਲਦਾ ਹੈ

*ਝੀਲਾਂ ਵਿਚ ਤਰਦੇ ਕੰਵਲਾਂ ਦੇ ਪੌਣਾਂ ਨੇ ਮੁਖੜੇ ਚੁੰਮੇ ਨੇ*
*ਥਾਂ ਥਾਂ 'ਤੇ ਮਹਿਕਾਂ ਖਿੜੀਆਂ ਨੇ, ਮਸਤੀ ਨੇ ਲੋਹੜਾ ਚਾਇਆ ਏ*
*ਜਲ ਬਿੰਦੂਆਂ ਤੇ ਲਿਸ਼ਕੋਰਾਂ ਨੇ, ਰੰਗਾਂ ਦੀ ਰਾਸ ਰਚਾਈ ਏ*
*ਪੱਤੀਆਂ 'ਚੋਂ ਚਾਨਣ ਝਰਦਾ ਏ, ਨੂਰਾਂ ਦਾ ਹੜ੍ਹ ਇਕ ਆਇਆ ਏ*
*ਇਕ ਹੋਰ ਸਵੇਰਾ ਆ ਜਾਏ, ਸੱਜਣਾ ਵੇ ਜੇ ਤੂੰ ਆ ਜਾਏਂ*
*ਲੈ ਮਧੁਰ ਮਿਲਣ ਦੀ ਆਸ਼ਾ ਨੂੰ, ਰਾਤਾਂ ਦਾ ਪੰਧ ਮੁਕਾਇਆ ਏ*

ਏਸ ਤਰ੍ਹਾਂ ਦੇ ਕੋਮਲ ਭਾਵਾਂ ਤੇ ਮੋਹ ਮਮਤਾ ਨੂੰ ਪਾਲਣ ਵਾਲੇ ਕਵੀ ਦਾ ਕਿਸੇ ਵੀ ਸੰਤਾਪੀ ਸੁਰ 'ਤੇ ਤੜਪਣਾ ਕੁਦਰਤੀ ਹੈ। ਪਰ ਕੁਲਵੰਤ ਦੀ ਵਡਿਆਈ ਇਸ ਵਿਚ ਹੈ ਕਿ ਉਹ ਨਾ ਹੀ ਦੁਹੱਥੜਾਂ ਮਾਰ ਕੇ ਵੈਣ ਪਾਉਂਦਾ ਹੈ ਤੇ ਨਾ ਹੀ ਮੱਧਮ ਸੁਰ ਵਿਚ ਫੁਸ ਫੁਸ ਕਰਦਾ ਰਹਿ ਜਾਂਦਾ ਹੈ। ਗ਼ਜ਼ਲ ਵਿਚ ਵੀ ਉਹ ਕਾਵਿਕ ਉਤਮਤਾ ਬਣਾਈ ਰੱਖਣ ਲਈ ਵਚਨ ਬੱਧ ਹੈ। ਪੰਜਾਬ ਦੇ ਸੰਤਾਪ ਬਾਰੇ ਉਸਦੇ ਬੋਲ :

*ਪੰਛੀ ਪੰਖ ਵਿਹੂਣ ਕੀਤੇ, ਪੈਰੀਂ ਪਾ ਜ਼ੰਜੀਰਾਂ*
*ਮੌਤ ਹਨੇਰੀ ਬਣਕੇ ਜ਼ਾਲਮ ਝੁੱਲਣ ਰੋਜ਼ ਹਵਾਵਾਂ*
*ਹਰ ਰਸਤੇ ਵਿਚ ਅੱਗ ਦੇ ਭਾਂਬੜ, ਸੜਕਾਂ 'ਤੇ ਰੱਤ ਵਗਦੀ*
*ਭੁੱਖਿਆਂ ਬੋਟਾਂ ਦਾ ਚੋਗਾ ਲੈ ਕਿੰਝ ਵਾਪਸ ਘਰ ਜਾਵਾਂ*

ਕੁਲਵੰਤ ਸਦਾ ਛੰਦਾਬੰਦੀ ਤੇ ਤੋਲ-ਤੁਕਾਂਤ ਨੂੰ ਮੁੱਖ ਰੱਖ ਕੇ ਲਿਖਦਾ ਹੈ। ਉਸਦੀ ਕਵਿਤਾ ਛੰਦ ਮੁਕਤ ਹੁੰਦੀ ਹੋਈ ਵੀ ਸੁਰ, ਲੈਅ ਤੇ ਤਾਲ ਦਾ ਪੱਲਾ ਨਹੀਂ ਛੱਡਦੀ :

*ਹੰਝੂਆਂ ਦੇ ਦਰਿਆ 'ਚ/ਨੌਕਾ ਜਿੰਦ ਦੀ*
*ਗਮਾਂ ਦੀ ਕਾਲੀ ਰਾਤ/ਕਿ ਝੱਖੜ ਯਾਦ ਦਾ*
*ਕਿਸ ਨੂੰ ਦਿਆਂ ਆਵਾਜ਼? ਕਿਸੇ ਨਾ ਬਹੁੜਨਾ*

ਉਹ ਬਦਲਦੇ ਰਿਸ਼ਤਿਆਂ ਦੇ ਧੁਖਦੇ ਅਹਿਸਾਸਾਂ ਦੀ ਗੱਲ ਇਸੇ ਲੈਅ ਵਿਚ ਕਰਦਾ ਹੈ:

*ਕਦੇ ਤੂੰ ਮੇਰੀ ਮਹਿਬੂਬਾ ਸੈਂ/ਪਰ ਅੱਜ ਤੇਰੇ ਮਾਲਕ ਸਾਹਵੇਂ*
*ਆਪਣੇ ਹੋਠੀਂ ਜੀਭਾ ਉਤੇ/ਧਰ ਅੰਗਿਆਰਾ ਮੱਘਦਾ ਮੱਘਦਾ*
*ਤੈਨੂੰ ਆਪਣੀ ਭੈਣ ਕਿਹਾ ਏ/ਹੋ ਚੁੱਕੀ ਏ ਤੇਰੀ ਸ਼ਾਦੀ*

*ਕਦੇ ਮੈਂ ਤੇਰਾ ਹੀ ਮਹਿਰਮ ਸਾਂ/ਪਰ ਕਲ ਮੇਰੀ ਪਤਨੀ ਸਾਹਵੇਂ*
*ਦਿਲ ਦੇ ਉੱਤੇ ਪੱਥਰ ਰੱਖ ਕੇ/ਕੌੜਾ ਜ਼ਹਿਰੀ ਘੁੱਟ ਤੂੰ ਭਰਕੇ*
*ਮੈਨੂੰ ਆਪਣਾ ਵੀਰ ਕਿਹਾ ਸੀ/ਹੋ ਚੁੱਕੀ ਏ ਮੇਰੀ ਸ਼ਾਦੀ*
*ਰਿਸ਼ਤੇ ਕਿੰਨੇ ਬਦਲ ਗਏ ਨੇ*

ਗੁਆਂਢੀ ਦੇਸ਼ ਨਾਲ ਰਿਸ਼ਤਿਆਂ ਦਾ ਰੰਗ ਫੜਨ ਲੱਗਿਆਂ ਵੀ ਉਸਦੀ ਕਲਮ ਵਿਚ ਕਿਸੇ ਤਰ੍ਹਾਂ ਦੀ ਕੋਈ ਥਿੜਕਣ ਨਹੀਂ ਆਉਂਦੀ:

*ਆ ਆਪਾਂ ਇਕ ਪੁਲ ਬਣ ਜਾਈਏ*
*ਦੋ ਕੰਢਿਆਂ ਨੂੰ ਫੇਰ ਮਿਲਾਈਏ*
*ਏਧਰ ਓਧਰ / ਦੋਸਤੀਆਂ ਦੇ ਬੂਟੇ ਲਾਈਏ*
*ਜਿਨ੍ਹਾਂ ਉੱਤੇ / ਫੁੱਲ ਮੁਹੱਬਤ ਵਾਲੇ ਟਹਿਲਣ*
*ਅਤੇ ਅਮਨ ਦੀ/ ਪਿੰਡ ਜਾਏ ਸਾਰੇ ਖੁਸ਼ਬੋਈ*

ਅਣਜੰਮੀਆਂ ਧੀਆਂ ਦੇ ਹੱਕ ਵਿਚ ਉਸਦਾ ਹਾਅ ਦਾ ਨਾਅਰਾ ਹੋਰ ਵੀ ਭਾਵਕ ਤੇ ਪ੍ਰਭਾਵੀ

ਹੈ

*ਕਵਿਤਾ ਕਲਾ ਸੰਗੀਤ ਨੇ ਧੀਆਂ, ਮੋਹ ਦਾ ਮਿੱਠਾ ਗੀਤ ਨੇ ਧੀਆਂ*
*ਧਰਤੀ ਦੀ ਖ਼ੁਸ਼ਬੂ ਨੇ ਧੀਆਂ, ਕਰਨ ਸੁਗੰਧਤ ਰਾਹਵਾਂ*
*ਧੀਆਂ ਨੂੰ ਨਾ ਕੁੱਖ ਵਿਚ ਮਾਰੋ, ਕੁਦਰਤ ਦਾ ਨਾਂਹ ਨੇਮ ਵਿਗਾੜੋ*
*ਜੀਵਨ ਦੀ ਹਰਿਆਲੀ ਧੀਆਂ, ਅੰਮ੍ਰਿਤ ਦੀਆਂ ਘਟਾਵਾਂ*

ਅੰਤ ਵਿਚ ਮੈਂ ਉਸ ਕਵਿਤਾ ਦਾ ਜ਼ਿਕਰ ਕਰਨਾ ਚਾਹਾਂਗਾ ਜਿਹੜੀ ਮੇਰੇ ਲਈ ਕੁਲਵੰਤ ਜਗਰਾਉਂ ਦੀ ਸਮੁੱਚੀ ਰਚਨਾ ਦਾ ਹਾਸਲ ਹੈ। ਇਹ ਕਵਿਤਾ ਮੈਨੂੰ ਆਪਣੇ ਨਾਨਕਿਆਂ ਦੀ ਧਰਤੀ ਨਾਲ ਜੋੜਦੀ ਹੈ। ਮੇਰੀ ਜਨਮ ਭੋਂ ਨਾਲ। ਇਹ ਹੈ ਹੀਰੇ ਹਰਨ ਦੀ ਦਾਸਤਾਂ। ਜੋ ਕੁਲਵੰਤ ਦੀ ਦਾਸਤਾਂ ਵੀ ਹੈ। ਅਸੀਂ ਜਾਣਦੇ ਹਾਂ ਕਿ ਹੀਰੇ ਹਰਨ ਇਸ ਧਰਤੀ ਤੋਂ ਅਲੋਪ ਹੋ ਚੁੱਕੇ ਹਨ। ਸਰਕਾਰ ਵੱਲੋਂ ਨੀਲੋਂ ਦੇ ਪੁਲ ਉਤੇ ਕੈਦ ਕੀਤੇ ਹਿਰਨਾਂ ਨੂੰ ਚੁੰਗੀਆਂ ਭਰਨ ਦੀ ਆਗਿਆ ਨਹੀਂ। ਸ਼ਾਇਦ ਇਹੀਓ ਕਾਰਨ ਹੈ ਕਿ ਕਵੀ ਆਪਣੀ ਆਤਮਾ ਦੇ ਉਡਾਰੂ ਗੁਣਾਂ ਦੀ ਗੱਲ ਕਰਨ ਨਾਲੋਂ ਨਾਭੀ ਦੀ ਖ਼ੁਸ਼ਬੋਈ ਦੀ ਗੱਲ ਵਧੇਰੇ ਬਿਦ ਕੇ ਕਰਦਾ ਹੈ। ਇਹ ਕਵਿਤਾ ਉਸ ਦੇ ਸੁਚਾਰੂ ਮਨ ਦੀ ਉਪਜ ਹੈ ਤੇ ਉਸਦੀ ਸਮੁੱਚੀ ਕਵਿਤਾ ਦੀ ਪਛਾਣ:

*ਮੇਰੇ ਮਨ ਦਿਆ, ਹੀਰਿਆ ਹਿਰਨਾਂ*
*ਕੀ ਲਭਦਾ ਹੈਂ, ਕਿਉਂ ਵਿਆਕੁਲ ਹੈਂ*
*ਤੈਨੂੰ ਕਿਸ ਲਈ ਚੈਨ ਨਹੀਂ ਹੈ*
*ਬੇਚੈਨੀ ਤੇ ਭਟਕਣ ਤਾਈਂ*
*ਆਪਣੇ ਮੱਥੇ ਵਿਚ ਉਗਾ ਕੇ*
*ਤੇ ਪੈਰਾਂ ਨੂੰ ਬਿਨ ਮੰਜ਼ਿਲ ਹੀ ਸਫ਼ਰ ਤੇ ਪਾਕੇ*
*ਕਿਉਂ ਤੂੰ ਐਵੇਂ ਭਟਕ ਰਿਹਾ ਹੈਂ*

*ਨਕਲੀ ਪ੍ਰੀਤ ਮੁਲੰਮੇਂ ਵਾਲੇ/ਸ਼ਬਦ ਜਾਲ ਵਿਚ*
*ਤੇ ਰੰਗਾਂ ਦੀ, ਚਮਕ ਦਮਕ ਵਿਚ*
*ਸੌ ਵਾਰੀ ਤੂੰ ਫਸ ਕੇ ਮਿੱਤਰਾ/ਵੇਖ ਲਿਆ ਹੈ*
*ਜੋ ਖ਼ੁਸ਼ਬੋਈ ਭਾਲ ਰਿਹਾ ਹੈਂ/ ਉਹ ਤਾਂ ਤੇਰੀ ਨਾਭੀ ਵਿਚ ਹੈ*
*ਜਿਸ ਚਾਨਣ ਲਈ ਭਟਕ ਰਿਹਾ ਹੈਂ/ ਉਹ ਵੀ ਤੇਰੇ ਹੀ ਮੱਥੇ ਵਿਚ*
*ਤ੍ਰਿਸ਼ਨਾਵਾਂ ਦੀ ਧੂੜ 'ਚ ਢਕਿਐ/ ਅੰਮ੍ਰਿਤ ਬੂੰਦਾਂ ਲਭਦਾ ਲਭਦਾ*
*ਵਿਸ਼ ਦੇ ਕਈ ਮੱਟ ਪੀ ਚੁੱਕਾ ਹੈਂ*
*ਮੇਰੇ ਮਨ ਦਿਆਂ ਹੀਰਿਆਂ ਹਿਰਨਾਂ/ ਬਸ ਕਰ ਐਵੇਂ ਹੋਰ ਭਟਕ ਨਾ*
*ਆ ਆਪਣੇ ਹੁਣ ਘਰ ਨੂੰ ਮੁੜ ਆ*
*ਤੇਰੇ ਘਰ ਵਿਚ ਚਿਰਾਂ ਤੋਂ ਤੈਨੂੰ/ ਤੇਰੀ ਧੁੱਪ ਉਡੀਕ ਰਹੀ ਹੈ*

ਮੇਰੀ ਜਾਣਕਾਰੀ ਅਨੁਸਾਰ ਕੁਲਵੰਤ ਜਗਰਾਉਂ ਦੇ ਹੁਣ ਤਕ ਛੇ ਕਾਵਿ ਸੰਗ੍ਰਹਿ ਛਪ ਚੁੱਕੇ ਹਨ ਤੇ ਇਕ ਗ਼ਜ਼ਲ ਸੰਗ੍ਰਹਿ। ਸਵਾ ਚਾਰ ਸੌ ਪੰਨਿਆਂ ਦਾ 'ਸੂਹਾ ਗੁਲਾਬ' ਉਸਦੀ ਸਮੁੱਚੀ ਰਚਨਾ ਦਾ ਪ੍ਰਭਾਵ ਪਾਉਂਦਾ ਹੈ। ਨਵੇਂ ਪੰਜਾਬੀ ਕਵੀਆਂ ਵਿਚ ਸਮੁੱਚੀ ਰਚਨਾ ਛਾਪਣ ਦਾ ਰਿਵਾਜ ਦਿਨੋ ਦਿਨ ਵਧ ਰਿਹਾ ਹੈ। ਇਸਦਾ ਇਕ ਕਾਰਨ ਤਾਂ ਇਹ ਵੀ ਹੈ ਕਿ ਪੰਜਾਬੀ ਅੱਖਰਾਂ ਦੀ ਛਪਾਈ ਤੇ ਜਿਲਦਸਾਜ਼ੀ ਏਨੀ ਵਧੀਆ ਹੋ ਗਈ ਹੈ ਕਿ ਲੇਖਕਾਂ ਵਿਚ ਆਪਣੀ ਸਮੁੱਚੀ ਰਚਨਾ ਨੂੰ ਸੁੰਦਰ ਸਰੂਪ ਵਿਚ ਤੱਕਣ ਤੇ ਮਾਨਣ ਦਾ ਸ਼ੌਕ ਵਧ ਰਿਹਾ ਹੈ। ਅਜਿਹੀ ਜਿਲਦ ਨੂੰ ਨਿੱਜੀ ਲਾਇਬਰੇਰੀ ਦਾ ਸ਼ਿੰਗਾਰ ਬਣਾ ਕੇ ਹਰ ਪੰਜਾਬੀ ਪਾਠਕ ਨੂੰ ਖ਼ੁਸ਼ੀ ਹੋਵੇਗੀ। ਪਰ ਸਾਰੇ ਕਵੀਆਂ ਦੀ ਸਾਰੀ ਰਚਨਾ ਏਸ ਤਰ੍ਹਾਂ ਸਾਂਭਣ ਵਾਲੀ ਨਹੀਂ ਹੁੰਦੀ। ਇਸ ਅਮਲ ਨਾਲ ਅਸੀਂ ਪਾਠਕ ਦੀ ਚੋਣ ਤੇ ਪਸੰਦ ਉਤੇ ਵੀ ਛਾਪਾ ਮਾਰ ਰਹੇ ਹਾਂ। 'ਸੂਹਾ ਗੁਲਾਬ' ਦੀ ਦਿੱਖ ਤੇ ਪੇਸ਼ਕਾਰੀ ਦੇਖ ਕੇ ਹਰ ਇਕ ਲੇਖਕ ਏਸ ਰਾਹ ਤੁਰਨਾ ਚਾਹੇਗਾ। ਅਸੀਂ ਆਉਣ ਵਾਲੀਆਂ ਨਸਲਾਂ ਨੂੰ ਚੋਣਵਾਂ ਸਾਹਿਤ ਹੀ ਦੇ ਕੇ ਜਾਈਏ ਤਾਂ ਉਨ੍ਹਾਂ ਦਾ ਵਧੇਰੇ ਭਲਾ ਕਰ ਸਕਾਂਗੇ।



ਆਪਣੇ ਮਨ ਦੀ ਆਖਰੀ ਖ਼ਾਹਿਸ਼ ਨੂੰ ਕੁਲਵੰਤ ਜਗਰਾਉਂ ਦੀ 'ਆਖਰੀ ਖ਼ਾਹਿਸ਼' ਤਕ ਹੀ ਸੀਮਤ ਰੱਖੀਏ ਤਾਂ ਚੰਗੀ ਗੱਲ ਹੈ:

*ਲੋਕਾਂ ਦੇ ਦੁੱਖ ਦਰਦ ਵੰਡਾਵਾਂ/ਕੰਮ ਹੋਰਾਂ ਦੇ ਆਵਾਂ*
*ਇਕੋ ਮੋਹ ਦਾ ਅੱਖਰ ਹੋਵੇ/ਬਸ ਮੇਰਾ ਸਿਰਨਾਵਾਂ*
*ਔਧ ਬਿਤਾ ਮੈਂ ਪੁੱਤ ਮਿੱਟੀ ਦਾ/ਮਰ ਕੇ ਰੁੱਖ ਬਣ ਜਾਵਾਂ*
*ਫੁੱਲਾਂ ਦੀ ਵੰਡਾਂ ਖ਼ੁਸ਼ਬੋਈ- ਹਰ ਝੋਲੀ ਫੁੱਲ ਪਾਵਾਂ*

ਕੁਲਵੰਤ ਜਗਰਾਉਂ ਦੇ ਫੁੱਲਾਂ ਦੀ ਖ਼ੁਸ਼ਬੋਈ ਵੰਡਣ ਵਾਲੇ ਸੁਭਾਅ ਦੀ ਗੱਲ ਪਹਿਲਾਂ ਹੀ ਚੁੱਕੀ ਹੈ। ਸੂਹੇ ਗੁਲਾਬ ਦੀ ਖ਼ੁਸ਼ਬੋਈ ਹਾਜ਼ਰ ਹੈ।

[ਗੁਲਜ਼ਾਰ ਸਿੰਘ ਸੰਧੂ]

## ਹੁਣ ਧੀਆਂ ਦੀ ਵਾਰੀ [ਸੁਰਿੰਦਰ ਗਿੱਲ]

'ਹੁਣ ਧੀਆਂ ਦੀ ਵਾਰੀ' (ਪੰਨੇ 108, ਮੁੱਲ 100 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਸੁਰਿੰਦਰ ਗਿੱਲ ਦਾ ਪੰਜਵਾਂ ਕਾਵਿ-ਸੰਗ੍ਰਹਿ ਹੈ। ਇਹ ਪੁਸਤਕ ਲੇਖਕ ਦੀ ਤਾਉਮਰ ਸੰਘਰਸ਼ ਵਿਚ ਰਹਿਣ ਅਤੇ ਕਰੀਬ ਚਾਰ ਦਹਾਕੇ ਦੀ ਕਾਵਿ-ਸਾਧਨਾ ਦੀ ਅਗਲੀ ਕੜੀ ਹੀ ਹੈ ਪਰ ਐਤਕੀਂ ਕਵਿਤਾ ਅਤੇ ਕਾਂਵਿ-ਮੁਹਾਵਰੇ ਵਿਚ ਨਵੀਂ ਗੱਲ ਜੁੜ ਗਈ ਹੈ। ਇਹ ਫ਼ਿਕਰਾਂ ਦੀ ਸ਼ਾਇਰੀ ਹੋ ਨਿਬੜੀ ਹੈ। ਇਹ ਫ਼ਿਕਰ ਕੋਈ ਢਲਦੀ ਉਮਰ ਨਾਲ ਜੁੜੇ ਫ਼ਿਕਰ ਨਹੀਂ ਸਗੋਂ ਪੁਸਤਕ ਵਿਚ ਸੰਘਰਸ਼, ਸ਼ਹਾਦਤ, ਮੋਹ, ਪਿਆਰ, ਉਜਰ, ਜੁਰਅਤ ਦੇ ਰੰਗ ਬਹੁਤ ਗੂੜ੍ਹੇ ਹਨ। ਇਨ੍ਹਾਂ ਸਾਰਿਆਂ ਨੂੰ ਇਕ ਲੜੀ ਵਿਚ ਉਹ ਫ਼ਿਕਰ ਪਰੋ ਰਿਹਾ ਹੈ ਜਿਹੜਾ ਪੁਸਤਕ ਦੇ ਹਰ ਪੰਨੇ ਵਿਚੋਂ ਝਾਕਦਾ ਹੈ। ਸਿਰਫ਼ ਝਾਕਦਾ ਹੀ ਨਹੀਂ, ਪਾਠਕ ਨੂੰ ਫੜ ਕੇ ਹਲੂਣਦਾ-ਝੰਜੋੜਦਾ ਹੈ। 'ਛਣਕਣਾ' ਕਵਿਤਾ ਦੀ ਆਖ਼ਰੀ ਸਤਰ ਹੈ:

*ਖੋਹ ਪੈਂਦੀ ਤੋਂ-ਕੌਣ ਛਣਕਣੇ ਨਾਲ ਪਰਚਦਾ...*

ਇਹ ਖੋਹ 'ਬੁੱਢੀ ਕਿੱਕਰ', 'ਤੈਨੂੰ ਕੀ ਹੋ ਗਿਆ?' ਅਤੇ 'ਡੁਗਡੁਗੀ' ਵਿਚ ਬੇਹੱਦ ਡੂੰਘੀ ਲੱਥਦੀ ਹੈ ਅਤੇ ਲੱਥਦੀ ਚਲੀ ਜਾਂਦੀ ਹੈ। ਇਹ ਦਰਅਸਲ ਨਿਰੋਲ ਸਿਆਸੀ ਕਵਿਤਾਵਾਂ ਹਨ। ਇਨ੍ਹਾਂ ਵਿਚ ਉਸ ਧਿਰ ਦੀ ਵਿਚਾਰਧਾਰਕ-ਅਮਲੀ ਅੱਧੋਗਤੀ ਪੇਸ਼ ਹੋਈ ਹੈ ਜਿਸ ਦਾ ਲੇਖਕ ਆਪ ਹਿੱਸਾ ਰਿਹਾ ਹੈ। ਲੇਖਕ ਇਸ ਅੱਧੋਗਤੀ ਦਾ ਬਾਕਾਇਦਾ ਕਾਰਨ ਮਿਥਦਾ ਹੈ, ਬਿਲਕੁਲ ਸਪਸ਼ਟ ਰੂਪ ਵਿਚ ਅਤੇ ਬਿਨਾਂ ਕਿਸੇ ਲੱਗ-ਲਪੇਟ ਦੇ। ਇਹ ਸਪਸ਼ਟਤਾ ਫ਼ਿਕਰਮੰਦੀ ਦਾ ਸਿਖ਼ਰ ਹੈ:

*ਉਹੀ ਕੁੱਝ ਖੱਟਦਾ ਹੈ ਜੋ*
*ਸਹੀ ਮੌਕੇ ਸਹੀ ਥਾਂ/ਡੁਗਡੁਗੀ ਵਜਾਉਂਦਾ ਹੈ*

*ਅਸੀਂ ਡੁਗਡੁਗੀ ਨਹੀਂ ਵਜਾਈ*

*ਡੁਗਡੁਗੀ ਵਜਾਉਣ ਵਾਲੇ/ ਕਿੱਥੋਂ-ਕਿੱਥੇ ਪੁੱਜ ਗਏ*
*ਡੁਗਡੁਗੀ ਵਜਾਉਣ ਵਾਲੇ/ ਖੱਟ ਗਏ, ਕਮਾ ਗਏ*
*ਸਾਨੂੰ ਪਿੱਛੇ ਸੁੱਟ ਗਏ/ਕਾਲਾ ਨਿਸ਼ਾਨ ਲਾ ਗਏ*

'ਤੈਨੂੰ ਕੀ ਹੋ ਗਿਆ?' ਸਿਰਫ਼ ਆਪੇ ਨੂੰ ਸਵਾਲ ਨਹੀਂ, ਇਹ ਸਵਾਲ-ਦਰ-ਸਵਾਲ ਹੈ। 'ਉਹ ਵਲ ਖਾਂਦੀ ਸੱਪਣੀ ਤੂੰ ਕਿਵੇਂ ਮਾਰ ਲਈ?' ਨਾਲ ਇਹ ਸਵਾਲ ਸੰਕਟ ਵੱਲ ਵਧਦਾ ਹੈ ਅਤੇ 'ਬੁੱਢੀ ਕਿੱਕਰ' ਦੇ ਝੜ ਚੁੱਕੇ ਕੰਡਿਆਂ ਦਾ ਜ਼ਿਕਰ ਕਰਦਾ-ਕਰਦਾ ਹਉਕਿਆਂ ਵਿਚ ਤਬਦੀਲ ਹੋ ਜਾਂਦਾ ਹੈ। ਇਸ ਵਿਚ ਸਮੇਂ ਦੇ ਵੇਗ ਨਾਲ ਕੰਡ ਮਾਰ ਜਾਣ ਅਤੇ ਕੰਡੇ ਭੁਰ ਜਾਣ ਦਾ ਝੋਰਾ ਆਣ ਜੁੜਦਾ ਹੈ। ਇਸ ਵਿਚ ਲੜ ਰਹੀ ਉਸ ਧਿਰ ਬਾਰੇ ਕਨਸੋਅ ਪੈਂਦੀ ਹੈ ਜਿਸ ਦੀ ਚਰਚਾ

*ਜਦੋਂ ਰੁੱਤ ਸੀ ਜ਼ਹਿਰ ਭਿੱਜੀ/ਫਿਜ਼ਾ ਸਾਰੀ ਕਹਿਰ ਭਿੱਜੀ*
*ਜਦੋਂ ਹਰ ਅੱਖ ਤਿੱਖਾ ਤੀਰ ਸੀ*
*ਹਰ ਬੋਲ ਵਿਸ ਭਰਿਆ-ਤੇਰਾ ਦਿਲ ਉਦੋਂ ਨਾ ਡਰਿਆ*

ਨਾਲ ਹੋਈ ਹੈ। ਇਸ ਮੌਕੇ ਬਹੁ-ਚਰਚਿਤ 'ਸੱਭਿਆਚਾਰਕ ਇਨਕਲਾਬ' ਹੁੱਝ ਮਾਰ ਕੇ ਅੱਗੇ ਆ ਜਾਂਦਾ ਹੈ ਜਿਸ ਰਾਹੀਂ ਨਿੱਸਲਤਾ ਅਤੇ ਅੱਧੋਗਤੀ ਨੂੰ ਲਗਾਤਾਰ ਵੰਗਾਰਿਆ ਜਾਣਾ ਸੀ। ਇਸ ਦੀ ਥਾਹ 'ਸੰਕੇਤ' ਵਿਚ ਦਿੱਤੇ ਸੰਕੇਤ ਤੋਂ ਮਿਲਦੀ ਹੈ:

*ਇਹ ਜੋ ਕਾਲੇ ਬੱਦਲਾਂ ਦੇ ਚਿਹਰੇ ਉਤੇ/ਨੂਰ ਜਿਹਾ ਦਿਸਦਾ ਹੈ*
*ਮਰੀਅਲ ਜਿਸਮਾਂ ਉਤੇ/ਲਾਲੀ ਦਗ਼ ਉੱਠੀ ਹੈ*
*ਇਹ ਐਵੇਂ ਨਹੀਂ/ ਹੁਣੇ-ਹੁਣੇ/ ਕੋਈ ਗੱਭਰੂ ਸੂਰਜ ਡੁੱਬਿਆ ਹੋਣਾਂ...*

ਲਗਾਤਾਰ ਸੰਘਰਸ਼/ਸ਼ਹਾਦਤ, ਹਿਲਜੁਲ/ਹਲਚਲ ਦੀ ਇਹ ਗੱਲ 'ਟਿੱਕ ਟਿੱਕ ਟਿੱਕ ਟਿੱਕ' ਕਵਿਤਾ ਵਿਚ 'ਸੁਰੀਲੀ ਆਵਾਜ਼' ਤੇ 'ਦਿਲ ਦੀ ਧੜਕਣ', 'ਹੁਣ ਧੀਆਂ ਦੀ ਵਾਰੀ' ਵਿਚ 'ਆਪਣੇ ਮਨ ਅੰਦਰ ਦੀ ਦੱਸੇ ਚੌਕ 'ਚ ਖੜ੍ਹਕੇ' ਰਾਹੀਂ ਵੀ ਉੱਭਰਦੀ ਹੈ। 'ਹੁਣ ਧੀਆਂ ਦੀ ਵਾਰੀ' ਕਵਿਤਾ ਇਸ ਪੁਸਤਕ ਦਾ ਨਾਮ ਹੀ ਨਹੀਂ ਬਣਦੀ, ਸਾਰੀ ਪੁਸਤਕ ਦਾ ਮੁੱਖ ਸੂਤਰ ਵੀ ਹੋ ਨਿਬੜਦੀ ਹੈ। ਚੌਕ 'ਚ ਖੜ੍ਹਨਾ ਸਾਧਾਰਨ ਗੱਲ ਨਹੀਂ ਹੈ, ਜਫ਼ਰ ਜਾਲਣੇ ਪੈਂਦੇ ਹਨ, ਆਪਾ ਦਾਅ ਉਤੇ ਲਗਾਉਣਾ ਪੈਂਦਾ ਹੈ। ਇਹ ਕਵਿਤਾ ਸਮਾਜਕ ਅੱਧੋਗਤੀ ਦਾ ਮਾਰਮਿਕ ਚਿੱਤਰ ਹੈ। ਇਸ ਕਵਿਤਾ ਵਿਚ ਹੀ ਮਾਂ ਨੂੰ ਕੁਲਹਿਣੀ ਤੇ ਡਾਇਣ ਦਾ ਲਕਬ ਮਿਲਦਾ ਹੈ। ਇਹ ਲਕਬ ਸਮਾਜ ਨੇ ਦਿੱਤਾ ਹੈ ਪਰ ਲੇਖਕ ਜਦੋਂ ਆਪ ਮਾਂ ਨੂੰ ਇਉਂ ਕਟਹਿਰੇ ਵਿਚ ਖੜ੍ਹਾ ਕਰਦਾ ਹੈ ਤਾਂ ਹਾਲਾਤ ਦੇ ਨਕਸ਼ ਉਘਾੜਨ ਵਿਚ ਸਾਧਾਰਨੀਕਰਨ ਦਾ ਖ਼ਤਰਾ ਸਿਰ ਉਤੇ ਤਲਵਾਰ ਵਾਂਗ ਲਟਕਣ ਲਗਦਾ ਹੈ। ਕਰੂਰ ਹਾਲਾਤ ਦਾ ਸਾਧਾਰਨੀਕਰਨ ਹਮੇਸ਼ਾਂ ਇਸੇ ਤਰ੍ਹਾਂ ਹੁੰਦਾ ਆਇਆ ਹੈ। ਇਉਂ ਨਿਸ਼ਾਨਦੇਹੀ ਗ਼ਲਤ ਹੋ ਜਾਂਦੀ ਹੈ ਅਤੇ ਅਸਲੀ ਥਾਂ ਮਾਰ ਕਰਨ ਵਾਲੀ ਗੱਲ ਅਣਗੌਲੀ ਰਹਿ ਜਾਂਦੀ ਹੈ, ਰੁਲ ਜਾਂਦੀ ਹੈ।

'ਉਸ ਦਿਨ ਮੇਰਾ ਬਚਪਨ ਬਲ਼ਿਆ' ਬਾਲਮਨ ਦੀ ਅਵਸਥਾ ਦਾ ਧੁਖਦਾ ਚਿੱਤਰ ਹੈ, ਬਾਲ ਮਨ ਦੀ ਹੂਕ ਹੈ। ਜਿਸ ਮਾਂ ਦੀ ਕੁੱਖ ਕਬਰ ਹੋ ਗਈ, ਉਸ ਦੀ ਕੀ ਅਵਸਥਾ ਹੋਵੇਗੀ? 'ਹੁਣ ਧੀਆਂ ਦੀ ਵਾਰੀ' ਵਿਚ ਹੀ 'ਪਰ ਕਿਰਤੀ ਦੇ ਦਰ-ਘਰ ਨੂੰਹ-ਧੀ ਇਕ ਬਰਾਬਰ' ਵੀ ਸਾਧਾਨੀਕਰਨ ਦੀ ਮਿਸਾਲ ਹੈ। ਅਜਿਹਾ ਉਸ ਨਿਜ਼ਾਮ ਦੇ ਸੁਪਨੇ ਕਾਰਨ ਹੋਇਆ ਜਾਪਦਾ ਹੈ ਜਿਹੜਾ ਲੇਖਕ ਦੇ ਜ਼ਿਹਨ ਵਿਚ ਫੈਲ਼ਿਆ ਹੋਇਆ ਹੈ। ਨਵੇਂ ਮਨੁੱਖ ਦੀ ਸਿਰਜਣਾ ਇਸ ਦਾ ਆਧਾਰ ਕਿਹਾ ਜਾ ਸਕਦਾ ਹੈ। ਪਰ ਜ਼ਿਹਨ ਵਿਚ ਖੌਰੂ ਪਾਉਂਦਾ ਇਹ ਸੁਪਨਾ 'ਕਈ ਚਿਹਰੇ' ਤੱਕ ਪੁੱਜ ਕੇ ਅਸਲ ਰੰਗ 'ਚ ਢਲਦਾ ਜਾਪਦਾ ਹੈ:

*ਤਪਦੀ ਤੇ ਭੁੱਜਦੀ ਇਸ ਰੁੱਤੇ*
*ਪਤਾ ਨਹੀਂ ਕਿਹੜੀ ਬਦਲੋਟੀ ਅਚਨਚੇਤ ਵਰ੍ਹ ਜਾਵੇ*
*ਔੜਾਂ ਮਾਰੀ ਜਿੰਦ ਧਰਤ 'ਤੇ*
*ਮਿਹਰਬਾਨ ਹੋ ਜਾਵੇ, ਠੰਢਾਂ ਪਾਵੇ*

ਇੰਨੀ ਖੁੱਲ੍ਹ ਲੇਖਕ ਪਿਆਰ ਕਵਿਤਾਵਾਂ ਵਿਚ ਨਹੀਂ ਲੈਂਦਾ। ਇਨ੍ਹਾਂ ਕਵਿਤਾਵਾਂ ਵਿਚ ਝਿਜਕ ਨਾਲੋ-ਨਾਲ ਤੁਰਦੀ ਹੈ ਅਤੇ ਹੌਲੀ-ਹੌਲੀ ਦੋਚਿੱਤੀ ਬਣ ਕੇ ਫੈਲ ਜਾਂਦੀ ਹੈ। ਇਹ ਦੋਚਿੱਤੀ 'ਭਰਮ' ਕਵਿਤਾ ਪੜ੍ਹਦਿਆਂ ਸਮਝ ਪੈਂਦੀ ਹੈ। 'ਬਰੇਤਾ', 'ਕੋਈ ਨੁੱਕਰ', 'ਸਮਾਂ ਸ਼ਕਤੀ', 'ਅਲੇਹਾ', 'ਪ੍ਰਸ਼ਨ ਚਿੰਨ੍ਹ', 'ਸਾਥ', 'ਮੋਹ', 'ਦੋਸਤੀ', ਵਿਚ ਵੀ ਇਹ ਇਵੇਂ ਹੀ ਪੇਸ਼ ਹੋਈ ਹੈ। ਇਸ ਦੋਚਿੱਤੀ ਵਿਚ

*ਲੰਘ ਚੁੱਕਾ ਸਮਾਂ ਬੀਤੀ ਜ਼ਿੰਦਗੀ*
*ਬੇਚੈਨ ਕਰਦੀ*

ਵਾਲਾ ਹੇਰਵਾ ਹੈ। ਇਹ ਹੇਰਵਾ 'ਔਹ ਗਈ ਔਹ ਗਈ' ਵਿਚ ਫੜਫੜਾਉਂਦੀ ਮੋਮਬੱਤੀ ਵਾਂਗ ਬਲਦਾ



ਹੈ। 'ਮਹੰਤ', 'ਜੈ ਪੁਰਸਕਾਰ' ਅਤੇ 'ਮੀਰਾਸੀ ਪਰੰਪਰਾ' ਸਾਹਿਤ-ਸ਼ਬਦ ਸਭਿਆਚਾਰ ਨਾਲ ਸਿੱਧੀਆਂ ਸੰਬੰਧਤ ਕਵਿਤਾਵਾਂ ਹਨ। ਇਨ੍ਹਾਂ ਵਿਚ ਸਾਹਿਤ ਸਭਿਆਚਾਰ ਵਿਚ ਆਇਆ ਨਿਘਾਰ ਸਾਹਮਣੇ ਆ ਜਾਂਦਾ ਹੈ। 'ਮਹੰਤ' ਦਾ ਆਖ਼ਰੀ ਬੰਦ ਹੈ:

*ਆਓ ਮੇਰੇ ਚਰਨੀਂ ਲੱਗੋ*
*ਖ਼ੁਸ਼ ਹੋਇਆ ਤਾਂ ਸਾਰੇ ਹੀ ਰਾਹ ਖੁੱਲ੍ਹ ਜਾਵਣਗੇ*
*ਜੀ ਚਾਹਿਆ ਤਾਂ/ ਗੁੰਮਨਾਮੀ ਦੇ ਅੰਨ੍ਹੇ ਖਾਤੇ ਸੁੱਟ ਦੇਵਾਂਗਾ*

ਮਹੰਤ, ਸ਼ਬਦ-ਸਾਹਿਤ ਸਭਿਆਚਾਰ ਵਿਚ ਮੱਠਵਾਦ ਨੂੰ ਕਿੰਝ ਹੁਲਾਰਾ ਦੇ ਰਹੇ ਹਨ, ਇਸ ਦੇ ਸਿੱਟਿਆਂ ਅਤੇ ਨਤੀਜਿਆਂ ਦੀ ਕਥਾ 'ਜੈ ਪੁਰਸਕਾਰ' ਵਿਚ ਦਰਜ ਹੋਈ ਹੈ:

*ਪੁਰਸਕ੍ਰਿਤ ਸੂਚੀ 'ਚ ਆਪਣਾ ਨਾਮ ਪੜ੍ਹਕੇ*
*ਲੋਕਵਾਦੀ ਕਵੀ ਕ੍ਰਾਂਤੀਕਾਰ ਮੇਰਾ ਯਾਰ*
*ਥੋੜ੍ਹਾ ਮੁਸਕਰਾਇਆ/ਲੰਮਾ ਸਾਹ ਭਰਿਆ*
*ਅਤੇ ਚੁੱਪ ਹੋ ਗਿਆ/ ਬੱਸ ਚੁੱਪ ਹੀ ਹੋ ਗਿਆ*

ਇਨ੍ਹਾਂ ਨਤੀਜਿਆਂ ਦਾ ਵਿਕਰਾਲ ਰੂਪ 'ਇਹ ਪੰਜਾਬੀ ਚੈਨਲ' ਹੈ। ਲੇਖਕ ਦਾ ਫ਼ਿਕਰ ਫਿਰ ਸਿਰ ਚੁੱਕਦਾ ਹੈ। ਇਹ ਅਸਲ ਵਿਚ ਹੋਕਾ ਹੈ ਜਿਹੜਾ ਲੇਖਕ ਗਲੀ-ਗਲੀ ਮੁਹੱਲੇ-ਮੁਹੱਲੇ ਪਹੁੰਚਾਉਣਾ ਲੋਚਦਾ ਹੈ:-

*ਕਾਮ ਜਾਚ ਦੀ/ ਏਸ ਨਾਚ ਦੀ*
*ਚੱਟੀ ਪੈਣੀ ਭਾਰੀ*

ਚੱਟੀ ਪੈਣ-ਭਰਨ ਵਾਲਾ ਨੁਕਤਾ ਪਰਦੇਸ ਬਾਰੇ ਲਿਖੀਆਂ ਨਜ਼ਮਾਂ ਵਿਚ ਬਹੁਤ ਤਿੱਖੇ ਰੂਪ ਵਿਚ ਉਭਰਿਆ ਹੈ ਅਤੇ ਆਖ਼ਰਕਾਰ ਕੀਰਨਿਆਂ ਵਿਚ ਵਟ ਜਾਂਦਾ ਹੈ। ਪਰਦੇਸ ਬਾਰੇ ਜਾਨਦਾਰ ਕਵਿਤਾ 'ਲੰਮੀ ਉਡਾਰੀ' ਵਿਚ ਲੇਖਕ ਗੱਲ 'ਧੀਆਂ ਪਰਾਇਆ ਧਨ' ਨਾਲ ਸ਼ੁਰੂ ਕਰਦਾ ਹੈ ਪਰ ਜਦੋਂ ਨਜ਼ਮ ਖ਼ਤਮ ਹੁੰਦੀ ਹੈ ਤਾਂ ਇਹ ਮੁਹਾਵਰਾ ਪੁੱਤਾਂ ਨਾਲ ਵੀ ਜਾ ਜੁੜਦਾ ਹੈ। ਧੀਆਂ-ਪੁੱਤਾਂ ਦੇ ਇਸ ਤਰ੍ਹਾਂ ਦੇ ਜ਼ਿਕਰ ਦੌਰਾਨ ਲੇਖਕ ਜਿਹੜਾ ਸਵਾਲ ਪੁੱਛਦਾ ਹੈ, ਉਹ ਸੰਸਾਰ ਦੀ ਸਭ ਤੋਂ ਵੱਡੀ ਜਮਹੂਰੀਅਤ ਦੇ ਮੱਥੇ ਉਤੇ ਦਾਗ ਬਣ ਕੇ ਚਮਕਦਾ ਹੈ:

*ਕਿਸ ਨੇ ਖੋਹੇ ਰੋਜ਼ੀ, ਰੋਟੀ, ਸੁਵਿਧਾ, ਸਾਧਨ*
*ਕਿਸ ਨੇ ਗੱਭਰੂ ਪੁੱਤਰਾਂ ਖ਼ਾਤਰ*
*ਦੂਰ ਦੁਰਾਡੇ/ਪਰਦੇਸਾਂ ਵਿਚ ਚੋਗ ਖਿਲਾਰੀ?*

ਵਖ਼ਤਾਂ ਮਾਰਿਆਂ ਦੀ ਦੁਖਦੀ ਰਗ ਬਣ ਚੁੱਕੇ ਵਿਦੇਸ਼ ਜਾਣ ਦੇ ਇਸ ਵਰਤਾਰੇ ਨੂੰ ਲੇਖਕ ਨੇ ਇਨ੍ਹਾਂ ਚਹੁੰ ਸਤਰਾਂ ਵਿਚ ਬਾਖ਼ੂਬੀ ਬੰਨ੍ਹਿਆ ਹੈ। 'ਪਰਵਾਸ ਭੋਗਣ ਵਾਸਤੇ/ਦੁੱਧ ਪੁੱਤ ਮੱਖਣ ਜਹਾਜ਼ ਵੱਲ ਤੁਰ ਗਏ/ ਚਾਟੀ ਵਿਚ ਛਿੱਦੀ ਛਿੱਦੀ ਖੱਟੀ ਲੱਸੀ ਰਹਿ ਗਈ' ਦੋਹਰਾ ਦਰਦ ਹੈ। ਇਹ ਦਰਦ ਜਾਣ ਵਾਲਿਆਂ ਅਤੇ ਤੋਰਨ ਵਾਲਿਆਂ ਦਾ ਇਕੋ ਜਿਹਾ ਹੈ ਅਤੇ ਇਕੋ ਵੇਲੇ ਹੰਢਾਇਆ ਜਾ ਰਿਹਾ ਹੈ। ਪਰਦੇਸ ਵਿਚ 'ਮੇਰੇ ਦੇਸ ਦੀ ਗਰੀਬੀ' ਨਾਲ-ਨਾਲ ਜਾਂਦੀ ਹੈ। ਦੇਸ ਵਿਚ ਇਹ ਦਰਦ 'ਜਦੋਂ ਕੋਈ' ਅਤੇ 'ਜਹਾਜ਼ ਉਡਦੇ ਰਹਿਣ' ਕਵਿਤਾਵਾਂ ਵਿਚ ਜੰਮਦਾ ਜੰਮਦਾ ਦੁਆ ਲਈ ਜੁੜੇ ਹੱਥ ਬਣ ਜਾਂਦਾ ਹੈ। ਇਹ ਉਹ ਦੁਆ ਹੈ ਜੋ ਕਦੀ ਸੁਣੀ ਨਹੀਂ ਜਾਣੀ ਕਿਉਂਕਿ ਹਰ ਕਿਸੇ ਨੂੰ ਆਪਣਾ ਆਪ ਭੁਗਤਣਾ ਪੈਣਾ ਹੈ। ਇਸੇ ਕਰਕੇ 'ਖੇਹ ਪੈਂਦੀ ਤੋਂ ਕੌਣ ਛਣਕਣੇ ਨਾਲ ਪਰਚਦਾ' ਇਸ ਪੁਸਤਕ ਦਾ ਹਿੱਸਾ ਬਣਦਾ ਹੈ।

ਬਾਬੇ ਨਾਨਕ ਦੀ ਉਜੜ ਜਾਣ ਦੀ ਅਸੀਸ ਸਰਾਪ ਕਿਸ ਤਰ੍ਹਾਂ ਬਣਦੀ ਹੈ ਜਾਂ ਬਣ ਸਕਦੀ ਹੈ, ਇਸ ਦਾ ਇਕ ਪੱਖ 'ਜਦੋਂ ਘਰ ਨਹੀਂ ਸੀ ਆਪਣੇ' ਹੈ। ਇਹ ਉੱਜੜ ਗਿਆਂ ਦੀ ਕਥਾ ਹੀ ਤਾਂ ਹੈ ਪਰ ਇਨ੍ਹਾਂ ਉੱਜੜ ਗਿਆਂ ਨੂੰ ਲੁੱਚੇ, ਲਫੰਗੇ, ਬੇਘਰੇ, ਬਦਮਾਸ਼ ਕਹੇ ਜਾਣ ਦਾ ਦਰਦ ਢੋਣਾ ਪੈਂਦਾ ਹੈ। ਇਹ ਗੱਲ ਰਤਾ ਕੁ ਵੱਖਰੀ ਹੈ ਕਿ 'ਬੁੱਧ ਤੇ ਮੈਂ' ਕਵਿਤਾ ਜਿਹੜੀ ਇਸੇ ਰੰਗ ਵਾਲੀ ਹੈ, ਸਿਰ ਭਾਰ ਹੋ

ਕੇ ਪੜ੍ਹਨੀ ਪੈਂਦੀ ਹੈ। ਇਸ ਕਵਿਤਾ ਵਿਚ ਬੁੱਧ ਦੇ ਘਰੋਂ ਨਿਕਲਣ ਨੂੰ ਲੇਖਕ 'ਹਾਲਾਤ ਤੋਂ ਭੱਜਣ' ਦੇ ਰੂਪ ਵਿਚ ਚਿਤਰਦਾ ਹੈ। 'ਥੱਕਿਆ ਜਾਂ ਟੁੱਟਿਆ ਜਾਂ ਹਾਰਿਆ/ਅੰਤ ਗੌਤਮ ਬੁੱਧ ਬਣਨਾ ਲੋਚਦਾ' ਆਖ ਕੇ ਲੇਖਕ ਗੱਲ ਹੀ ਨਿਬੇੜ ਦਿੰਦਾ ਹੈ ਪਰ ਗੱਲ ਇੱਦਾਂ ਮੁੱਕਦੀ ਨਹੀਂ ਹੈ। 'ਸੇਵਾ ਮੁਕਤੀ' ਇਹੀ ਸੁਨੇਹਾ ਦਿੰਦੀ ਹੈ। ਸਮੇਂ ਦੇ ਚੱਕਰ ਵਿਚ ਪਿਸ ਰਹੇ ਬੰਦੇ ਦਾ ਜ਼ਿਕਰ ਇਸ ਕਵਿਤਾ ਵਿਚ ਇਉਂ ਹੁੰਦਾ ਹੈ:

*ਕੋਹਲੂ ਅੱਗੇ ਅੱਖਾਂ ਉਤੇ ਖੋਪੇ ਲੱਗੇ*
*ਜੁੜੇ ਬਲਦ ਦੀ ਹੋਣੀ ਚੇਤੇ ਆਵੇ*
*ਚੰਗਾ ਭਲਾ ਤੇ ਹੱਸਦਾ ਗਾਉਂਦਾ ਗੱਭਰੂ*
*ਕੋਈ ਕਸੂਰ ਕਰਨ ਤੋਂ ਪਹਿਲਾਂ*
*ਨਿਆਂਸ਼ਾਲਾ ਤੋਂ ਕੋਈ ਹੁਕਮ ਹੋਣ ਤੋਂ ਪਹਿਲਾਂ*
*ਕਾਰਾਵਾਸ ਦੀ ਜੂਨ ਪਵੇ ਤੇ ਕਾਰਾਵਾਸ ਹੰਢਾਵੇ*

ਬੁੱਧ ਇਸ 'ਗੇੜ' ਬਾਰੇ ਚਿੰਤਨ, ਖੋਜ ਤੇ ਸੋਚ ਦਾ ਪ੍ਰਤੀਕ ਹੈ। ਹੁਣ ਤਾਂ ਗੱਲ ਸਗੋਂ ਬੁੱਧ ਦੀ ਵਾਪਸੀ ਤਕ ਜਾ ਪੁੱਜੀ ਹੈ ਜਾਂ ਪੁੱਜਣੀ ਚਾਹੀਦੀ ਹੈ। ਨਿਰਵਾਣ ਪ੍ਰਾਪਤ ਬੁੱਧ ਦੀ ਵਾਪਸੀ ਸੱਤਾ ਉਤੇ ਕਬਜ਼ੇ ਨਾਲ ਜੁੜੀ ਹੋਈ ਹੈ। 'ਆਥਣ' ਕਵਿਤਾ ਵਿਚ ਆਈਆਂ ਸਤਰਾਂ-'ਸ਼ਾਮ ਢਲੀ/ਕੰਮਾਂ ਧੰਦਿਆਂ ਵਿਚ ਰੁੱਝੇ ਲੋਕਾਂ ਨੂੰ / ਘਰਾਂ ਦਾ ਚੇਤਾ ਆਇਆ' ਬੁੱਧ ਨੂੰ ਮਾਰੀਆਂ ਹਾਕਾਂ ਹੀ ਤਾਂ ਹਨ। ਘਰਾਂ ਦੀ ਇਸ ਉਡੀਕ ਨੂੰ ਸਮਝਣ-ਬੁੱਝਣ ਲਈ 'ਘੋਗੇ', 'ਅੰਤਰ' ਅਤੇ 'ਵਰਗ ਅੰਤਰ' ਕਵਿਤਾਵਾਂ ਵਿਚ ਪੇਸ਼ ਗਰਮ ਰੁੱਤ, ਤੱਤੀ ਲੂ, ਹੁੱਟ, ਹੁੰਮਸ, ਤਿੱਖੜ ਦੁਪਹਿਰ, ਚਿਹਰਾ ਤਪਿਆ-ਤਪਿਆ, ਪੱਤੇ-ਪੱਤੇ ਨੂੰ ਲੂ ਲੱਗੀ, ਪੱਤੇ ਝੁਲਸੇ, ਪੰਛੀ ਤੜਪ ਰਹੇ ਦੀ ਬੇਚੈਨੀ ਦਾ ਥਹੁ ਪਾਉਣਾ ਪਵੇਗਾ। ਇਹ ਸੰਕਟ ਦਰਕਾਰ ਹੈ। ਇਸੇ ਕਰਕੇ ਹੀ ਤਾਂ ਲੇਖਕ 'ਚੌਕ 'ਚ ਖੜ੍ਹਨ' ਅਤੇ 'ਕੋਈ ਤਾਂ ਮਾਰੇ ਕਿਲਕਾਰੀ' ਦੀ ਸੱਦ ਲਾਉਂਦਾ ਹੈ।

ਕਵਿਤਾਵਾਂ ਦੀ ਲੈਅ ਲਾਜਵਾਬ ਹੈ। ਸੰਗ੍ਰਹਿ ਵਿਚ ਛੇ ਗ਼ਜ਼ਲਾਂ ਵੀ ਹਨ। ਇਨ੍ਹਾਂ ਵਿਚੋਂ ਇਕ ਸ਼ੇਅਰ ਹੈ:

*ਬਾਂਸਾਂ ਦੇ ਝੁੰਡ 'ਚੋਂ ਲੰਘਦੇ ਲੋਕ ਤ੍ਰਾਸ਼ਣ ਡਾਂਗਾਂ,*
*ਅੱਜਕੱਲ੍ਹ ਯਾਰੋ ਬਾਂਸ ਪੋਰ ਦੀ ਵੰਝਲੀ ਕੌਣ ਬਣਾਵੇ?* ❑ ❑

[ਜਸਬੀਰ]

## ਘਰ ਦਾ ਜੀਅ [ਜਸਵਿੰਦਰ ਸਿੰਘ]

'ਖੂਹ ਖਾਤੇ' ਤੋਂ ਬਾਅਦ ਘਰ ਦਾ ਜੀਅ [ਪੰਨੇ 142, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ] ਡਾ. ਜਸਵਿੰਦਰ ਸਿੰਘ ਦਾ ਦੂਜਾ ਕਹਾਣੀ ਸੰਗ੍ਰਹਿ ਹੈ। ਪਹਿਲੇ ਸੰਗ੍ਰਹਿ ਰਾਹੀਂ ਬਣਾਈ ਪੈਂਠ ਉਸ ਨੇ ਇਸ ਸੰਗ੍ਰਹਿ ਵਿਚ ਬਰਕਰਾਰ ਹੀ ਨਹੀਂ ਰੱਖੀ ਸਗੋਂ ਵਧਾਈ ਹੈ। ਇਨ੍ਹਾਂ ਸੰਗ੍ਰਹਿਆਂ ਤੋਂ ਪਹਿਲਾਂ ਉਸ ਦੀ ਚਰਚਾ ਬਤੌਰ ਆਲੋਚਕ ਅਤੇ ਚਿੰਤਕ ਹੀ ਹੁੰਦੀ ਸੀ ਪਰ ਇਨ੍ਹਾਂ ਪੁਸਤਕਾਂ ਨਾਲ ਉਸ ਨੇ ਕਹਾਣੀ ਸਿਰਜਕਾਂ ਦੀ ਪਹਿਲੀ ਕਤਾਰ ਵਿਚ ਵੀ ਆਪਣੀ ਥਾਂ ਬਣਾ ਲਈ ਹੈ। ਕਹਾਣੀਆਂ ਦਾ ਸੰਘਣਾ ਬਿਰਤਾਂਤ ਨਿੱਕੇ-ਨਿੱਕੇ ਪਰ ਚੀਰ ਪਾਉਂਦੇ ਚੁਸਤ ਵਾਕ ਅਤੇ ਸਭ ਤੋਂ ਵੱਡੀ ਗੱਲ ਬਿਰਤਾਂਤ ਅਤੇ ਵਾਕਾਂ ਵਿਚ ਤੁੰਨ-ਤੁੰਨ ਕੇ ਭਰਿਆ ਤਣਾਅ ਉਸ ਨੂੰ ਹੋਰ ਕਹਾਣੀਕਾਰਾਂ ਨਾਲੋਂ ਵਿੱਥ 'ਤੇ ਖਲਿਆਰਦਾ ਹੈ। ਇਹ ਤਣਾਅ ਵੱਖ-ਵੱਖ ਪਾਤਰਾਂ ਤੇ ਘਟਨਾਵਾਂ ਮੁਤਾਬਕ ਵੱਖ-ਵੱਖ ਰੂਪਾਂ ਅਤੇ ਪਰਤਾਂ ਵਿਚ ਪੇਸ਼ ਹੋਇਆ ਹੈ। ਤਣਾਅ ਦੀਆਂ ਇਹ ਤੰਦਾਂ ਪਾਠਕ ਦੇ ਜ਼ਿਹਨ ਵਿਚ ਮੱਕੜੀ ਦੇ ਜਾਲ ਵਾਂਗ ਵਿਛਦੀਆਂ ਜਾਪਦੀਆਂ ਹਨ। ਕਹਾਣੀ ਦੇ ਵਿਚ-ਵਿਚਾਲੇ ਜਾਂ ਅਖ਼ੀਰ ਵਿਚ ਇਨ੍ਹਾਂ ਤੰਦਾਂ ਨੂੰ ਢਿੱਲੀਆਂ ਕਰਨ ਦੀ, ਕਹਾਣੀਕਾਰ ਦੀ ਕੋਈ ਰੁਚੀ ਨਹੀਂ। ਇਸੇ ਕਰਕੇ ਇਹ ਤਣਾਅ ਤੇਜ਼ਾਬ ਦੇ



ਛਿੱਟਿਆਂ ਵਾਂਗ ਮਾਰ ਕਰਦਾ ਹੈ। 'ਪੈਲਾਂ ਪਾਉਂਦਾ ਸੱਪ' ਵਿਚ ਇਹ ਤਣਾਅ ਲੋਹੜੇ ਦਾ ਹੈ। ਕਹਾਣੀ ਪਰਵਾਸ ਨਾਲ ਸੰਬੰਧਤ ਹੈ। ਪਰਵਾਸ ਨਾਲ ਸੰਬੰਧਤ ਇਕ ਹੋਰ ਕਹਾਣੀ 'ਬੇਰ ਵਰਗਾ ਫਲ' ਵੀ ਇਸ ਪੁਸਤਕ ਵਿਚ ਸ਼ਾਮਲ ਹੈ ਪਰ 'ਪੈਲਾਂ ਪਾਉਂਦਾ ਸੱਪ' ਵਿਚ ਪਰਵਾਸੀ ਪਾਤਰ ਦੀ ਪਤਨੀ ਅਤੇ ਨੰਨ੍ਹੀ ਧੀ ਉੱਤੇ ਜੋ ਬੀਤਦੀ ਹੈ, ਉਸ ਦੀ ਥਹੁ ਪਾਉਣੀ ਔਖੀ ਹੈ। ਵਿਦੇਸ਼ ਜਾਣ ਦੀ ਲਲ੍ਹਕ ਵਿਚ ਹਰ ਚੰਗਾ-ਮਾੜਾ ਢੰਗ-ਤਰੀਕਾ ਵਰਤਣ ਦਾ ਵਰਤਾਰਾ ਹੁਣ ਕੋਈ ਨਵਾਂ ਨਹੀਂ। ਹੁਣ ਤਾਂ ਇਹ ਸਗੋਂ ਸਿਰ ਚੜ੍ਹ ਕੇ ਬੋਲਣ ਲੱਗਾ ਹੈ ਅਤੇ ਬਹੁਤਿਆਂ ਦੀ ਬਣੀ-ਬਣਾਈ ਵੀ ਰੋਲਣ ਲੱਗਾ ਹੈ। ਹੈਰਾਨੀ ਦੀ ਗੱਲ ਹੈ ਕਿ ਪੂਰਾ ਪੰਜਾਬ ਹੀ ਵਿਦੇਸ਼ ਜਾਣ ਲਈ ਤਿਆਰ ਬੈਠਾ ਹੈ। 'ਬੇਰ ਵਰਗਾ ਫਲ' ਦੀ ਬਜ਼ੁਰਗ ਪਾਤਰ ਵਿਦੇਸ਼ ਖ਼ਾਤਰ ਆਪਣੇ ਫੌਜੀ ਪੁੱਤਰ ਦੀ ਗਰੀਬੜੀ ਵਿਧਵਾ ਤੇ ਉਨ੍ਹਾਂ ਦੇ ਬੱਚਿਆਂ ਨੂੰ ਉਨ੍ਹਾਂ ਦੇ ਹਾਲ 'ਤੇ ਛੱਡ ਕੇ ਵੱਡੇ ਪੁੱਤਰ ਦੇ ਘਰ ਚਲੀ ਜਾਂਦੀ ਹੈ। ਹੁਣ ਤਾਂ 'ਕਮਾਈ ਅਤੇ ਵਿਦੇਸ਼' ਵਾਲੀ ਗੱਲ ਤੋਂ ਗੱਲ ਕਿਤੇ ਅਗਾਂਹ ਨਿਕਲ ਗਈ ਹੈ। 'ਪੈਲਾਂ ਪਾਉਂਦਾ ਸੱਪ' ਦਾ ਪਾਤਰ ਨੌਕਰੀਸ਼ੁਦਾ, ਸ਼ਾਦੀਸ਼ੁਦਾ ਤੇ ਬੱਚੀ ਦਾ ਬਾਪ ਹੈ ਪਰ ਭੈਣ ਦੇ ਸਪਾਂਸਰ ਕਰਨ 'ਤੇ ਅਤੇ ਝੂਠ-ਤੂਫ਼ਾਨ ਬੋਲ ਕੇ ਉਹ ਵਿਦੇਸ਼ ਪੁੱਜਦਾ ਹੈ। ਕਹਾਣੀ ਵਿਚ ਜਿਹੜੀ ਗੱਲ ਉਭਰਦੀ ਹੈ, ਉਹ ਇਹੀ ਹੈ ਕਿ ਪਰਵਾਸ ਖ਼ਾਤਰ ਧੀਆਂ-ਧਿਆਣੀਆਂ ਨੂੰ ਕਿੰਨ੍ਹਾਂ ਕਸ਼ਟਾਂ ਤੇ ਤਕਲੀਫ਼ਾਂ ਵਿਚੋਂ ਲੰਘਣਾ ਪੈਂਦਾ ਹੈ, ਕਿੰਨੀ ਪੀੜ ਤੇ ਜ਼ਲਾਲਤ ਸਹਿਣੀ ਪੈਂਦੀ ਹੈ, ਵੱਲ ਕਿਸੇ ਦਾ ਧਿਆਨ ਹੀ ਨਹੀਂ। ਜੇ ਗੱਲ ਤੁਰਦੀ ਹੈ ਤਾਂ ਕਿਵੇਂ ਨਾ ਕਿਵੇਂ ਵਿਦੇਸ਼ ਪੁੱਜਣ ਦੀ ਗੱਲ ਹੀ ਤੁਰਦੀ ਹੈ।

ਇਨ੍ਹਾਂ ਦੋਹਾਂ ਕਹਾਣੀਆਂ ਵਿਚ ਜੇ ਪਰਵਾਸ ਖ਼ਾਤਰ ਨਿੱਘੇ ਰਿਸ਼ਤੇ ਠਰਨ ਦੀ ਗੱਲ ਹੋਈ ਹੈ ਤਾਂ 'ਕਸਤੂਰੀ' ਅਤੇ 'ਗੀਣ ਕੁ ਹੋਰ' ਦੀ ਮਾਂ ਦਾ ਮੁਹਾਂਦਰਾ 'ਬੇਰ ਵਰਗਾ ਫਲ' ਦੀ ਮਾਂ ਨਾਲ ਸਿਰਫ਼ ਇੰਨਾ ਕੁ ਰਲਦਾ ਹੈ ਕਿ ਦੋਹਾਂ ਨੂੰ ਸਿਰਫ਼ ਆਪਣਾ ਹੀ ਫ਼ਿਕਰ ਹੈ। ਇਸ ਫ਼ਿਕਰ ਵਿਚ ਉਹ ਆਪਣੇ ਟੱਬਰਾਂ ਨੂੰ ਦਾਅ 'ਤੇ ਲਾ ਦਿੰਦੀਆਂ ਹਨ। 'ਗੀਣ ਕੁ ਹੋਰ' ਦਾ ਪਾਤਰ ਬਜ਼ੁਰਗਾਂ ਨੂੰ ਪੂਰਾ ਆਦਰ-ਮਾਣ ਦਿੰਦਾ ਹੈ ਪਰ ਮਾਂ ਦਾ ਵਰਤਾਓ ਉਸ ਦੇ ਜ਼ਬਤ ਤੇ ਸਬਰ ਨੂੰ ਵਾਰ-ਵਾਰ ਭੰਨਦਾ-ਤੋੜਦਾ ਜਾਪਦਾ ਹੈ। ਕਹਾਣੀ ਵਿਚ ਸੂਈ ਕਦੀ ਪੀੜ੍ਹੀ-ਪਾੜੇ ਵੱਲ ਘੁੰਮਦੀ ਜਾਪਦੀ ਹੈ ਅਤੇ ਕਦੀ ਬਜ਼ੁਰਗਾਂ ਦੀ ਸਵਾਰਥੀ ਬਿਰਤੀ ਵੱਲ। ਪਰ ਕਹਾਣੀ ਦਾ ਅੰਤ ਲੇਖਕ ਨੇ ਜਿਸ ਢੰਗ ਨਾਲ ਕੀਤਾ ਹੈ, ਉਸ ਦਾ ਇਹੀ ਅਰਥ ਨਿਕਲਦਾ ਹੈ ਕਿ ਇਨ੍ਹਾਂ ਹਾਲਾਤ ਦਾ ਅੰਤ ਕੋਈ ਨਹੀਂ। ਸਭ ਬੇਵਸ, ਲਾਚਾਰ ਹਨ। ਕੋਈ ਸਿਆਣਾ, ਕੋਈ ਵੈਦ ਜਾਂ ਕੋਈ ਡਾਕਟਰ ਨਹੀਂ, ਜਿਸ ਕੋਲ ਇਸ ਸਮੱਸਿਆ ਦਾ ਤੋੜ ਹੋਵੇ।

ਸਮੱਸਿਆ ਦੇ ਤੋੜ ਵਾਲਾ ਨੁਕਤਾ 'ਕਸਤੂਰੀ' ਵਿਚ ਕਈ ਵਾਰ ਬਣਦਾ-ਵਿਗਸਦਾ ਹੈ ਪਰ ਉਲਝੇ ਪਏ ਸਮਾਜਕ ਤਾਣੇ-ਬਾਣੇ ਤੇ ਸਭਿਆਚਾਰਕ ਅਡੰਬਰਾਂ ਕਾਰਨ ਪਰਨਾਲਾ ਉਥੇ ਦਾ ਉਥੇ ਹੀ ਰਹਿੰਦਾ ਹੈ। 'ਕਸਤੂਰੀ' ਦੀ ਕੁੜੀ ਘਰਦਿਆਂ ਤੋਂ ਬਾਗ਼ੀ ਹੋ ਕੇ ਆਪਣੀ ਪਸੰਦ ਦਾ ਵਰ ਚੁਣਦੀ ਹੈ ਪਰ ਨਿੱਕੇ-ਨਿੱਕੇ ਰੋਸੇ ਤੇ ਵਖਰੇਵੇਂ ਜੁੜ ਕੇ ਪੈਦਾ ਹੋਇਆ ਤਣਾਅ ਆਖ਼ਰਕਾਰ ਤਲਾਕ ਵੱਲ ਵਧਦਾ ਹੈ। ਕਹਾਣੀ ਦੀ ਪਾਤਰ ਆਪਣੀ ਦਾਦੀ ਨਾਲ ਹੋਈ-ਬੀਤੀ ਸੁਣਦੀ ਹੈ ਤਾਂ ਉਸ ਦੀ ਆਸ ਦੀਆਂ ਤੰਦਾਂ ਫਿਰ ਜੁੜਦੀਆਂ ਜਾਪਦੀਆਂ ਹਨ ਪਰ ਭਤੀਜੇ ਦੇ ਮੂੰਹੋਂ ਸਹਿਜ-ਭਾਅ ਨਿਕਲੀ ਗੱਲ ਫਿਰ ਅੜਾਉਣੀ ਬਣ ਜਾਂਦੀ ਹੈ। ਇਨ੍ਹਾਂ ਰਿਸ਼ਤਿਆਂ ਦੀ ਇਕ ਲੜੀ ਮਰਦ ਪ੍ਰਧਾਨ ਸਮਾਜ, ਅਤੇ ਦੂਜੀ ਅਖੌਤੀ ਕਦਰਾਂ-ਕੀਮਤਾਂ ਨਾਲ ਜੁੜਦੀ ਹੈ। ਜਾਪਦਾ ਇੰਝ ਹੈ ਜਿਵੇਂ ਇਸ ਲੜੀ ਨੂੰ ਦੋਵੇਂ ਪਾਸਿਓਂ ਪਲੀਤਾ ਲੱਗਾ ਹੋਇਆ ਹੋਵੇ ਅਤੇ ਵਿਚਕਾਰ ਔਰਤ ਦੀਆਂ ਰੀਝਾਂ ਦਾ ਭਰਿਆ ਛੰਨਾ ਛਲਕ ਰਿਹਾ ਹੈ।

ਔਰਤ ਦੀ ਇਸ ਵੇਦਨਾ ਅਤੇ ਪੀੜ ਦੀ ਆਵਾਜ਼ 'ਆਓ ਜੀ ! ਚੱਲੀਏ' ਦੀ ਪਾਤਰ ਬਣਦੀ ਹੈ। ਇਹ ਕਹਾਣੀ ਦਰਅਸਲ ਫੋਕੇ ਆਡੰਬਰਾਂ ਉਤੇ ਤਿੱਖੀ ਚੋਟ ਹੈ। ਕਹਾਣੀ ਦੀ ਕਥਾ ਮੌਤ ਤੋਂ ਬਾਅਦ ਅਸਥੀਆਂ ਜਲ ਪ੍ਰਵਾਹ ਕਰਨ ਨਾਲ ਸੰਬੰਧਤ ਹੈ। ਇਸ ਵਿਚ ਪੇਸ਼ ਹੋਈਆਂ ਗੱਲਾਂ-ਬਾਤਾਂ ਦਿਲ ਨੂੰ ਢਾਰਸ ਬੰਨ੍ਹਾਉਣ ਖ਼ਾਤਰ ਹੀ ਹਨ ਪਰ ਕਹਾਣੀ ਦੇ ਅਖ਼ੀਰ ਵਿਚ ਲੇਖਕ ਨੇ ਇਕ ਔਰਤ ਪਾਤਰ

ਸੁਰਜੀਤ ਦੇ ਵੇਰਵੇ ਨਾਲ ਜਿਸ ਤਰ੍ਹਾਂ ਅਡੰਬਰਾਂ ਨੂੰ ਭੰਬਿਆ ਅਤੇ ਭੰਨਿਆ ਹੈ, ਉਹ 'ਕਸਤੂਰੀ' ਵਿਚ ਸਿਰ ਚੜ੍ਹਦੇ ਤਣਾਅ ਦਾ ਜਵਾਬ ਬਣਦਾ ਪ੍ਰਤੀਤ ਹੁੰਦਾ ਹੈ।

ਤਣਾਅ ਤੋਂ ਇਸੇ ਤਰ੍ਹਾਂ ਦੀ ਖਲਾਸੀ 'ਸ਼ਨੀ ਦੇਵਤਾ ਕੀ...' ਵਿਚ ਵੀ ਹੁੰਦੀ ਹੈ। ਓਪਰੀ ਨਜ਼ਰੇ ਜਾਪਦਾ ਹੈ ਕਿ ਸ਼ਨੀ ਦੇਵਤਾ ਦੀ ਕਹਾਣੀ ਆਖ਼ਰਕਾਰ ਤਣਾਅ-ਮੁਕਤੀ ਨਾਲ ਜੁੜਦੀ ਹੈ ਪਰ ਅਸਲ ਕਹਾਣੀ ਕੁਝ ਹੋਰ ਹੀ ਬਣ ਜਾਂਦੀਹੈ। ਸ਼ਨੀ ਦੇਵਤਾ ਦੇ ਨਾਂ ਉਤੇ ਲੁੱਟਣ ਵਾਲੇ ਪਾਖੰਡੀ ਅਤੇ ਕਲੀਨਕ ਵਿਚ ਬੈਠ ਕੇ ਮਰੀਜ਼ਾਂ ਦੀਆਂ ਜੇਬਾਂ ਖਾਲੀ ਕਰਨ ਵਾਲੇ ਵਿਗਿਆਨਕ ਸੋਚ ਵਾਲੇ ਡਾਕਟਰ ਵਿਚ ਫਰਕ ਮਿਟਦਾ ਮਿਟਦਾ ਮਿਟ ਜਾਂਦਾ ਹੈ। ਲੇਖਕ ਦੋਹਾਂ ਵਿਚਕਾਰ ਤਣੇ ਮਹੀਨ ਜਿਹੇ ਪਰਦੇ ਨੂੰ ਇਕੋ ਝਟਕੇ ਨਾਲ ਲੀਰੋ-ਲੀਰ ਕਰ ਦਿੰਦਾ ਹੈ ਅਤੇ ਕਹਾਣੀ ਦਾ ਅਰਥ-ਸੰਚਾਰ ਵੱਖਰੀ ਹੀ ਵੇਗ ਫੜ ਲੈਂਦਾ ਹੈ।

ਅਜਿਹਾ ਹੀ ਅਰਥ ਸੰਚਾਰ 'ਦੰਗਾ ਪੀੜਤ !' ਰਾਹੀਂ ਹੁੰਦਾ ਹੈ। ਕਹਾਣੀ ਦੇ ਮੁੱਖ ਪਾਤਰ ਦਾ ਦੰਭ ਲੇਖਕ ਨੇ ਪੂਰੀ ਕੁਸ਼ਲਤਾ ਨਾਲ ਸਾਹਮਣੇ ਲਿਆਂਦਾ ਹੈ। ਇਹ ਪਾਤਰ ਚਤੁਰ ਵੀ ਬਹੁਤ ਹੈ ਅਤੇ ਹਰ ਹਾਲਾਤ ਨੂੰ ਆਪਣੇ ਹੱਕ ਵਿਚ ਭੁਗਤਾਉਣ ਦਾ ਮਾਹਿਰ ਵੀ। ਇਸ ਪਾਤਰ ਦੀ ਚਤੁਰਾਈ ਦੀ ਬਾਤ ਪਾਉਂਦਿਆਂ ਲੇਖਕ ਉਸ ਢਾਂਚੇ ਉਤੇ ਵਾਰ ਕਰਦਾ ਜਾਂਦਾ ਹੈ ਜਿਸ ਵਿਚ ਸਦਾ ਹੀ ਅਸਚਰਜ ਸਿੰਘ ਆਨੰਦ ਵਰਗਿਆਂ ਦੀ ਚੜ੍ਹ ਮਚਦੀ ਹੈ।

'ਘਰ ਦਾ ਜੀਅ' ਵਿਚ ਐਨ ਇਸ ਦੇ ਉਲਟ ਵਾਪਰਦਾ ਹੈ। ਇਸ ਕਹਾਣੀ ਦਾ ਪਾਤਰ ਸਿੱਧੜ ਹੈ। ਇਸੇ ਕਰਕੇ ਨਪੀੜਿਆ ਵੀ ਜਾਂਦਾ ਹੈ। ਦਲਿਤ ਵਰਗ ਨਾਲ ਸੰਬੰਧਤ ਇਸ ਪਾਤਰ ਦੇ ਬਹਾਨੇ ਲੇਖਕ ਨੇ ਭੂਮੀਪਤੀਆਂ ਅਤੇ ਭੂਮੀਹੀਣਾਂ ਦੇ ਰਿਸ਼ਤਿਆਂ ਨੂੰ ਸੰਤੁਲਨ ਵਿਚ ਰੱਖ ਕੇ ਪੇਸ਼ ਕੀਤਾ ਹੈ। ਕਹਾਣੀ ਵਿਚ ਮੂੰਹ-ਜ਼ੋਰ ਵਿਅਕਤੀਗਤ ਸੰਪਰਕ ਅਤੇ ਜਮਾਤੀ ਸਰੋਕਾਰਾਂ ਦਾ ਜ਼ਿਕਰ ਨਾਲੋ-ਨਾਲ ਹੁੰਦਾ ਹੈ। ਆਪਣੇ ਗਉਂ ਖਾਤਰ ਭੂਮੀਪਤੀ ਵੀ ਇਸ ਪਾਤਰ ਦੇ ਅੱਗੇ-ਪਿੱਛੇ ਘੁੰਮਦੇ ਹਨ। ਉਂਜ ਉਸ ਦੀ ਹਾਲਤ ਤਾਂ ਵਿਚਾਰਿਆਂ ਵਾਲੀ ਹੀ ਹੈ। ਲੇਖਕ ਨੇ ਇਸ ਪਾਤਰ ਰਾਹੀਂ ਜਿਹੜੇ ਨਕਸ਼ ਦਲਿਤ ਵਰਗ ਦੇ ਉਘਾੜੇ ਹਨ, ਉਹ ਸਚਮੁੱਚ ਬੇਹੱਦ ਮਾਰਮਿਕ ਹਨ, ਜ਼ਿਹਨ ਵਿਚ ਖੌਰੂ ਪਾਉਣ ਵਾਲੇ।

ਡਾ. ਜਸਵਿੰਦਰ ਸਿੰਘ ਦੇ ਇਸ ਸੰਗ੍ਰਹਿ ਵਿਚ ਦਰਜ ਕਹਾਣੀਆਂ ਵਿਚ ਪੇਂਡੂ ਅਤੇ ਸ਼ਹਿਰੀ ਮਾਹੌਲ ਦੀ ਤਸਵੀਰਕਸ਼ੀ ਬਹੁਤ ਬਰੀਕੀ ਨਾਲ ਹੋਈ ਹੈ। ਉਹ ਪਾਤਰਾਂ ਦੇ ਸੁਭਾਅ, ਰਹਿਣੀ-ਸਹਿਣੀ ਰਾਹੀਂ ਕਹਾਣੀ ਦੇ ਨਕਸ਼ ਘੜਦਾ ਹੈ। ਇਹ ਨਕਸ਼ ਕਹਾਣੀ ਦੇ ਬਿਰਤਾਂਤ ਦੇ ਤੇਜ ਨੂੰ ਦੂਣ-ਸਵਾਇਆ ਕਰਦੇ ਹਨ। ਪੇਂਡੂ ਰੰਗ ਵਾਲੇ ਬਹੁਤ ਸਾਰੇ ਅਜਿਹੇ ਸ਼ਬਦ ਇਸ ਪੁਸਤਕ ਵਿਚ ਜੜੇ ਪਏ ਹਨ ਜੋ ਚਿਰਾਂ ਬਾਅਦ ਪੜ੍ਹਨ ਨੂੰ ਮਿਲੇ ਹਨ। ਪਰ ਡਾ. ਜਸਵਿੰਦਰ ਸਿੰਘ ਵਰਗੇ ਚਿੰਤਕ ਦੀ ਪੁਸਤਕ ਵਿਚ 'ਬੇਫਜ਼ੂਲ' ਵਰਗਾ ਸ਼ਬਦ ਆਵੇ, ਇਹ ਕਿਸੇ ਵੀ ਸੂਰਤ ਸਵੀਕਾਰਨਯੋਗ ਨਹੀਂ ਹੈ। ਇਲਾਕਾਈ ਬੋਲਚਾਲ ਕਾਰਨ 'ਦੇਖਣਾ' ਪਹਿਲਾਂ ਹੀ 'ਵੇਖਣਾ' ਬਣ ਗਿਆ ਸੀ, ਇਸ ਪੁਸਤਕ ਵਿਚ 'ਦੇਖਾ-ਦੇਖੀ' ਹੁਣ 'ਵੇਖਾ-ਵੇਖੀ' ਵੀ ਬਣ ਗਿਆ ਹੈ। ਫਿਰ ਵੀ 'ਬੇਫਜ਼ੂਲ' ਤੇ 'ਵੇਖਾ-ਵੇਖੀ' ਨੂੰ 'ਘਰ ਦਾ ਜੀਅ' ਦੇ ਦਗਦੇ ਮੱਥੇ ਉਤੇ ਕਾਲਾ ਟਿੱਕਾ ਹੀ ਸਮਝ ਲੈਣਾ ਚਾਹੀਦਾ ਹੈ। ਜਸਵਿੰਦਰ ਸਿੰਘ ਨੇ ਕਹਾਣੀਆਂ ਵਿਚ ਤਣਾਅ ਦੀ ਚਿਣਾਈ ਜਿਸ ਤਰ੍ਹਾਂ ਕੀਤੀ ਹੈ, ਉਸ ਨਾਲ ਕਹਾਣੀ ਨੂੰ ਇਕ ਮੋੜ ਮਿਲਿਆ ਹੈ। ਤਣਾਅ ਸਿਰਜਣ ਦੀ ਇਸ ਮੁਹਾਰਤ ਦੇ ਸਿਰ ਉਸ ਨੇ ਕਹਾਣੀ ਦੀ ਬੁਣਤੀ ਵਿਚ ਅਛੋਪਲੇ ਜਿਹੇ ਹੀ ਵੱਡੀ ਤਬਦੀਲੀ ਕਰ ਦਿੱਤੀ ਹੈ। ਇਹ ਕੋਈ ਘੱਟ ਪ੍ਰਾਪਤੀ ਨਹੀਂ।

[ਜਸਬੀਰ]

## ਖ਼ੈਰ ਪੰਜਾਂ ਪਾਣੀਆਂ ਦੀ [ਗੁਰਭਜਨ ਗਿੱਲ]

ਗੁਰਭਜਨ ਗਿੱਲ ਪੰਜਾਬੀ ਸਾਹਿਤ-ਜਗਤ ਵਿਚ ਜਾਣਿਆ ਪਛਾਣਿਆ ਨਾਂ ਹੈ। 'ਖ਼ੈਰ ਪੰਜਾਂ ਪਾਣੀਆਂ ਦੀ' [ਜਸਵੰਤ ਪ੍ਰਿੰਟਰਜ਼, ਭਾਈ ਰਣਜੀਤ ਸਿੰਘ ਨਗਰ, ਲੁਧਿਆਣਾ, ਪੰਨੇ 64+80, ਮੁੱਲ 80 ਰੁਪਏ] ਉਸਦਾ ਤਾਜ਼ਾ ਕਾਵਿ ਸੰਗ੍ਰਹਿ ਹੈ, ਜਿਸ ਵਿਚ ਗੀਤ, ਗ਼ਜ਼ਲਾਂ, ਛੰਦਬੱਧ ਅਤੇ ਖੁੱਲ੍ਹੀਆਂ ਕਵਿਤਾਵਾਂ ਸ਼ਾਮਲ ਹਨ। ਇਹ ਪੁਸਤਕ ਗੁਰਮੁਖੀ ਅਤੇ ਸ਼ਾਹਮੁਖੀ ਦੋਹਾਂ ਲਿਪੀਆਂ ਵਿਚ ਛਪੀ ਹੈ। ਗੁਰਮੁਖੀ ਅਨੁਸਾਰ ਸਿੱਧੇ ਪਾਸਿਉਂ ਨੌਂ ਤੋਂ ਚੌਂਹਟ ਪੰਨੇ ਹਨ, ਸ਼ਾਹਮੁਖੀ ਅਨੁਸਾਰ ਪਿਛਲੇ ਪਾਸਿਉਂ ਸਿੱਧੇ ਪਾਸਿਉਂ ਇਕ ਤੋਂ ਅੱਸੀ ਪੰਨੇ ਹਨ। ਆਰੰਭ ਵਿਚ ਅੰਗਰੇਜ਼ੀ ਭਾਸ਼ਾ ਅਤੇ ਰੋਮਨ ਲਿਪੀ ਵਿਚ ਪ੍ਰਸਿੱਧ ਨਾਵਲਕਾਰ ਅਤੇ ਵਿਦਵਾਨ ਨਿਰੰਜਨ ਤਸਨੀਮ ਦਾ ਦੋ ਪੰਨਿਆਂ ਦਾ ਭੂਮਿਕਾਨੁਮਾ ਜਾਣ-ਪਛਾਣ ਕਰਵਾਉਂਦਾ ਲੇਖ ਹੈ। ਇਸ ਤੋਂ ਪਿੱਛੋਂ ਗੁਰਮੁਖੀ ਵਿਚ ਲਿਖੀਆਂ ਰਚਨਾਵਾਂ ਨੂੰ ਸ਼ਾਹਮੁਖੀ ਜਾਮਾ ਪਹਿਨਾਉਣ ਵਾਲੇ ਸਰਦਾਰ ਪੰਛੀ ਦੀ ਇਸ ਪੁਸਤਕ ਨੂੰ ਉਰਦੂ ਭਾਸ਼ਾ ਵਿਚ ਖ਼ੁਸ਼ਆਮਦੀਦ ਕਹਿੰਦੀ ਰਚਨਾ ਹੈ। ਇਕ ਤਰ੍ਹਾਂ ਨਾਲ ਪੁਸਤਕ ਭਾਸ਼ਾਵਾਂ, ਲਿਪੀਆਂ ਦਾ ਸੰਗਮ ਹੈ। ਅਸਲ ਵਿਚ ਤਾਂ ਇਹ ਪੁਸਤਕ, ਜਿਵੇਂ ਨਾਂ ਤੋਂ ਹੀ ਸਪੱਸ਼ਟ ਹੈ, ਪੰਜਾਬੀਆਂ ਦੀ ਸਾਂਝ ਲਈ ਇਕ ਸੁਹਿਰਦ ਕਵੀ ਦੀ ਕਾਵਿਕ ਦੁਆ ਹੈ। ਪੁਸਤਕ ਦੇ ਟਾਈਟਲ ਉਪਰ 'ਕੈਮਰੇ ਦੀ ਅੱਖ ਬੋਲਦੀ' ਸਚਿੱਤਰ ਵਾਰਤਕ ਪੁਸਤਕ ਦੇ ਗੁਰਭਜਨ ਗਿੱਲ ਦੇ ਸਾਥੀ ਤੇਜਪ੍ਰਤਾਪ ਸਿੰਘ ਸੰਧੂ ਦੀ ਖਿੱਚੀ ਖ਼ੂਬਸੂਰਤ ਤਸਵੀਰ ਹੈ, ਜਿਸ ਵਿਚ ਤਿੰਨ ਕੰਡਿਆਲੀਆਂ ਤਾਰਾਂ ਵਿਚ ਇਕ ਪੀਲਾ ਪੱਤਾ ਅੱਧ ਪਾਟਿਆ ਫਸਿਆ ਹੋਇਆ ਹੈ। ਪਿਛੋਕੜ ਥੋੜ੍ਹਾ ਧੁੰਦਲਾ ਪਰ ਸਬਜ਼ ਹੈ। ਪੁਸਤਕ ਦੀ ਲਿਪੀ, ਭਾਸ਼ਾ, ਤਰਤੀਬ, ਮੁੱਖ ਪੰਨੇ ਬਾਰੇ ਇਹ ਜਾਣਕਾਰੀ ਦੇਣ ਦਾ ਏਥੇ ਦੂਹਰਾ ਮੰਤਵ ਹੈ। ਇਕ ਪਾਸੇ ਤਾਂ ਪੁਸਤਕ ਦੀ ਸੁਹਜਭਰੀ ਛਾਪਣ ਵਿਉਂਤ ਦੀ ਪ੍ਰਸ਼ੰਸਾ ਅਤੇ, ਦੂਜੇ ਪਾਸੇ ਪੁਸਤਕ ਦੇ ਵਿਸ਼ਾ ਵਸਤੂ ਨੂੰ ਖੋਲ੍ਹਣ ਦੀ ਇੱਛਾ। ਅਵੱਸ਼ ਹੀ ਟਾਈਟਲ ਪੰਨੇ ਅਤੇ ਕਵਿਤਾ ਵਿਚ ਇਕਸੁਰਤਾ ਹੈ।

ਸਾਰੇ ਸੁਹਿਰਦ ਸੰਵੇਦਨਸ਼ੀਲ ਮਾਨਵਵਾਦੀ ਪੰਜਾਬੀਆਂ ਨੇ ਦੇਸ਼ ਦੀ ਵੰਡ ਨੂੰ ਕਦੇ ਵੀ ਦਿਲੋਂ ਨਹੀਂ ਸਵੀਕਾਰਿਆ ਹੈ ਕਿਉਂਕਿ ਸ਼ਾਇਦ ਮਾਨਵੀ ਇਤਿਹਾਸ ਵਿਚ ਅਜਿਹਾ ਬਟਵਾਰਾ ਕਦੇ ਵੀ ਨਾ ਹੋਇਆ ਹੋਵੇ ਜਦੋਂ ਸਦੀਆਂ ਤੋਂ ਇਕੱਠੇ ਰਹਿੰਦੇ ਇਕੋ ਨਸਲ, ਇਕੋ ਭਾਸ਼ਾ, ਇਕੋ ਸੱਭਿਆਚਾਰ ਵਿਚ ਜੰਮੇ ਪਲੇ ਲੋਕਾਂ ਨੂੰ ਧਰਮ ਦੇ ਆਧਾਰ 'ਤੇ ਵੰਡ ਦਿੱਤਾ ਗਿਆ ਹੋਵੇ। ਪੰਜਾਬੀਆਂ ਨੇ ਇਸ ਲਈ ਹਮੇਸ਼ਾਂ ਹੀ ਬ੍ਰਿਟਿਸ਼ ਸਾਮਰਾਜ ਨੂੰ ਦੋਸ਼ੀ ਠਹਿਰਾਇਆ ਹੈ। ਸੋਚਣ ਵਾਲੀ ਗੱਲ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਅੱਧੀ ਸਦੀ ਬਾਅਦ ਤਕ ਵੀ ਦੋਹਾਂ ਦੇਸ਼ਾਂ ਦੇ ਹਾਕਮਾਂ ਨੇ ਇਸ ਗਲਤੀ ਨੂੰ ਸੁਧਾਰਨ ਦਾ ਕੋਈ ਯਤਨ ਨਹੀਂ ਕੀਤਾ ਸਗੋਂ ਗਾਹੇ-ਬ-ਗਾਹੇ ਆਪਸ ਵਿਚ ਜੰਗਾਂ ਲੜਕੇ, ਲੋਕਾਈ ਵਿਚ ਨਫ਼ਰਤ ਹੀ ਫੈਲਾਈ ਸੀ। ਇਸ ਸਭ ਕੁਝ ਦੇ ਬਾਵਜੂਦ ਦੋਹਾਂ ਪਾਸਿਆਂ ਦੇ ਸੁਹਿਰਦ ਅਦੀਬਾਂ ਫਨਕਾਰਾਂ ਨੇ ਕਦੇ ਵੀ ਇਸ ਲੀਕ ਨੂੰ ਨਹੀਂ ਮੰਨਿਆ ਸਗੋਂ ਪਿਆਰ ਦੀਆਂ ਮੋਮਬੱਤੀਆਂ ਹੀ ਜਗਾਈਆਂ ਹਨ। ਪਿਛਲੇ ਕੁਝ ਸਮੇਂ ਤੋਂ ਬਦਲੇ ਹੋਏ ਸੰਸਾਰ ਪ੍ਰਬੰਧ ਵਿਚ ਅਦੀਬਾਂ ਦੀਆਂ ਕੋਸ਼ਿਸ਼ ਨੂੰ ਫ਼ਲ ਪੈਣਾ ਸ਼ੁਰੂ ਹੋਇਆ ਹੈ। ਦੋਹਾਂ ਦੇਸ਼ਾਂ ਦਰਮਿਆਨ ਆਪਸੀ ਮੁਹੱਬਤ ਦੀ ਗੱਲ ਹੋਣ ਲੱਗੀ ਹੈ। 'ਖ਼ੈਰ ਪੰਜਾਂ ਪਾਣੀਆਂ ਦੀ' ਪੁਸਤਕ ਅਜਿਹੇ ਸਮੇਂ ਆਈ ਹੈ। ਇਸ ਪੁਸਤਕ ਵਿਚ ਲੇਖਕ ਨੇ ਸਾਂਝੇ ਪੰਜਾਬੀ ਸਭਿਆਚਾਰ ਦੀ ਗੱਲ ਕੀਤੀ ਹੈ ਜਿਸ ਵਿਚ ਹਿੰਦੂ, ਮੁਸਲਿਮ ਅਤੇ ਸਿੱਖ ਇਕੱਠੇ ਸਨ। ਮੌਜੂਦਾ ਪ੍ਰਸੰਗ ਅਨੁਸਾਰ ਵਧੇਰੇ ਜ਼ੋਰ ਸਿੱਖ ਮੁਸਲਿਮ ਭਾਈਚਾਰੇ ਦੇ ਇਤਿਹਾਸ ਦੀਆਂ ਸਾਂਝੀਆਂ ਤੰਦਾਂ ਨੂੰ ਉਜਾਗਰ ਕਰਨ 'ਤੇ ਹੈ। ਉਦਾਹਰਨ ਵਜੋਂ ਕਵੀ 'ਸਰਹੰਦ ਵਿਚੋਂ ਲੰਘਦਿਆਂ' ਵਿਚ ਲਿਖਦਾ ਹੈ:

*ਤੇਜ਼ ਧਾਰ ਤਲਵਾਰਾਂ ਤੋਂ ਜੋ ਡਰਦਾ ਨਹੀਂ ਹੈ*
*ਪਰ ਇਹ ਕਾਰਜ ਹਰ ਕੋਈ ਕਰਦਾ ਨਹੀਂ ਹੈ*
*'ਸ਼ੇਰ ਮੁਹੰਮਦ' ਅੱਜ ਵੀ ਇਕ ਸਤਿਕਾਰਤ ਨਾਂ ਹੈ*
*"ਹਾਅ ਦਾ ਨਾਅਰਾ" ਮਾਰਨ ਵਾਲਾ ਮਰਦਾ ਨਹੀਂ ਹੈ*

ਇਸ ਤਰ੍ਹਾਂ ਉਹ 'ਅੱਖਰ ਸ਼ਿਲਪੀ' ਨਜ਼ਮ ਵਿਚ ਪਹਿਲੀ ਵੇਰ ਗੁਰਮੁਖੀ ਫੌਂਟ ਨੂੰ ਲੱਕੜ ਵਿਚੋਂ

ਘੜਨ ਵਾਲੇ ਨੂਰਦੀਨ ਨੂੰ ਮੋਹ ਨਾਲ ਯਾਦ ਕਰਦਿਆਂ ਲਿਖਦਾ ਹੈ:

*ਨੂਰਦੀਨ ਨੂੰ ਅੱਜ ਤੋਂ ਪਹਿਲਾਂ, ਨਾ ਮੈਂ ਜਾਣਾਂ ਨਾ ਪਹਿਚਾਣਾਂ*
*ਪਰ ਅੱਜ ਮੇਰੀ ਹਾਲਤ ਦੇਖੋ, ਜਿਹੜਾ ਅੱਖਰ ਵੀ ਪੜ੍ਹਦਾ ਹਾਂ*
*ਹਰ ਅੱਖਰ ਦੇ ਹਰ ਹਿੱਸੇ 'ਚੋਂ, ਨੂਰੀ ਮੱਥੇ ਵਾਲਾ ਸੂਰਜ*
*ਨੂਰਦੀਨ ਹੀ ਨੂਰਦੀਨ ਬਸ ਚਮਕ ਰਿਹਾ ਹੈ*

ਲੇਖਕ ਕਦੇ ਮੀਆਂ ਮੀਰ ਨੂੰ ਯਾਦ ਕਰਦਾ ਹੈ, ਕਦੇ ਨੂਰਦੀਨ ਨੂੰ। ਜੇ ਇਕ ਕਵਿਤਾ ਰਾਏ ਅਜ਼ੀਜ਼ ਉੱਲਾ ਖਾਂ ਦੇ ਨਾਂ ਹੈ ਤਾਂ ਇਕ ਸ਼ਰੀਫ਼ ਕੁੰਜਾਹੀ ਦੇ ਨਾਂ ਹੈ। ਪਰੰਤੂ ਲੇਖਕ ਕੇਵਲ ਭਾਵਨਾ ਦੇ ਵੇਗ ਵਿਚ ਹੀ ਨਹੀਂ ਵਹਿੰਦਾ, ਉਹ ਠੋਸ ਹਕੀਕਤਾਂ ਦਾ ਵੀ ਜਾਣਕਾਰ ਹੈ। ਉਹ ਸਾਡੇ ਅੰਦਰ ਪਏ ਫਿਰਕੂ ਤੁਅੱਸਬ ਨੂੰ ਵੀ ਨੰਗਿਆਂ ਕਰਦਾ ਹੈ। ਇਸ ਸੰਗ੍ਰਹਿ ਦੀ ਪਹਿਲੀ ਹੀ ਨਜ਼ਮ 'ਮੀਆਂ ਮੀਰ ਉਦਾਸ ਖੜ੍ਹਾ ਹੈ' ਵਿਚ ਜੇ ਉਹ ਇਕ ਪਾਸੇ ਗੁਰੂ ਅਰਜਨ ਦੇਵ ਵੱਲੋਂ ਸੂਫ਼ੀ ਸੰਤ ਮੀਆਂ ਮੀਰ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਾਉਣ ਦੇ ਇਤਿਹਾਸਕ ਵਾਕੇ ਨੂੰ ਇਤਿਹਾਸਕ ਯਾਦ ਵਜੋਂ ਚਿਤਰਦਾ ਹੈ ਤਾਂ ਉਹ ਪੰਥ ਦੇ ਅਜੋਕੇ ਧੱਕੇ ਨਾਲ ਬਣੇ ਵਾਰਿਸਾਂ ਵੱਲੋਂ ਗੁਰੂ ਨਾਨਕ ਦੇਵ ਦੇ ਉਦਾਸੀਆਂ ਦੇ ਸਾਥੀ ਅਤੇ ਰਬਾਬੀ ਮਰਦਾਨੇ ਦੀ ਅੰਸ਼ ਨੂੰ ਹਰਿਮੰਦਰ ਸਾਹਿਬ ਅੰਦਰ ਕੀਰਤਨ ਕਰਨ ਤੋਂ ਵਰਜਣ ਦੀ ਗੱਲ ਵੀ ਕਰਦਾ ਹੈ:

*ਰਾਵੀ ਪਾਰੋਂ ਸਾਂਝਾਂ ਅਤੇ ਆਵਾਜ਼ਾਂ ਵਾਲੇ*
*ਇਹ ਨਹੀਂ ਵਣਜ ਕਮਾਵਣ ਵਾਲੇ*
*ਇਹ ਤਾਂ ਭਾਈ ਲਾਲ ਅਮੁੱਲੇ*
*ਰਾਤ ਹਨੇਰੀ ਵੇਲੇ ਚਾਨਣ ਵੰਡਣ ਆਏ*
*ਸਾਂਝੇ ਰੱਬ ਦੀ ਸੱਚੀ ਬਾਣੀ/ਉਸੇ ਦੇ ਦਰ ਵਿਚ ਬਹਿਕੇ*
*ਬੋਲ ਅਗੰਮੀ ਗਾਵਣ ਆਏ*
*ਚੰਨ ਦੀ ਚਾਨਣੀ ਵੱਲੋਂ ਕਿਉਂ ਜੇ ਮੂੰਹ ਪਰਤਾਏ*
*ਘਰ ਨੂੰ ਕੁੰਡੇ ਜਿੰਦਰੇ ਲਾਏ।*

ਲੇਖਕ ਨੇ ਬੇਬਾਕੀ ਨਾਲ ਧਰਮ ਦੇ ਠੇਕੇਦਾਰਾਂ ਉਤੇ ਵਿਅੰਗ ਨਸ਼ਤਰ ਮਾਰੇ ਹਨ। ਉਸਨੇ ਜੰਗਬਾਜ਼ਾਂ ਨੂੰ ਵੀ ਆੜੇ ਹੱਥੀਂ ਲਿਆ ਹੈ। ਬਹੁਤ ਸਾਰੀਆਂ ਰਚਨਾਵਾਂ ਵਿਚ ਜੰਗ ਦਾ ਵਿਰੋਧ ਕੀਤਾ ਹੈ। ਇਸ ਸੰਬੰਧ ਵਿਚ 'ਕਸ਼ਮੀਰ ਮੰਗਦਾ ਆਦਮੀ' ਸਿਰਲੇਖ ਵਾਲੀ ਕਵਿਤਾ ਪੜ੍ਹਨਯੋਗ ਹੈ। ਕਵੀ ਦੱਸਦਾ ਹੈ ਕਿ ਦੋਹਾਂ ਦੇਸ਼ਾਂ ਵਿਚ ਹੀ ਮਜ਼ਦੂਰਾਂ ਦੀ ਹਾਲਤ ਇਕੋ ਜਿਹੀ ਹੈ ਪਰ ਉਹ ਰਾਜਨੀਤੀ 'ਤੇ ਕਾਬਜ਼ ਲੋਕਾਂ ਦੀ ਚਾਲ ਵਿਚ ਆ ਕੇ ਆਪਣੀ ਦਿਹਾੜੀ ਵਿਚ ਵਾਧੇ ਦੀ ਥਾਂ ਕਸ਼ਮੀਰ ਮੰਗਦੇ ਹਨ।

ਇਸ ਪੁਸਤਕ ਵਿਚ ਪੰਜਾਬ ਦੀ ਸਿਰਫ਼ ਫਿਰਕੂ ਵੰਡ ਅਤੇ ਜੰਗ ਦਾ ਵਿਰੋਧ ਹੀ ਨਹੀਂ ਕੀਤਾ ਗਿਆ ਸਗੋਂ ਪੰਜਾਬ ਉਪਰ ਪੈ ਰਹੇ ਵਿਸ਼ਵ ਮੰਡੀ ਦੇ ਖਤਰਨਾਕ ਪ੍ਰਭਾਵਾਂ ਦੀ ਵੀ ਨਿਸ਼ਾਨਦੇਹੀ ਕੀਤੀ ਗਈ ਹੈ। ਪੰਜਾਬ ਨੂੰ ਅੱਜ ਮੰਡੀ ਨੇ ਕਾਬੂ ਕਰ ਲਿਆ ਹੈ, ਇਸ ਅੰਨ੍ਹੀ ਹਿਰਸ ਨੇ ਵਾਤਾਵਰਣ ਪਲੀਤ ਕਰ ਦਿੱਤਾ ਹੈ। ਇਸ ਸਾਰੇ ਦ੍ਰਿਸ਼ ਵਿਚ ਕਵੀ ਮਨ ਉਦਾਸ ਹੈ:

*ਸਮੁੱਚਾ ਵਿਸ਼ਵ ਹੁਣ ਇਕ ਮੰਡੀ ਬਣ ਗਿਆ ਹੈ*
*ਮਹਿੰਗਾਈ ਦੇ ਜ਼ਮਾਨੇ ਵਿਚ*
*ਸਭ ਕੁਝ ਹੀ ਬੜਾ ਮਹਿੰਗਾ ਹੈ*
*ਜੇ ਸਸਤਾ ਹੈ ਤਾਂ ਕੇਵਲ ਆਦਮੀ*
*ਤੇ ਉਸਤੋਂ ਵੀ ਸਸਤੀ ਹੈ ਉਸਦੀ ਜ਼ਮੀਰ!*
*ਜੋ ਕਿਸੇ ਮਹਿੰਗੇ ਸਸਤੇ ਭਾਅ/ਖ਼ਰੀਦੀ ਜਾ ਸਕਦੀ ਹੈ*

ਸਮੁੱਚੀ ਕਵਿਤਾ ਦੇ ਪਾਠ ਤੋਂ ਬਾਅਦ ਜਾਪਦਾ ਹੈ ਕਿ ਗੁਰਭਜਨ ਗਿੱਲ ਇਕ ਸੁਹਿਰਦ ਸੰਵੇਦਨਸ਼ੀਲ ਇਨਸਾਨ ਹੈ ਜੋ ਪੰਜਾਬ ਦੀ ਖੈਰ ਮੰਗਦਾ, ਇਸਨੂੰ ਫਿਰਕੂ ਹਨੇਰੀਆਂ, ਜੰਗਾਂ, ਮੰਡੀ ਦੀ ਅੰਨ੍ਹੀ ਹਿਰਸ ਤੋਂ ਬਚਾ ਕੇ ਰੱਖਣਾ ਚਾਹੁੰਦਾ ਹੈ। ਉਸਦੀਆਂ ਬਹੁਤੀਆਂ ਕਵਿਤਾਵਾਂ ਵਿਚ ਬੀਤੇ ਵਿਚ



ਹੋਏ ਬੁਰੇ ਦਾ ਰੁਦਨ ਹੈ, ਅੱਜ ਜੋ ਮਾੜਾ ਹੋ ਰਿਹਾ ਉਸ ਪ੍ਰਤੀ ਵੀ ਬੇਬਸੀ ਹੈ। ਹੋ ਚੁੱਕੇ ਬਾਰੇ ਤਾਂ ਕੁਝ ਨਹੀਂ ਕੀਤਾ ਜਾ ਸਕਦਾ ਪਰ ਜੋ ਅੱਜ ਬੁਰਾ ਹੋ ਰਿਹਾ ਹੈ, ਉਸ ਪ੍ਰਤੀ ਸ਼ਾਇਰ ਨੂੰ ਬੇਬਸੀ ਦੀ ਥਾਵੇਂ ਲਲਕਾਰ ਪੈਦਾ ਕਰਨੀ ਚਾਹੀਦੀ ਹੈ। ਬੀਤੇ ਤੋਂ ਸਬਕ ਸਿਖਦਿਆਂ ਭਵਿੱਖ ਦੇ ਸੁਹਜ ਭਰੇ ਨਕਸ਼ ਉਲੀਕਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਸ਼ਾਇਰ ਦੀ ਸ਼ਾਇਰੀ ਤੇਜਸੱਵੀ ਹੋਣੀ ਚਾਹੀਦੀ ਹੈ। ਸੰਗ੍ਰਹਿ ਦੀਆਂ ਬਹੁਤੀਆਂ ਰਚਨਾਵਾਂ ਵਿਚ ਬੀਤੇ ਦਾ ਰੁਦਨ ਭਾਰੂ ਹੈ, ਕਿਤੇ ਕਿਤੇ ਧਨੀ ਰਾਮ ਚਾਤ੍ਰਿਕ ਵਾਲਾ ਰੰਗ ਦਿਸਦਾ ਹੈ। ਜਿਵੇਂ 'ਭੰਗੜਾ ਸਿਆਲਕੋਟ ਦਾ':

*ਪੱਕੀ ਕਣਕ ਵਿਸਾਖੀ ਆਈ, ਜੱਟਾਂ ਦੇ ਘਰ ਰੌਣਕ ਆਈ,*
*ਘਰ ਦੀ ਕੱਢੀ, ਨਾਗ ਦੀ ਬੱਚੀ, ਪੀ ਕੇ ਦਾਰੂ ਖ਼ੁਸ਼ੀ ਮਨਾਈ*

ਮਾਲਵੇ ਵਿਚ ਤਾਂ ਨਾਗ ਦੀ ਬੱਚੀ ਅਫ਼ੀਮ ਲਈ ਰਾਖਵਾਂ ਹੈ। ਸ਼ਰਾਬ ਨੂੰ ਆਮ ਤੌਰ 'ਤੇ ਅੰਗੂਰ ਦੀ ਬੇਟੀ ਜਾਂ ਬੱਚੀ ਆਖਿਆ ਜਾਂਦਾ ਹੈ। ਗੁਰਭਜਨ ਗਿੱਲ ਵਰਗੇ ਪਰਿਪਕ ਸ਼ਾਇਰ ਦੀ ਰਚਨਾ ਵਿਚ ਕਾਵਿ-ਦੋਸ਼ ਤਾਂ ਹੋ ਨਹੀਂ ਸਕਦਾ, ਇਹ ਤਾਂ ਐਵੇਂ ਨਜ਼ਰ ਟਪਾਰ ਤੋਂ ਬਚਣ ਲਈ ਕਾਲਾ ਟਿੱਕਾ ਲਾਇਆ ਹੋ ਸਕਦਾ ਹੈ। ਇਹ ਵੀ ਹੋ ਸਕਦਾ ਹੈ ਕਿ ਕਿਸੇ ਸਭਿਆਚਾਰਕ ਉਪ ਖਿੱਤੇ ਵਿਚ ਸ਼ਰਾਬ ਨੂੰ ਵੀ ਨਾਗ ਦੀ ਬੱਚੀ ਆਖਿਆ ਜਾਂਦਾ ਹੋਵੇ ਕਿਉਂਕਿ ਆਖਰ ਅਫ਼ੀਮ ਹੋਵੇ ਜਾਂ ਸ਼ਰਾਬ- ਹੈ ਤਾਂ ਨਸ਼ਾ ਹੀ। ਵੈਸੇ ਇਹ ਪੁਸਤਕ ਸਾਂਝੇ ਪੰਜਾਬੀ ਸਭਿਆਚਾਰ ਦੀ ਖ਼ੈਰ ਮੰਗਣ ਵਾਲਿਆਂ ਸਾਰਿਆਂ ਪੰਜਾਬੀਆਂ ਦੀ ਦਿਲ ਦੀ ਕਾਵਿ-ਹੂਕ ਹੈ ਕਿਉਂਕਿ ਸਾਂਝਾਂ ਦਾ ਪੁਲ ਉਸਾਰਨ ਲਈ ਇਹ ਵੀ ਜ਼ਰੂਰੀ ਹੈ। ਗੁਰਭਜਨ ਗਿੱਲ ਦੀ ਇਸ ਖ਼ੂਬਸੂਰਤ ਪੁਸਤਕ ਨੂੰ ਖ਼ੁਸ਼ਆਮਦੀਦ।

[ਰਾਜਿੰਦਰਪਾਲ ਸਿੰਘ]

## ਆਸ਼ਰਮ [ਸਵਰਨਜੀਤ ਸਵੀ]

ਆਧੁਨਿਕ ਪੰਜਾਬੀ ਕਵਿਤਾ ਦੀ ਸਮਕਾਲੀ ਪੀੜ੍ਹੀ ਵਿਚ ਸਵਰਨਜੀਤ ਸਵੀ ਦੀ ਵਿਲੱਖਣਤਾ ਸਹਿਜੇ-ਸਹਿਜੇ ਸਥਾਪਤ ਹੋ ਰਹੀ ਹੈ। ਉਸਨੇ ਆਪਣੀ ਪੂਰਵਲੀ ਪੰਜਾਬੀ ਕਵਿਤਾ ਦੀ ਪਰੰਪਰਾ ਨੂੰ ਆਤਮਸਾਤ ਵੀ ਕੀਤਾ ਹੈ ਅਤੇ ਇਸ ਵਿਚ ਨਵੇਂ ਪ੍ਰਯੋਗ ਕਰਕੇ ਅਮੀਰ ਵੀ ਕੀਤਾ ਹੈ। ਉਸਨੇ ਆਪਣਾ ਕਾਵਿ ਸਫ਼ਰ ਪਰੰਪਰਕ ਪ੍ਰਬੰਧ ਦੀ 'ਅਵੱਗਿਆ' (1987) ਤੋਂ ਸ਼ੁਰੂ ਕੀਤਾ, ਪ੍ਰਚਲਤ ਪ੍ਰਬੰਧ ਹੱਥੋਂ 'ਦਰਦ ਪਿਆਦੇ ਹੋਣ ਦਾ' (1990) ਵੀ ਹੰਢਾਇਆ। ਦੇਹੀ ਨਾਦ (1994) ਵੀ ਵਜਾਇਆ ਅਤੇ ਕਾਮੇਸ਼ਵਰੀ (1999) ਰਾਹੀਂ ਹੁਣ ਆਸ਼ਰਮ [ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 130, ਮੁੱਲ 110 ਰੁਪਏ] ਤਕ ਪੁੱਜਿਆ ਹੈ। ਉਸਦੀ ਕਾਵਿ-ਸਿਰਜਣਾ ਨੂੰ ਵੱਡੇ ਸ਼ਾਇਰਾਂ ਨੇ ਪਛਾਣਿਆ ਹੈ ਅਤੇ ਵਿਦਵਾਨਾਂ ਨੇ ਉਸਦੀ ਕਾਵਿ-ਪ੍ਰਤਿਭਾ ਦਾ ਨੋਟਿਸ ਲਿਆ ਹੈ। 'ਦੇਹੀ ਨਾਦ' ਨਾਲ ਉਹ ਨਿਖੇਧਾਤਮਕ ਚਰਚਾ ਦਾ ਨਿਸ਼ਾਨਾ ਵੀ ਬਣਿਆ। ਅਜਿਹੇ ਚਰਚਤ ਕਵੀ ਦੀ ਨਵੀਂ ਪੁਸਤਕ ਅਵੱਸ਼ ਵਿਸ਼ੇਸ਼ ਤਵੱਜੋ ਮੰਗਦੀ ਹੈ।

ਸਭ ਤੋਂ ਪਹਿਲਾਂ ਇਸ ਪੁਸਤਕ ਦਾ ਨਾਂ ਧਿਆਨ ਖਿੱਚਦਾ ਹੈ। ਭਾਰਤੀ ਦਰਸ਼ਨ ਪਰੰਪਰਾ ਅਨੁਸਾਰ ਸੰਪੂਰਨ ਮਾਨਵੀ ਜੀਵਨ ਨੂੰ ਚਾਰ ਆਸ਼ਰਮ-ਬ੍ਰਹਮਚਾਰੀ, ਗ੍ਰਹਿਸਥ, ਬਾਣਪ੍ਰਸਥ ਅਤੇ ਸੰਨਿਆਸ ਵਿਚ ਵੰਡਿਆ ਹੈ। ਇਸ ਪਰੰਪਰਾ ਅਨੁਸਾਰ ਜੇ ਮਨੁੱਖ ਦੀ ਕੁੱਲ ਉਮਰ ਸੌ ਸਾਲ ਮੰਨ ਲਈਏ ਤਾਂ ਹਰ ਜੀਵਨ ਪੜਾਅ ਦੀ ਅਵਧੀ 25 ਸਾਲ ਬਣਦੀ ਹੈ। ਜੇ ਇਸ ਮਿਆਰ ਨੂੰ ਭਾਰਤੀਆਂ ਦੀ ਔਸਤ ਉਮਰ 'ਤੇ ਘਟਾ ਦੇਈਏ ਤਾਂ ਹਰ ਪੜਾਅ ਦੀ ਅਵਧੀ ਘੱਟ ਹੋ ਸਕਦੀ ਹੈ। ਭਾਰਤੀ ਪਰੰਪਰਾ ਅਨੁਸਾਰ ਹਰ ਆਸ਼ਰਮ ਲਈ ਇਕ ਆਦਰਸ਼ਕ (ਕਰਮੀ) ਪੁਰਸ਼ ਲਈ ਹੱਕਾਂ ਅਤੇ ਫਰਜ਼ਾਂ ਦੀ ਮਰਿਯਾਦਾ ਹੈ, ਜੋ ਪੂਰੀ ਕਰਨੀ ਚਾਹੀਦੀ ਹੈ। ਹੁਣ ਸੋਚਣ ਵਾਲੀ ਗੱਲ ਹੈ ਕਿ ਦਰਸ਼ਨ ਬੁੱਟਰ ਦੀਆਂ 'ਖੜਾਵਾਂ', ਜਸਵੰਤ ਦੀਦ ਦੇ 'ਕਰਮੰਡਲ', ਮਨਮੋਹਨ ਦੀ 'ਅੱਥ' ਤੋਂ ਬਾਅਦ ਸਵੀ ਕਿਸ ਆਸ਼ਰਮ ਦੀ ਗੱਲ ਕਰ ਰਿਹਾ ਹੈ।

ਪੰਜਾਬੀ ਅਵਚੇਤਨ ਆਪਣੀਆਂ ਜੜ੍ਹਾਂ ਦੀ ਤਲਾਸ਼ ਵਿਚ ਕਿਧਰ ਜਾ ਰਿਹਾ ਹੈ। ਕੀ ਇਹ ਆਪਣਾ ਇਤਿਹਾਸ-ਮਿਥਿਹਾਸ ਫਰੋਲ ਰਿਹਾ ਹੈ। ਪੁਸਤਕ ਦੀ ਭੂਮਿਕਾ ਵਿਚੋਂ ਕੁਝ ਸਤਰਾਂ ਪੁਸਤਕ ਦੇ ਪਿੱਠ 'ਤੇ ਅੰਕਿਤ ਕੀਤੀਆਂ ਹਨ। ਮੇਰੇ ਖਿਆਲ ਵਿਚ ਇਹ ਪ੍ਰਕਾਸ਼ਕ ਨੂੰ ਮਹੱਤਵਪੂਰਨ ਤਾਂ ਲੱਗੀਆਂ ਹੀ ਹੋਣਗੀਆਂ ਇਹ ਲੇਖਕ ਦੀ ਵੀ ਪਸੰਦ ਹੋਣਗੀਆਂ।

"ਉਹ ਜੀਵਨ ਕਾਲ ਨੂੰ ਕਿਸੇ ਰੇਖਾਬਧ ਯਾਤਰਾ ਦੇ ਰੂਪ ਵਿਚ ਨਹੀਂ ਦੇਖਦਾ ਭਾਵ ਉਹ ਜੀਵਨ ਨੂੰ ਸਮੇਂ ਦੇ ਦਰਿਆ ਵਿਚ ਨਿਸ਼ਚਿਤ ਦਿਸ਼ਾ ਵਿਚ ਰੁੜ੍ਹੀ ਜਾ ਰਹੀ ਕਿਸ਼ਤੀ ਦੇ ਰੂਪ ਵਿਚ ਨਹੀਂ ਦੇਖਦਾ। ਨਾ ਹੀ ਸਮੇਂ ਦੀ ਪਟੜੀ ਉਪਰ ਆਪਣੀ ਨਿਸ਼ਚਿਤ ਮੰਜ਼ਲ ਵੱਲ ਵਧ ਰਹੀ ਰੇਲ ਗੱਡੀ ਦੇ ਰੂਪ ਵਿਚ ਦੇਖਦਾ ਹੈ। ਜੀਵਨ ਉਸ ਲਈ ਇਤਿਹਾਸਬੱਧ ਯਾਤਰਾ ਨਹੀਂ, ਤਾਲਬੱਧ ਕਵਿਤਾ ਹੈ।"

ਅਸਲ ਵਿਚ ਅਮਰਜੀਤ ਗਰੇਵਾਲ ਸਵੀ ਦੀ ਕਵਿਤਾ ਨੂੰ ਇਤਿਹਾਸ ਦੀ ਉਤਰ-ਆਧੁਨਿਕਵਾਦੀ ਸਮਝ ਦੀ ਪੁਸ਼ਟੀ ਲਈ ਵਰਤਦਾ ਹੈ, ਜਿਸਨੇ ਇਤਿਹਾਸ ਦੇ ਰੇਖਿਕੀ ਵਿਕਾਸ ਪੱਥ ਨੂੰ ਰੱਦ ਕੀਤਾ ਹੈ। ਸਾਡੇ ਵਿਚਾਰ ਇਸਦੇ ਉਲਟ ਹਨ। ਜੇ ਅਸੀਂ ਸਵੀ ਕਾਵਿ ਦਾ ਉਸਦੇ ਛਪਣ ਸਾਲ ਅਨੁਸਾਰ ਪਾਠ ਕਰੀਏ ਜਾਂ ਫਿਰ ਉਸਦੀ ਸਵੈਜੀਵਨੀ ਮੂਲਕ ਨਜ਼ਮ 'ਚੁੱਪ-ਚਾਂ ਵਿੱਚੀਂ ਲੰਘਦਿਆਂ' ਨੂੰ ਪੜ੍ਹੀਏ ਤਾਂ ਪਤਾ ਚਲਦਾ ਹੈ ਕਿ ਉਸਦਾ ਕਾਵਿ ਨਾਇਕ ਭਾਰਤੀ ਪਰੰਪਰਾ ਅਨੁਸਾਰ ਤੀਜੇ ਪੜਾਅ ਵਿਚ ਹੈ। ਉਸਦੀਆਂ ਪਹਿਲੀਆਂ ਦੋ ਕਾਵਿ-ਪੁਸਤਕਾਂ 'ਅਵੱਗਿਆ' ਅਤੇ 'ਦਰਦ ਪਿਆਦੇ ਹੋਣ ਦਾ' ਸਥਾਪਤ ਪ੍ਰਬੰਧ ਦੀ ਮਰਿਯਾਦਾ ਤੋਂ ਇਨਕਾਰੀ ਹੋਣ ਅਤੇ ਨਵੇਂ ਗਿਆਨ ਨਾਲ ਨਵੇਂ ਰਾਹ ਤਲਾਸ਼ਣ ਦੀ ਚੇਸ਼ਟਾ ਦਾ ਪ੍ਰਤੀਫਲ ਹਨ। ਇਸ ਵਿਚ ਬਗਾਵਤ ਦਾ ਜੇਰਾ ਵੀ ਸੀ ਅਤੇ ਬਗਾਵਤ ਵੱਟੇ ਮਿਲੀ ਸਜ਼ਾ ਦਾ ਦਰਦ ਵੀ ਸੀ। ਇਸ ਪੜਾਅ ਦੀ ਕਵਿਤਾ ਭਾਰਤੀ ਪਰੰਪਰਾ ਦਾ ਬ੍ਰਹਮਚਾਰੀ ਆਸ਼ਰਮ ਸੀ ਪਰ ਪੰਜਾਬੀ ਦੀ ਪ੍ਰਗਤੀਵਾਦੀ ਖਾਸ ਕਰਕੇ ਜੁਝਾਰ ਕਵਿਤਾ ਦੀ ਸਮਰੂਪੀ ਸੀ। ਦੂਜਾ ਦੌਰ ਦੇਹੀ ਨਾਦ ਨਾਲ ਸ਼ੁਰੂ ਹੁੰਦਾ ਹੈ ਜਿਸ ਵਿਚ ਜੀਵਨ ਸੰਘਰਸ਼ ਉਪਰੰਤ ਪ੍ਰਾਪਤ ਨੂੰ ਮਾਨਣ ਦਾ ਜਸ਼ਨ ਹੈ। ਇਸ ਵਿਚ ਸਾਰੇ ਭੌਤਿਕ ਪਦਾਰਥ ਖਾਸ ਕਰਕੇ ਮਾਨਸ ਦੇਹ ਮਾਨਣ ਦਾ ਜਸ਼ਨ ਹੈ। ਇਸ ਨੂੰ ਗ੍ਰਹਿਸਥ ਆਸ਼ਰਮ ਆਖਿਆ ਜਾ ਸਕਦਾ ਹੈ ਅਤੇ ਇਸਨੂੰ ਪੂੰਜੀਵਾਦ ਦਾ ਭੋਗਵਾਦ ਵੀ ਆਖਿਆ ਜਾ ਸਕਦਾ ਹੈ। ਹੁਣ 'ਆਸ਼ਰਮ' ਪੁਸਤਕ ਨਾਲ ਤੀਜਾ ਦੌਰ ਸ਼ੁਰੂ ਹੁੰਦਾ ਹੈ, ਜਿਸ ਵਿਚ ਪਹਿਲੇ ਦੋਹਾਂ ਦੌਰਾਂ ਦੀਆਂ ਕਵਿਤਾਵਾਂ ਦੇ ਵਿਸ਼ੇ ਅਤੇ ਸਰੋਕਾਰ ਤਾਂ ਸ਼ਾਮਲ ਰਹਿੰਦੇ ਹਨ, ਪਰ ਨਵੀਂ ਦ੍ਰਿਸ਼ਟੀ ਵੀ ਸ਼ਾਮਲ ਹੋ ਜਾਂਦੀ ਹੈ। ਪਹਿਲੇ ਵਿਸ਼ਿਆਂ ਦੇ ਦੁਹਰਾਅ ਨੂੰ ਜੇ ਛੱਡ ਦਈਏ ਤਾਂ ਇਸ ਪੁਸਤਕ ਵਿਚ ਕਵੀ ਦਾ ਮੌਤ/ਕਾਲ ਬਾਰੇ ਦਾਰਸ਼ਨਿਕ ਚਿੰਤਨ ਸ਼ੁਰੂ ਹੋ ਜਾਂਦਾ ਹੈ। ਆਧੁਨਿਕ ਯੁੱਗ ਦਾ ਬਾਣਪ੍ਰਸਥ ਆਸ਼ਰਮ ਸ਼ਾਇਦ ਇਹੀ ਹੈ ਕਿ ਬੰਦਾ 'ਕੀ ਖੋਇਆ, ਕੀ ਪਾਇਆ' ਦਾ ਲੇਖਾ-ਜੋਖਾ ਸ਼ੁਰੂ ਕਰਦਾ ਹੈ। ਇਕ ਸਾਧਾਰਨ ਦੁਨੀਆਂਦਾਰ ਕਾਰੋਬਾਰੀ ਤੋਂ ਲੈ ਕੇ ਗੰਭੀਰ ਦਾਰਸ਼ਨਿਕ ਤਕ ਅੱਧਖੜ੍ਹੀ ਉਮਰ ਵਿਚ ਇਹ ਚਿੰਤਨ ਹੁੰਦਾ ਹੈ। ਲੰਘ ਗਈ ਦੇ ਵਧਦੇ ਗਰਾਫ਼ ਅਤੇ ਰਹਿ ਗਈ ਦੇ ਘਟਦੇ ਗਰਾਫ਼ ਦਾ ਸੰਦਰਭੀ ਬਿੰਦੂ ਮੌਤ ਬਣ ਜਾਂਦਾ ਹੈ। ਇਹ ਚਿੰਤਨ ਬਾਬਾ ਫਰੀਦ ਤੋਂ ਲੈ ਕੇ ਗੁਰੂ ਤੇਗ ਬਹਾਦਰ ਤਕ ਮੌਜੂਦ ਰਿਹਾ ਹੈ। ਆਸ਼ਰਮ ਦੀ ਪਹਿਲੀ ਹੀ ਕਵਿਤਾ 'ਗਰਦ' ਆਸ਼ਰਮ ਵਿਚ ਪ੍ਰਵੇਸ਼ ਦੁਆਰ ਵਾਂਗ ਹੈ, ਉਹ ਇਸੇ ਪ੍ਰਸ਼ਨ ਨੂੰ ਮੁਖਾਤਿਬ ਹੈ। ਕਵੀ ਵਕਤ ਨਾਲ ਯਾਦ-ਪੱਟ 'ਤੇ ਪਈ ਗਰਦ ਨੂੰ ਹਟਾਕੇ ਪੁਰਾਣੇ ਪਰ ਕਿਸੇ ਸਮੇਂ ਨਵੇਂ ਮੂਲ, ਅਸਲੀ (ਪਰਤ ਜੰਮਣ ਤੋਂ ਪਹਿਲਾਂ) ਨੂੰ ਦੇਖਣਾ ਚਾਹੁੰਦਾ ਹੈ। ਸਥਿਤੀ ਦਾ ਵਿਰੋਧਾਭਾਸ ਇਹ ਹੈ ਕਿ ਗਰਦ ਤਾਂ ਹਟਾਈ ਜਾ ਸਕਦੀ ਹੈ, ਪਰ ਹੇਠੋਂ 'ਪਰਤ ਜੰਮਣ ਤੋਂ ਪਹਿਲਾਂ' ਜਿਹਾ ਲਿਸ਼ਕਦਾ/ਚਮਕਦਾ ਨਹੀਂ ਲੱਭਦਾ। ਸੋ ਭਾਵੇਂ ਉਤਰ ਆਧੁਨਿਕ ਚਿੰਤਨ ਇਤਿਹਾਸ ਦੇ ਰੇਖਿਕੀ ਰੂਪ ਨੂੰ ਰੱਦ ਕਰਦਾ ਹੈ ਪਰ ਮਾਨਵੀ ਅਨੁਭਵ ਦੀ ਸੀਮਾ ਹੈ ਕਿ ਉਹ ਆਪਣੀ ਸੀਮਾ ਤੋਂ ਬਾਹਰ ਨਹੀਂ ਜਾ ਸਕਦਾ। ਇਸੇ ਅਨੁਭਵ ਦੇ ਦਰਦ ਨੂੰ ਸਵੀ ਪੇਸ਼ ਕਰਦਾ ਹੈ।

ਬਿਨ੍ਹਾਂ ਸ਼ੱਕ ਮੌਤ ਹਰ ਪ੍ਰਾਣੀ ਨੂੰ ਡਰਾਉਂਦੀ ਹੈ, ਭਾਵੇਂ ਉਹ ਮੱਧਕਾਲੀ ਦੌਰ ਦੇ ਅਧਿਆਤਮਿਕ



ਸੰਕਲਪੀ ਚੌਖਟੇ ਵਾਲਾ ਹੋਵੇ, ਆਧੁਨਿਕ ਦੌਰ ਦਾ ਵਿਗਿਆਨਕ-ਤਰਕਸ਼ੀਲ ਹੋਵੇ ਜਾਂ ਫਿਰ ਉਤਰ ਆਧੁਨਿਕ ਚੌਖਟੇ ਵਾਲਾ। ਹਾਂ, ਹਰ ਦੌਰ ਅਤੇ ਹਰ ਵਿਅਕਤੀ ਦੀਆਂ ਇਸ ਮੌਤ ਦੇ ਡਰ ਤੋਂ ਬਚਣ ਦੀਆਂ, ਇਸਨੂੰ ਪਰਿਭਾਸ਼ਤ ਕਰਨ ਦੀਆਂ ਅਤੇ ਇਸ ਨਾਲ ਲੜਨ ਦੀਆਂ ਜੁਗਤਾਂ ਆਪੋ ਆਪਣੀਆਂ ਹਨ। ਸਵੀ ਦੀ ਜੁਗਤ ਇੰਝ ਹੈ:

*ਨਹੀਂ; ਤੇਰੇ ਤੋਂ ਨਹੀਂ*
*ਮੈਂ ਤਾਂ ਇਸ ਲਈ ਡਰਦਾ ਹਾਂ*
*ਕਿ ਮੈਨੂੰ ਪਤਾ ਹੈ/ ਕਿ ਤੂੰ ਆਉਣਾ ਹੈ ਇਕ ਦਿਨ*
*ਬਸ ਜੇ ਨਹੀਂ ਪਤਾ ਤਾਂ ਏਨਾ*
*ਕਿ ਕਦ ਆਉਣਾ ਹੈ/ਉਹ ਪਲ*
*ਮੈਂ ਤਾਂ/ਉਸ ਪਲ ਦੀ ਉਡੀਕ 'ਚ ਡਰਦਾ ਹਾਂ*

ਮੱਧਕਾਲੀ ਮਨੁੱਖ ਡਰਦਾ ਸੀ ਕਿ ਮੈਂ ਨਾਮ ਦੀ ਕਮਾਈ ਨਹੀਂ ਕੀਤੀ ਹੈ। ਮੌਤ ਅਟੱਲ ਹੈ, ਨੇੜੇ ਆ ਰਹੀ ਹੈ। ਆਧੁਨਿਕ ਮਨੁੱਖ ਅਨੁਸਾਰ ਵੀ ਮੌਤ ਅਟੱਲ ਹੈ, ਪਰ ਮੌਤ ਬਾਅਦ ਕੁਝ ਵੀ ਨਹੀਂ ਹੈ। ਜੋ ਕੁਝ ਉਸਨੂੰ ਪ੍ਰਾਪਤ ਹੈ, ਜਿਨ੍ਹਾਂ ਭੌਤਿਕ ਭੋਗਾਂ ਨੂੰ ਉਹ ਭੋਗ ਰਿਹਾ ਹੈ, ਉਹ ਆਨੰਦ ਛੁੱਟ ਜਾਵੇਗਾ। ਕਵੀ ਖੁਦ ਦੋਹਾਂ ਵਿਚਾਰਧਾਰਾਵਾਂ ਦਾ ਟਾਕਰਾ ਕਰਦਾ ਹੈ:

*ਤੇਰੀ ਇਸ ਦਸਤਕ ਨੂੰ/ ਇਹ ਧਰਮਾਂ ਕਰਮਾਂ ਵਾਲੇ*
*ਡਰਾਉਣ ਲਈ ਵਰਤਦੇ ਹਨ*
*ਅਗਲੇ ਜਨਮਾਂ ਦੇ ਸੁਪਨੇ ਦਿਖਾ/ ਖੋਹ ਲੈਣ ਦੀ ਕੋਸ਼ਿਸ਼ 'ਚ ਨੇ*
*ਇਹ ਜਨਮ-ਦੁੱਖ-ਸੁੱਖ/ ਸੈਲੀਬਰੇਸ਼ਨ-ਐਨਰਜੀ*
*ਤੇ ਬਣਾ ਰਹੇ ਨੇ/ਜਿਉਂਦੀ ਦੇਹ ਨੂੰ 'ਮੱਮੀ'*

ਕਵੀ ਮੌਤ ਨੂੰ ਆਧੁਨਿਕ ਤਰਕਸ਼ੀਲ ਵਿਗਿਆਨਕ ਦ੍ਰਿਸ਼ਟੀ ਤੋਂ ਦੇਖਦਾ ਹੈ। ਉਹ ਮੌਤ ਦੀ ਅਟੱਲਤਾ ਤਾਂ ਪ੍ਰਵਾਨ ਕਰਦਾ ਹੈ ਪਰ ਇਸਦੇ ਬਾਵਜੂਦ ਉਹ ਜ਼ਿੰਦਗੀ ਨੂੰ ਭਰਪੂਰਤਾ ਵਿਚ ਮਾਨਣਾ ਚਾਹੁੰਦਾ ਹੈ। ਦਾਰਸ਼ਨਿਕ ਪੱਧਰ ਉਪਰ ਜੀਵਨ ਅਤੇ ਮੌਤ ਇੱਕੋ ਸਿੱਕੇ ਦੇ ਦੋ ਪਹਿਲੂ ਹਨ। ਮੌਤ ਸਜੀਵ ਪਦਾਰਥ ਨਾਲ ਜੁੜੀ ਹੈ, ਜੀਵਨਹੀਣ ਨਿਰਜੀਵ ਨਾਲ ਮੌਤ ਨਹੀਂ ਜੁੜੀ ਹੋਈ। ਜੀਵਤ ਅੰਦਰ ਹੀ ਚੇਤਨਾ ਅਤੇ ਕਾਮਨਾ ਹੈ। ਕਾਮਨਾ ਨਾਲ ਹੀ ਮਨੁੱਖ ਸੰਤਾਨ ਪੈਦਾ ਕਰਕੇ ਮੌਤ ਤੋਂ ਅੱਗੇ ਨਿਕਲ ਜਾਂਦਾ ਹੈ। ਇਸ ਕਾਮਨਾ ਪੂਰਤੀ ਦੇ ਰਸਤੇ ਵਿਚ ਜਾਗੀਰੂ ਦਮਨ ਵੀ ਸੀ ਅਤੇ ਪੂੰਜੀਵਾਦੀ ਦਮਨ ਵੀ ਹੈ। ਜਾਗੀਦਾਰੀ ਦੌਰ ਵਿਚ ਕਾਮਨਾ ਨੂੰ ਜ਼ਾਹਰਾ ਪੱਧਰ 'ਤੇ ਦਬਾਇਆ ਅਤੇ ਸਾਧਨਵੰਤ ਲਈ ਰਾਖਵਾਂ ਕੀਤਾ ਜਾਂਦਾ ਸੀ। ਆਧੁਨਿਕ ਪੂੰਜੀਵਾਦ ਵਿਚ ਕਾਮਨਾ ਮੁਨਾਫੇ ਦੀ ਮੰਡੀ ਦੀ ਗੁਲਾਮ ਬਣ ਜਾਂਦੀ ਹੈ। ਚੇਤੇ ਰਹੇ ਕਿ ਕਾਮਨਾ ਕਾਮ ਤਕ ਸੀਮਤ ਨਹੀਂ ਹੈ, ਇਸ ਵਿਚ 'ਪੇਟ ਦੀ ਭੁੱਖ' ਵੀ ਸ਼ਾਮਲ ਹੈ। ਜਾਗੀਰਦਾਰੀ ਦੌਰ ਵਿਚ 'ਤਿਆਗ', 'ਸੰਜਮ', 'ਸਵੈ ਕਾਬੂ' 'ਤੇ ਜ਼ੋਰ ਦਿੱਤਾ ਜਾਂਦਾ ਸੀ। ਆਧੁਨਿਕ ਯੁੱਗ ਵਿਚ ਪੂੰਜੀਵਾਦੀ ਪ੍ਰਬੰਧ ਕਾਮਨਾ-ਪੂਰਤੀ ਦੀਆਂ ਵਸਤਾਂ ਅੱਖਾਂ ਸਾਹਮਣੇ ਤਾਂ ਟਿਕਾਕੇ ਲਾਲਸਾ ਪੈਦਾ ਕਰ ਦਿੰਦਾ ਹੈ ਪਰ ਹੱਥਾਂ ਤੋਂ ਦੂਰ ਕਰ ਦਿੰਦਾ ਹੈ ਕਿਉਂਕਿ ਹੱਥ ਜੇਬ ਦੇ ਗੁਲਾਮ ਹੁੰਦੇ ਹਨ। ਇਉਂ ਦੋਵੇਂ ਪ੍ਰਬੰਧ ਹੀ ਮਨੁੱਖ ਦੀ ਜੀਣ-ਥੀਣ ਦੀ ਇੱਛਾ ਵਿਚ ਰੋਕ ਪਾਉਂਦੇ ਹਨ ਅਤੇ ਇਹਨੂੰ ਗੌਰਵ ਤੋਂ ਸੱਖਣੀ ਕਰਦੇ ਹਨ। ਸਵੀ ਦੀ ਪਹਿਲੇ ਦੌਰ ਦੀ ਕਵਿਤਾ ਰੋਟੀ ਰੋਜ਼ੀ ਲਈ ਸੰਘਰਸ਼ ਹੈ, ਰੋਕ ਪ੍ਰਬੰਧ ਦੀ ਅਵੱਗਿਆ ਹੈ, ਮਾਨਵੀ ਗੌਰਵ ਨਾਲ ਜੀਣ ਦੀ ਲੋਚਾ ਹੈ। ਦੂਜੇ ਦੌਰ ਵਿਚ ਕਾਮਨਾ ਦੇ ਤਿਆਗ ਦੀ ਥਾਂ ਪੂਰਤੀ ਦਾ ਜਸ਼ਨ ਹੈ। ਹੁਣ ਤੀਜੇ ਦੌਰ ਵਿਚ ਮੌਤ ਖਿਲਾਫ਼ ਕਾਮਨਾ ਨੂੰ ਢਾਲ ਵਾਂਗ ਵਰਤਿਆ ਹੈ। ਕਾਮਨਾ ਵਿਚ ਸਿਰਜਣਾ ਪੈਦਾ ਹੁੰਦੀ ਹੈ। ਕਾਵਿ ਸਿਰਜਣਾ ਮੌਤ ਵਿਰੁੱਧ ਲੜਾਈ ਵਿਚ ਇਕ ਜੁਗਤ ਹੈ। ਮੁਹੱਬਤ ਦੀ ਸ਼ਕਤੀ ਦਾ ਵਿਖਿਆਨ ਹੈ:

*ਕਿੰਨੀ ਮੂੰਹ-ਜ਼ੋਰ ਹੈ*
*ਕਦੀ ਪੱਥਰਾਂ ਨੂੰ ਪਲੋਸਦੀ/ਖਹਿੰਦੀ/ਸ਼ੋਰ ਮਚਾਉਂਦੀ*

*ਆਪਣੀਆਂ ਵੇਗ ਮੱਤੀਆਂ ਲਹਿਰਾਂ ਦੇ ਨਿਸ਼ਾਨ ਛੱਡਦੀ*
*ਪੱਥਰਾਂ ਦੇ ਸਿਰਾਂ 'ਤੇ ਕੰਘੀ ਕਰਦੀ/ ਮੋਮ ਵਾਂਗ ਕੂਲਾ ਕੂਲਾ ਬਣਾਉਂਦੀ*
*ਪੱਥਰ 'ਤੇ ਜੇ ਬੂੰਦ ਦਾ ਨਹੀਂ*
*ਤਾਂ ਬੂੰਦਾਂ ਦੀ ਅਥਾਹ ਮੁਹੱਬਤ ਦਾ ਅਸਰ ਤਾਂ ਜ਼ਰੂਰ ਹੁੰਦਾ ਹੈ*

ਸਵੀ ਸਾਧਾਰਣ ਵਾਕਾਂ ਰਾਹੀਂ ਵਿਸ਼ੇਸ਼ ਅਰਥ ਸੰਚਾਰਨ ਵਿਚ ਰੁਚੀ ਰੱਖਦਾ ਹੈ। ਉਸਦਾ ਬਿੰਬ-ਵਿਧਾਨ ਆਧੁਨਿਕਤਾ ਅਤੇ ਪਰੰਪਰਾ, ਭਾਰਤੀ ਅਤੇ ਵਿਦੇਸ਼ੀ ਦਾ ਸੁਮੇਲ ਹੈ। ਇਕ ਪਾਸੇ ਚੀਨ ਦੀ ਦੀਵਾਰ, ਪਿਰਾਮਿਡ, ਮੱਮੀ ਆਦਿ ਵਰਤਦਾ ਹੈ ਅਤੇ ਦੂਜੇ ਪਾਸੇ ਸਾਹਿਬਜ਼ਾਦੇ, ਨਾਨਕਸ਼ਾਹੀ ਇੱਟਾਂ ਆਦਿ ਹਨ। ਇਸੇ ਤਰ੍ਹਾਂ ਇਕ ਪਾਸੇ ਸੰਦੂਕ, ਚਰਖਾ ਹਨ ਤਾਂ ਦੂਜੇ ਪਾਸੇ ਕੈਮਰੇ ਦਾ ਵਿਊਫਾਈਂਡਰ, ਕੰਪਿਊਟਰ ਦਾ ਟੂਲ ਮੀਨੂੰ ਆਦਿ ਹਨ। ਸਵੀ ਕਵੀ ਦੇ ਨਾਲੋ ਨਾਲ ਚਿੱਤਰਕਾਰ ਵੀ ਹੈ। ਉਸਦੀ ਕਵਿਤਾ ਦਾ ਛਪਿਆ ਰੂਪ ਵੀ ਮਹੱਤਵਪੂਰਨ ਹੈ। ਜਿਵੇਂ ਛੰਦਬਧ ਕਵਿਤਾ ਗਾਉਣ/ਸੁਣਨ ਲਈ ਹੁੰਦੀ ਹੈ ਉਸੇ ਤਰ੍ਹਾਂ ਖੁੱਲ੍ਹੀ ਕਵਿਤਾ ਪੜ੍ਹਨ/ਪੜ੍ਹਾਉਣ ਲਈ ਹੋਣ ਕਰਕੇ, ਇਸਦਾ ਲਿਖਤੀ ਰੂਪ ਵੀ ਮਹੱਤਵਪੂਰਨ ਹੈ। ਭਾਵੇਂ ਵਾਰਤਕ ਨੂੰ ਕਵਿਤਾ ਵਾਂਗ ਲਿਖ ਦੇਣ ਨਾਲ ਕਵਿਤਾ ਨਹੀਂ ਬਣ ਜਾਂਦੀ ਪਰ ਕਵਿਤਾ ਨੂੰ ਵਾਰਤਕ ਵਾਂਗ ਵੀ ਨਹੀਂ ਛਾਪਿਆ ਜਾ ਸਕਦਾ। ਇਸ ਲਈ 'ਆਸ਼ਰਮ' ਦੀ ਕਵਿਤਾ ਵਿਚ ਸਤਰਾਂ ਤੋਂ ਸਤਰਾਂ ਦੀ ਵਿੱਥ ਕਿਤੇ ਇਕਹਿਰੀ (ਸਿੰਗਲ ਸਪੇਸ), ਕਿਤੇ ਦੂਹਰੀ (ਡਬਲ ਸਪੇਸ) ਹੈ। ਇੰਝ ਹੀ ਕਿਤੇ ਹਾਸ਼ੀਆ ਇਕਹਿਰਾ (ਸਿੰਗਲ ਮਾਰਜਿਨ ਵਿਦ ਸਿੰਗਲ ਟੈਬ), ਕਿਤੇ ਦੂਹਰਾ ਹੈ। ਇੰਝ ਹੀ - (ਡੈਸ਼), ਸਿੱਧੀ ਲਕੀਰ, ਡੈਸ਼ ਬਿੰਦੀ, ਵਿਸਮਿਕ, ਬਿੰਦੀਆਂ ਦੀ ਵਰਤੋਂ ਕੀਤੀ ਮਿਲਦੀ ਹੈ। ਇਹ ਛਪੇ ਚਿੰਨ੍ਹ ਅਤੇ ਰੂਪ ਵੀ ਅਰਥ ਸੰਚਾਰਦੇ ਹਨ।

'ਆਸ਼ਰਮ' ਸਵੀ ਦੀ ਕਾਵਿ ਰਚਨਾ ਵਿਚ ਨਵੇਂ ਮੋੜ ਦੀ ਸੂਚਕ ਹੈ ਜਿਸ ਵਿਚ ਭੌਤਿਕ ਪਦਾਰਥਾਂ ਲਈ ਸੰਘਰਸ਼, ਜ਼ਿੰਦਗੀ ਦੀ ਧੁਰਾ ਕਾਮਨਾ ਦਾ ਜਸ਼ਨ ਮੌਜੂਦ ਹੁੰਦਿਆਂ ਵੀ ਗੌਣ ਹੋ ਜਾਂਦੇ ਹਨ, ਜਦਕਿ ਮਾਨਵੀ ਅਸਤਿਤਵ ਨੂੰ ਖਤਮ ਕਰਨ ਵਾਲੀ ਮੌਤ ਅਗਰ ਭੂਮੀ ਵਿਚ ਆ ਜਾਂਦੀ ਹੈ। ਮੌਤ ਪ੍ਰਤੀ ਉਸ ਦਾ ਦ੍ਰਿਸ਼ਟੀਕੋਣ, ਮੌਤ ਦੀ ਅਟੱਲਤਾ ਨੂੰ ਬਿਨਾਂ ਕਿਸੇ ਧਾਰਮਿਕ ਆਡੰਬਰ ਦੇ ਸਵੀਕਾਰਨ ਅਤੇ ਇਸ ਨਾਲ ਲੜਨ ਲਈ ਨਵੇਂ ਚੇਤੰਨ ਸੰਕਲਪੀ ਸੰਦਾਂ ਦੀ ਈਜਾਦ ਕਰਨ ਦਾ ਹੈ। ਉਹ ਸਿਰਜਣਾ ਨੂੰ ਢਾਲ ਬਣਾਉਂਦਾ ਹੈ। ਇਸ ਵਿਚ ਸਵੀ ਕਿੰਨਾ ਕੁ ਕਾਮਯਾਬ ਹੋਇਆ ਹੈ, ਇਹ ਪਾਠਕ ਪੜ੍ਹਕੇ ਅੰਦਾਜ਼ਾ ਲਗਾ ਸਕਦੇ ਹਨ। ਸਵੀ ਦੇ ਸ਼ਬਦਾਂ ਵਿਚ ਉਸਨੇ ਤਾਂ ਮੌਤ ਦੀ ਵਿਰਾਟਤਾ ਦੇ ਅੱਥਰੇ ਘੋੜਿਆਂ ਅੱਗੇ ਸ਼ਬਦਾਂ ਦੀ ਨਿੱਕੀ ਜਹੀ ਸਤਰ ਜੋੜੀ ਹੈ। ਇਹ ਨਿੱਕੀ ਸਤਰ ਹੀ 'ਆਸ਼ਰਮ' ਕਵਿਤਾ ਦੀ ਸ਼ਕਤੀ ਹੈ।

[ਰਾਜਿੰਦਰਪਾਲ ਸਿੰਘ]

## ਸ਼ਹੀਦ [ਦਰਸ਼ਨ ਸਿੰਘ ਗਿੱਲ]

'ਸ਼ਹੀਦ' ਤਰੱਕੀਪਸੰਦ ਸ਼ਾਇਰ ਦਰਸ਼ਨ ਸਿੰਘ ਗਿੱਲ ਦਾ ਪਹਿਲਾ ਨਾਵਲ ਹੈ। ਇਸ ਨਾਵਲ ਦੀ ਰਚਨਾ-ਵਸਤੂ ਦਾ ਸਮਾਂ ਆਜ਼ਾਦ ਭਾਰਤ ਦੇ ਪਹਿਲੇ ਚਾਲੀ ਕੁ ਸਾਲਾਂ ਤਕ ਫੈਲਿਆ ਹੋਇਆ ਹੈ। ਨਾਵਲ ਦਾ ਮੁੱਢ ਫਿਰਕੂ ਫਸਾਦਾਂ ਨਾਲ ਬੱਝਦਾ ਹੈ ਅਤੇ ਅੰਤ ਵੀ ਫਿਰਕੂ ਫਸਾਦਾਂ ਨਾਲ ਹੀ ਹੁੰਦਾ ਹੈ। ਸਪਸ਼ਟ ਹੈ ਕਿ ਇਹ ਨਾਵਲ ਫਿਰਕੂ ਫਸਾਦਾਂ ਦੇ ਕੇਂਦਰੀ ਧੁਰੇ ਦੁਆਲੇ ਉਸਾਰਿਆ ਹੋਇਆ ਹੈ। ਨਾਵਲਕਾਰ ਦੀ ਪ੍ਰਾਪਤੀ ਜਿੱਥੇ ਇਨ੍ਹਾਂ ਫਸਾਦਾਂ ਦੇ ਮਨੁੱਖ-ਵਿਰੋਧੀ ਕਿਰਦਾਰ ਅਤੇ ਵਿਹਾਰ ਦਾ ਪਰਦਾ ਫਾਸ਼ ਕਰਨ ਵਿਚ ਹੈ, ਉਥੇ ਇਹ ਨਾਵਲ ਫਿਰਕੂ ਸਿਆਸਤ ਬਾਰੇ ਪਾਠਕਾਂ ਦੇ ਮਨ ਵਿਚ ਕੁਝ ਇਕ ਬੁਨਿਆਦੀ ਸਵਾਲ ਖੜ੍ਹੇ ਕਰਦਾ ਹੈ।

1947 ਵਿਚ ਭਾਰਤ ਨੂੰ ਜਿਹੜੀ ਆਜ਼ਾਦੀ ਹਾਸਿਲ ਹੋਈ ਸੀ ਉਹ ਬਰਤਾਨਵੀ ਸਾਮਰਾਜ



ਕੋਲੋਂ ਭਾਰਤੀ ਸਰਮਾਏਦਾਰੀ ਕੋਲ ਸਿਆਸੀ ਤਾਕਤਾਂ ਦਾ ਹਸਤਾਂਤਰਣ ਹੀ ਸੀ। ਭਾਰਤ ਦੇ ਬੁਨਿਆਦੀ ਸਮਾਜਕ-ਆਰਥਿਕ ਢਾਂਚੇ ਵਿਚ ਕੋਈ ਤਬਦੀਲੀ ਨਹੀਂ ਆਈ ਸੀ। ਸੰਵਿਧਾਨ ਵੀ ਬਰਤਾਨਵੀ ਸਾਮਰਾਜ ਵਾਲਾ ਹੀ ਅਪਨਾ ਲਿਆ ਸੀ ਅਤੇ ਅਮਨ-ਅਮਾਨ, ਇਨਸਾਫ ਤਥਾ ਜਾਨ-ਮਾਲ ਦੀ ਰਾਖੀ ਲਈ ਸਾਮਰਾਜੀ ਸਮਾਜ ਦੁਆਰਾ ਲਾਗੂ ਕੀਤੇ ਕਾਨੂੰਨੀ ਜ਼ਾਬਤੇ, ਤਫਤੀਸ਼ੀ ਮਹਿਕਮੇ, ਨਿਆਂ ਪਾਲਿਕਾ, ਦੰਡ-ਵਿਵਸਥਾ ਆਦਿ ਵੀ ਉਵੇਂ ਕਿਵੇਂ ਕਾਇਮ ਰੱਖ ਲਏ ਸਨ। ਭਾਰਤ ਦੇ ਗਲੋਂ ਭਾਵੇਂ ਸਿੱਧੇ ਬਸਤੀਵਾਦ ਦਾ ਜੂਲਾ ਲਹਿ ਗਿਆ ਸੀ, ਪਰੰਤੂ ਆਜ਼ਾਦੀ ਤੋਂ ਬਾਅਦ ਭਾਰਤ ਵਿਚ ਨਵ-ਬਸਤੀਵਾਦੀ ਢਾਂਚੇ ਦੀ ਗਰਿਫਤ ਪਹਿਲਾਂ ਨਾਲੋਂ ਵੀ ਮਜ਼ਬੂਤ ਹੋ ਗਈ ਹੈ। ਹੁਣ ਭਾਰਤ ਮਹਿਜ਼ ਬਰਤਾਨੀਆ ਦੀ ਸਰਮਾਏਦਾਰੀ ਦੇ ਸ਼ੋਸ਼ਣ ਦਾ ਹੀ ਸ਼ਿਕਾਰ ਨਹੀਂ ਰਿਹਾ, ਸਗੋਂ ਅਮਰੀਕੀ ਸਾਮਰਾਜ ਹੋਰ ਵੀ ਜ਼ਿਆਦਾ ਮਜ਼ਬੂਤੀ ਨਾਲ ਭਾਰਤੀ ਅਰਥਚਾਰੇ ਅਤੇ ਸਿਆਸਤ ਨੂੰ ਆਪਣੇ ਨਿਯੰਤਰਣ ਵਿਚ ਲੈ ਰਿਹਾ ਹੈ। ਪ੍ਰੋ: ਰਣਧੀਰ ਸਿੰਘ ਹੋਰਾਂ ਨੇ ਆਪਣੇ ਇਕ ਲੇਖ 'ਭਾਰਤੀ ਆਜ਼ਾਦੀ ਦੇ ਪੰਜਾਹ ਸਾਲ' ਵਿਚ ਆਜ਼ਾਦ ਭਾਰਤ ਦੀ ਦੁਰਦਸ਼ਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ, "ਜਿਸ ਸਾਮਰਾਜ ਵਿਰੁੱਧ ਭਾਰਤੀ 200 ਸਾਲ ਲਗਾਤਾਰ ਲੜਦੇ ਰਹੇ ਸਨ, ਹੁਣ ਭਾਰਤੀ ਹਾਕਮ ਉਸੇ ਸਾਮਰਾਜ ਨੂੰ ਭਾਰਤ ਉਤੇ ਆਉਣ ਵਾਲੇ 200 ਵਰ੍ਹਿਆਂ ਲਈ ਰਾਜ ਕਰਨ ਦੀਆਂ ਦਾਅਵਤਾਂ ਦੇ ਰਹੇ ਹਨ।" ਹੱਥਲਾ ਨਾਵਲ ਇਸ ਪ੍ਰਸ਼ਨ ਨੂੰ ਉਭਾਰਦਾ ਦ੍ਰਿਸ਼ਟੀਗੋਚਰ ਹੁੰਦਾ ਹੈ। ਨਾਵਲ ਵਿਚ ਪੇਸ਼ ਦੇਸ਼ ਦੀ ਵੰਡ, ਵਸੋਂ ਦੇ ਵਟਾਂਦਰੇ ਅਤੇ ਫਿਰਕੂ ਫਸਾਦਾਂ ਦੇ ਵੇਰਵੇ ਇਸ ਗੱਲ ਦਾ ਠੋਸ ਪ੍ਰਮਾਣ ਹਨ ਕਿ ਭਾਰਤੀ ਆਜ਼ਾਦੀ ਬਰਤਾਨਵੀ ਸਾਮਰਾਜ ਅਤੇ ਭਾਰਤੀ ਸਰਮਾਏਦਾਰੀ ਦੇ ਲੋਕ-ਵਿਰੋਧੀ ਗੱਠਜੋੜ ਦਾ ਹੀ ਸਿੱਟਾ ਸੀ।

ਭਾਰਤ ਦੀ ਆਜ਼ਾਦੀ ਦੇ ਇਤਿਹਾਸ 'ਤੇ ਸਰਸਰੀ ਜਿਹੀ ਝਾਤ ਪਾਉਣ ਨਾਲ ਹੀ ਸਪਸ਼ਟ ਹੋ ਜਾਂਦਾ ਹੈ ਕਿ ਧਾਰਮਿਕ ਵਿਤਕਰਾ ਇਸ ਲਹਿਰ ਦੇ ਹਮੇਸ਼ਾਂ ਅੰਗ-ਸੰਗ ਰਿਹਾ ਹੈ। ਹਿੰਦੂ ਮਹਾਂ ਸਭਾ, ਮੁਸਲਿਮ ਲੀਗ ਜਾਂ ਰਾਸ਼ਟਰੀ ਸੰਘ ਦਾ ਸੰਪਰਦਾਇਕ ਅਸਲਾ ਤਾਂ ਕਿਸੇ ਤੋਂ ਲੁਕਿਆ-ਛੁਪਿਆ ਨਹੀਂ ਸੀ ਕਿਉਂਕਿ ਇਨ੍ਹਾਂ ਸੰਸਥਾਵਾਂ ਦੀ ਸਿਆਸਤ ਦਾ ਆਧਾਰ ਹੀ ਸੰਪਰਦਾਇਕ ਵਿਤਕਰਾ ਸੀ, ਪਰ ਭਾਰਤੀ ਆਜ਼ਾਦੀ ਦੇ ਸੰਗਰਾਮ ਦੀ ਮੋਹਰੀ ਪਾਰਟੀ, ਭਾਰਤੀ ਕੌਮੀ ਕਾਂਗਰਸ ਵੀ ਮਜ਼ਹਬੀ ਨਿਰਪੱਖਤਾ ਦਾ ਢੌਂਗ ਹੀ ਰਚਦੀ ਸੀ। ਮਹਾਤਮਾ ਗਾਂਧੀ ਦੀਆਂ ਪ੍ਰਾਰਥਨਾ ਸਭਾਵਾਂ ਜਾਂ ਬਾਲ ਗੰਗਾਧਰ ਤਿਲਕ ਦੀ ਗਣੇਸ਼-ਪੂਜਾ ਹਿੰਦੂ ਧਾਰਮਿਕਤਾ ਦੇ ਜਜ਼ਬੇ ਦੀਆਂ ਹੀ ਲਖਾਇਕ ਹਨ। ਮੁਹੰਮਦ ਅਲੀ ਜਿਨਾਹ ਜਿਸ ਨੇ ਮੁਸਲਿਮ ਲੀਗ ਰਾਹੀਂ ਮੁਲਕ ਦੀ ਵੰਡ ਦੇ ਆਧਾਰ, ਮਜ਼ਹਬ, ਦਾ ਪ੍ਰਚਾਰ ਕੀਤਾ ਸੀ, ਨੂੰ ਖ਼ਤਰਾ ਸੀ ਕਿ ਬਹੁ ਗਿਣਤੀ ਹਿੰਦੂਆਂ ਵਾਲੇ ਮੁਲਕ ਵਿਚ ਮੁਸਲਮਾਨਾਂ ਨੂੰ ਉਨ੍ਹਾਂ ਦਾ ਬਣਦਾ ਹੱਕ ਨਸੀਬ ਨਹੀਂ ਹੋਣਾ। ਮੁਸਲਮਾਨਾਂ ਤੋਂ ਉਹਦੀ ਮੁਰਾਦ ਕੁਲੀਨ ਮੁਸਲਮਾਨਾਂ ਤੋਂ ਹੀ ਸੀ। ਪਾਕਿਸਤਾਨ ਅਤੇ ਬੰਗਲਾਦੇਸ਼ ਵਿਚ ਆਜ਼ਾਦੀ ਤੋਂ ਬਾਅਦ ਮੁਸਲਿਮ ਅਵਾਮ ਦੀ ਜੋ ਦੁਰਦਸ਼ਾ ਹੋਈ ਹੈ, ਉਹ ਹਿੰਦੂ ਆਵਾਮ ਨਾਲੋਂ ਕਿਤੇ ਵੱਧ ਸ਼ਰਮਨਾਕ ਹੈ। ਦੂਸਰੇ ਵਪਾਰ, ਸਨਅਤ ਅਤੇ ਸਿੱਖਿਆ ਦੇ ਖ਼ੇਤਰਾਂ ਵਿਚ ਵੀ ਹਿੰਦੂ ਹਾਵੀ ਸਨ। ਸੋ ਭਾਰਤ ਦੀ ਮਜ਼ਹਬ ਦੇ ਆਧਾਰ 'ਤੇ ਵੰਡ ਦਾ ਮੁੱਦਾ ਜਿਨਾਹ ਦੀ ਸਿਆਸਤ ਦਾ ਕੇਂਦਰੀ ਧੁਰਾ ਬਣ ਗਿਆ। ਬਰਤਾਨਵੀ ਸਾਮਰਾਜ ਨੂੰ ਵੀ ਜਿਨਾਹ ਦੀ ਇਹ ਰਿਆਸਤ ਰਾਸ ਆਉਂਦੀ ਸੀ। ਸੋ ਉਸ ਸਮੇਂ ਦੇ ਭਾਰਤੀ ਵਾਇਸਰਾਏ ਲਾਰਡ ਮਾਊਂਟਬੈਟਨ ਨੇ ਮਹਾਤਮਾ ਗਾਂਧੀ, ਵਲਭ ਭਾਈ ਪਟੇਲ ਅਤੇ ਜਵਾਰ ਲਾਲ ਨਹਿਰੂ ਨੂੰ ਆਪਣੀਆਂ ਦਲੀਲਾਂ ਰਾਹੀਂ ਦੇਸ਼ ਦੀ ਵੰਡ ਲਈ ਸਹਿਮਤ ਕਰ ਲਿਆ। ਕਾਂਗਰਸ ਦੇ ਇਨ੍ਹਾਂ ਆਗੂਆਂ ਦੇ ਮਨ ਵਿਚ ਵੀ ਰਾਜ-ਸੱਤਾ ਹੰਢਾਉਣ ਦੀ ਲਾਲਸਾ ਸਿਖਰ ਉਤੇ ਪਹੁੰਚੀ ਹੋਈ ਸੀ। ਸਿੱਟੇ ਵਜੋਂ ਪੰਜਾਬ ਤੇ ਬੰਗਾਲ ਵੰਡੇ ਗਏ; ਭਾਰਤ ਅਤੇ ਪਾਕਿਸਤਾਨ ਦੀ ਵਸੋਂ ਦਾ ਤਬਾਦਲਾ ਕੀਤਾ ਗਿਆ; ਸਰਹੱਦ ਦੇ ਦੋਹੀਂ ਪਾਸੀਂ ਮਾਸੂਮ ਲੋਕਾਂ ਨੂੰ ਮਾਸੂਮ ਲੋਕਾਂ ਦੇ

ਕਤਲੋ-ਆਮ ਕਰਨ ਲਈ ਉਤੇਜਤ ਕੀਤਾ ਗਿਆ। ਹੱਥਲੇ ਨਾਵਲ 'ਸ਼ਹੀਦ' ਵਿਚ ਭਾਰਤੀ ਆਜ਼ਾਦੀ ਦੇ ਇਸ ਮਾਨਵ-ਵਿਰੋਧੀ ਅਸਲੇ ਦਾ ਘ੍ਰਿਣਾਜਨਕ ਗਲਪ ਬਿੰਬ ਉਸਾਰਿਆ ਗਿਆ ਹੈ।

ਨਾਵਲ ਦੇ ਇਸ ਮਨੋਰਥ ਦੇ ਗਲਪੀ ਬਿੰਬ ਦੀ ਉਸਾਰੀ ਲਈ ਨਾਵਲਕਾਰ ਨੇ ਨਾਵਲ ਦੇ ਕੇਂਦਰੀ ਪਾਤਰ ਦੇ ਜੀਵਨ-ਬਿਰਤਾਂਤ ਨੂੰ ਆਪਣੀ ਰਚਨਾ ਦਾ ਆਧਾਰ ਬਣਾਇਆ ਹੈ। 1947 ਦੇ ਫਿਰਕੂ ਦੰਗਿਆਂ ਵਿਚ ਕਰੀਮ ਨਾਂ ਦਾ ਇਕ ਸੱਤਾਂ ਕੁ ਵਰ੍ਹਿਆਂ ਦਾ ਮੁੰਡਾ ਯਤੀਮ ਹੋ ਜਾਂਦਾ ਹੈ। ਪਾਕਿਸਤਾਨ ਤੋਂ ਭਾਰਤ ਆ ਰਹੇ ਇਕ ਕਾਫਲੇ ਨਾਲ ਉਹ ਮਿਲ ਜਾਂਦਾ ਹੈ ਜਿੱਥੋਂ ਉਸਨੂੰ ਕਾਫਲੇ ਵਿਚ ਸ਼ਾਮਿਲ ਕਿਸ਼ਨ ਸਿੰਘ ਤੇ ਰੂਪਾਂ ਦਾ ਬੇ-ਔਲਾਦ ਪਰਿਵਾਰ ਆਪਣੀ ਸੰਤਾਨ ਬਣਾ ਕੇ ਘਰੇ ਲੈ ਆਉਂਦਾ ਹੈ। ਪਰੰਤੂ ਫਿਰਕੂ ਜ਼ਹਿਨੀਅਤ ਭਾਰਤੀ ਪਿੰਡਾਂ ਦੀ ਵਸੋਂ ਦੀ ਵੀ ਬਣ ਚੁੱਕੀ ਹੋਈ ਹੈ। ਜਿਸ ਕਰਕੇ ਕਿਸ਼ਨ ਸਿੰਘ ਦੇ ਪਰਿਵਾਰ ਦੇ ਰਿਸ਼ਤੇਦਾਰ ਕਰੀਮ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਹਨ, ਹਾਲਾਂਕਿ ਉਸਦੀ ਧਰਮ-ਬਦਲੀ ਕਰਕੇ ਉਸਦਾ ਨਾਮ ਬਲਬੀਰ ਰੱਖ ਦਿੱਤਾ ਗਿਆ ਹੈ। ਉਹ ਹੀਣਤਾ-ਭਾਵ ਦਾ ਸ਼ਿਕਾਰ ਹੋ ਜਾਂਦਾ ਹੈ। ਉਸ ਨੂੰ ਪੜ੍ਹਾਈ ਵਿਚੇ ਛੱਡਣੀ ਪੈਂਦੀ ਹੈ; ਉਸ ਦੇ ਘਰ ਦੇ ਉਸਨੂੰ ਕੰਮ 'ਤੇ ਲਾ ਲੈਂਦੇ ਹਨ। ਜਿਸਮਾਨੀ ਮੁਸ਼ੱਕਤ ਕਰਕੇ ਜੀਉਣ-ਗੁਜ਼ਾਰਾ ਕਰਨ ਵਾਲੇ ਬਲਬੀਰ ਦਾ ਅਮਰੋ ਨਾਂ ਦੀ ਇਕ ਭੱਦੀ ਔਰਤ ਨਾਲ ਵਿਆਹ ਹੋ ਜਾਂਦਾ ਹੈ ਤੇ ਸਿੱਟੇ ਵਜੋਂ ਬਲਬੀਰ ਹੋਰ ਵੀ ਉਪਰਾਮ ਹੋ ਜਾਂਦਾ ਹੈ।

ਬਲਬੀਰ ਦੀ ਉਕਤ ਮਾਨਸਿਕ ਦਸ਼ਾ ਵਿਚ ਤਬਦਲੀ ਦੀ ਗੁੰਜਾਇਸ਼ ਉਦੋਂ ਪੈਦਾ ਹੁੰਦੀ ਹੈ ਜਦੋਂ ਉਹ ਆਪਣੇ ਅਗਾਂਹ-ਵਧੂ ਦੋਸਤਾਂ-ਮਿੱਤਰਾਂ ਦੀ ਸੰਗਤ ਵਿਚ ਰਹਿ ਕੇ ਖ਼ੁਦ ਵੀ ਇਕ ਅਗਾਂਹ-ਵਧੂ ਚਿੰਤਕ ਅਤੇ ਕਵੀ ਬਣ ਜਾਂਦਾ ਹੈ। ਉਸ ਦੀ ਇਸ ਮਾਨਸਿਕ ਤਬਦੀਲੀ ਵਿਚ ਰੂਸੀ ਸਾਹਿਤ ਨੇ ਅਹਿਮ ਭੂਮਿਕਾ ਨਿਭਾਈ ਹੈ। ਉਸਦਾ ਸੰਪਰਕ ਪਹਿਲਾਂ ਸੀ. ਪੀ. ਆਈ. ਨਾਲ ਫੇਰ ਸੀ. ਪੀ. ਐੱਮ. ਨਾਲ ਹੋ ਜਾਂਦਾ ਹੈ। ਇਸ ਪਾਰਟੀ ਦੇ ਦਰਸਾਏ ਰਾਹ ਉਤੇ ਚਲਦਾ ਹੋਇਆ ਜਿੱਥੇ ਉਹ ਸੀ. ਪੀ. ਆਈ. ਵਿਚ ਹੁੰਦੇ ਹੋਏ ਵੀ ਇੰਦਰਾ ਗਾਂਧੀ ਵੱਲੋਂ ਐਲਾਨੀ ਐਮਰਜੈਂਸੀ ਵਿਰੁੱਧ ਮੋਰਚੇ 'ਤੇ ਲੜਦਾ ਹੈ, ਉਥੇ ਉਹ ਵੀਹਵੀਂ ਸਦੀ ਦੇ ਨੌਵੇਂ ਦਹਾਕੇ ਵਿਚ ਪੰਜਾਬ ਅੰਦਰ ਫੈਲੇ ਸਿੱਖ-ਦਹਿਸ਼ਤਵਾਦ ਵਿਰੁੱਧ ਵੀ ਆਵਾਜ਼ ਬੁਲੰਦ ਕਰਦਾ ਹੈ ਅਤੇ ਆਪਣੀ ਸੋਚ 'ਤੇ ਪਹਿਰਾ ਦਿੰਦਾ ਹੋਇਆ ਇਕ ਨਿਡਰ ਮਨੁੱਖ ਵਾਂਗ ਦਹਿਸ਼ਤਗਰਦਾਂ ਦੇ ਹੱਥੋਂ ਮਾਰਿਆ ਜਾਂਦਾ ਹੈ। ਵਡੇਰੇ ਉਦੇਸ਼ ਲਈ ਦਿੱਤੀ ਗਈ ਉਸਦੀ ਇਹ ਨਿਡਰ ਕੁਰਬਾਨੀ ਹੀ ਉਸਨੂੰ ਸ਼ਹੀਦ ਦਾ ਰੁਤਬਾ ਦਿਵਾਉਂਦੀ ਹੈ।

ਬਲਬੀਰ ਦੀ ਉਕਤ ਜੀਵਨ-ਕਥਾ ਵਿਚੋਂ ਕੁਝ ਬੜੇ ਮੁੱਲਵਾਨ ਵਿਚਾਰਾਂ ਦੀ ਛੋਹ ਮਿਲਦੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ 1947 ਦੇ ਫਿਰਕੂ ਦੰਗਿਆਂ ਨੇ ਆਜ਼ਾਦ ਭਾਰਤ ਵਿਚ ਵੀ ਲੋਕਾਂ ਦੀ ਸੋਚ ਨੂੰ ਵਲੂੰਧਰਿਆ ਹੋਇਆ ਹੈ ਜਿਹਾ ਕਿ ਕਰੀਮ ਤੋਂ ਬਲਬੀਰ ਬਣੇ ਪਾਤਰ ਨਾਲ ਵਾਪਰਦਾ ਹੈ। ਦੂਸਰੇ ਮੁਸਲਮਾਨਾਂ ਨਾਲ ਹਿੰਦੂ-ਸਿੱਖਾਂ ਦਾ ਫਿਰਕੂ ਵਿਰੋਧ ਆਜ਼ਾਦ ਭਾਰਤ ਵਿਚ ਵੀ ਪਸਰਿਆ ਰਿਹਾ ਹੈ ਜਿਵੇਂ ਕਿ ਪਿੱਛੇ ਜਿਹੇ ਹੋਏ ਗੋਧਰਾ ਕਾਂਡ ਤੋਂ ਗਿਆਤ ਹੁੰਦਾ ਹੈ। ਤੀਸਰੇ ਬਲਬੀਰ ਦੀ ਕਥਾ ਇਸ ਗੱਲ ਉਤੇ ਵੀ ਪ੍ਰਕਾਸ਼ ਪਾਉਂਦੀ ਹੈ ਕਿ ਸੰਪਰਦਾਇਕਤਾ ਅਤੇ ਧਰਮ-ਨਿਰਪੱਖਤਾ ਆਪਸ ਵਿਚ ਵਿਰੋਧੀ ਸੰਕਲਪ ਹੋਣ ਦੇ ਬਾਵਜੂਦ ਆਪਣੇ ਅਸਲੇ ਵਿਚ ਸਰਮਾਏਦਾਰੀ ਦੇ ਹਿਤੂ ਸੰਕਲਪ ਰਹੇ ਹਨ ਜਿਵੇਂ ਕਿ 1947 ਤੋਂ ਬਾਅਦ ਕਾਂਗਰਸ ਦੀ ਹਕੂਮਤ ਦੇ ਦੌਰ ਵਿਚ ਵੀ ਫਿਰਕੂ ਦੰਗੇ ਭੜਕਦੇ ਰਹੇ ਹਨ।

'ਸ਼ਹੀਦ' ਨਾਵਲ ਵਿਚੋਂ ਸੀ. ਪੀ. ਐੱਮ. ਦੀ ਲਾਈਨ ਦੀ ਪ੍ਰੋੜਤਾ ਨਜ਼ਰ ਆਉਂਦੀ ਹੈ। ਇਸ ਨੂੰ ਜ਼ਰੂਰੀ ਤੌਰ 'ਤੇ ਨਾਵਲਕਾਰ ਦਾ ਵਿਚਾਰ ਨਹੀਂ ਸਮਝਿਆ ਜਾ ਸਕਦਾ ਕਿ ਉਹ ਕਾਂਗਰਸ ਵਰਗੀ ਧਰਮ-ਨਿਰਪੱਖ ਪਰ ਪੂੰਜੀਵਾਦ-ਪੱਖੀ ਹਕੂਮਤ ਨਾਲ ਖੱਬਿਆਂ ਦੇ ਸੰਬੰਧ ਨੂੰ ਦਰੁਸਤ ਸਮਝਦਾ ਹੈ। ਪਰੰਤੂ ਇਹ ਵਿਚਾਰ ਇਸ ਨਾਲ ਦੇ ਕੇਂਦਰੀ ਪਾਤਰ ਬਲਬੀਰ ਦੇ ਅਵੱਸ਼ ਹਨ।

ਬਲਬੀਰ ਦਾ ਕਾਇਆ-ਕਲਪ ਇਸ ਨਾਵਲ ਦਾ ਸਭ ਤੋਂ ਵੱਧ ਅਹਿਮ ਪ੍ਰਸੰਗ ਹੈ। ਇਹ



ਪ੍ਰਮਾਣਿਤ ਕਰਦਾ ਹੈ ਕਿ ਆਮ ਆਦਮੀ ਆਪਣੀਆਂ ਮਨੁੱਖੀ ਲੋੜਾਂ ਦੇ ਜਾਲ ਵਿਚ ਫਸਿਆ ਹੋਣ ਦੇ ਬਾਵਜੂਦ ਵਡੇਰੇ ਸੁਪਨੇ ਨਾਲ ਜੁੜ ਕੇ ਸੰਘਰਸ਼ ਕਰਦਾ ਹੋਇਆ ਜਾਨ ਤਕ ਵੀ ਦੇ ਸਕਦਾ ਹੈ। ਇਨਕਲਾਬੀ ਸੋਚ ਦੇ ਪਤਨ ਦੇ ਅੱਜੋਕੇ ਦੌਰ ਵਿਚ ਅਵਾਮ ਨੂੰ ਇਨਕਲਾਬੀ ਸੋਚ ਨਾਲ ਜੋੜਨ ਦਾ ਇਹ ਤਰੀਕਾ ਬਹੁਤ ਕਾਰਗਰ ਸਾਬਤ ਹੋ ਸਕਦਾ ਹੈ।

[ਟੀ. ਆਰ. ਵਿਨੋਦ]

## ਪ੍ਰਾਪਤ ਪੁਸਤਕਾਂ

ਬਾਬਾ ਬੀਰ ਸਿੰਘ ਨੌਰੰਗਾਬਾਦੀ [ਨਾਟਕ] ਸ਼ਹਰਯਾਰ
ਪੰਨੇ 76, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਦੁੱਲੇ ਦੀ ਬਾਰ ਤਕ [ਸਫਰਨਾਮਾ] ਜਰਨੈਲ ਸਿੰਘ ਸੇਖਾ
ਪੰਨੇ 125, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਟਾਵਰਜ਼ [ਕਹਾਣੀ ਸੰਗ੍ਰਹਿ] ਜਰਨੈਲ ਸਿੰਘ
ਪੰਨੇ 134, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਉਰਵਾਰ-ਪਾਰ [ਕਹਾਣੀ ਸੰਗ੍ਰਹਿ] ਤਾਰਨ ਗੁਜਰਾਲ
ਪੰਨੇ 131, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਅਣਗਿਣਤ ਵਰ੍ਹਾ [ਕਹਾਣੀ ਸੰਗ੍ਰਹਿ] ਜਸਪਾਲ ਮਾਨਖੇੜਾ
ਪੰਨੇ 91, ਮੁੱਲ 100 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਇਕ ਪਿੰਡ ਇਕ ਪ੍ਰਦੇਸ [ਕਹਾਣੀ ਸੰਗ੍ਰਹਿ]
ਪੰਨੇ 126, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਰਿਸ਼ਤਿਆਂ ਦੇ ਮੁਕਾਮ [ਕਹਾਣੀ ਸੰਗ੍ਰਹਿ] ਮਨਜੀਤ ਕੌਰ ਸੇਖੋਂ
ਪੰਨੇ 116, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੰਘਰਸ਼ [ਕਹਾਣੀ ਸੰਗ੍ਰਹਿ] ਸਿਮਰਜੀਤ ਬਰਾੜ ਸਿੰਮੀ
ਪੰਨੇ 92, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਨਵੇਕਲਾ ਸੂਰਜ [ਕਹਾਣੀ ਸੰਗ੍ਰਹਿ] ਆਸ਼ਕ ਰਹੀਲ, ਲਿੱਪੀਅੰਤਰ ਜਰਨੈਲ ਸਿੰਘ ਸੇਖੋਂ
ਪੰਨੇ 120, ਮੁੱਲ 130 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸ਼ਬਰੀ [ਕਹਾਣੀ ਸੰਗ੍ਰਹਿ] ਇਫ਼ਤਿਖ਼ਾਰ ਨਸੀਮ, ਅਨੁਵਾਦ: ਸੁਰਿੰਦਰ ਸੋਹਲ
ਪੰਨੇ 80, ਮੁੱਲ 85 ਰੁਪਏ, ਪੇਪਰਬੈਕ 50 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਪੰਜਵਾਂ ਸਾਹਿਬਜ਼ਾਦਾ [ਨਾਵਲ] ਬਲਦੇਵ ਸਿੰਘ
ਪੰਨੇ 504, ਮੁੱਲ 375 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਉਖੜੀਆਂ ਪੈੜਾਂ [ਨਾਵਲ] ਸੰਤੋਖ ਧਾਲੀਵਾਲ
ਪੰਨੇ 272, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਮ੍ਰਿਤ [ਨਾਵਲ] ਜਸਬੀਰ ਕਾਲਰਵੀ
ਪੰਨੇ 96, ਪੇਪਰਬੈਕ ਮੁੱਲ 50 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਜਮੀਲਾ [ਨਾਵਲ] ਚੰਗੇਜ਼ ਐਤਮਾਤੋਵ, ਅਨੁਵਾਦ : ਦਰਸ਼ਨ ਗਿੱਲ
ਪੰਨੇ 78, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸਭਨਾਂ ਜਿੱਤੀਆਂ ਬਾਜ਼ੀਆਂ [ਨਾਵਲ] ਜੋਗਿੰਦਰ ਸਿੰਘ ਕੈਰੋਂ
ਪੰਨੇ 144, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਮੌਤ ਇਕ ਪਾਸਪੋਰਟ ਦੀ [ਨਾਵਲ] ਇਕਬਾਲ ਰਾਮੂਵਾਲੀਆ
ਪੰਨੇ 335, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੁਪਨਿਆਂ ਦਾ ਮੰਚਣ [ਨਾਵਲ] ਸੁਖਮਿੰਦਰ ਸੇਖੋਂ

ਪੰਨੇ 120, ਮੁੱਲ 120 ਰੁਪਏ, ਤਰਲੋਚਨ ਪਬਲਿਸ਼ਰਜ਼, ਸੈਕਟਰ-15-ਡੀ, ਚੰਡੀਗੜ੍ਹ

ਪੰਜਾਬੀ ਗਲਪ ਚੇਤਨਾ [ਆਲੋਚਨਾ] ਸੁਤਿੰਦਰ ਸਿੰਘ ਨੂਰ

ਪੰਨੇ 152, ਮੁੱਲ 160 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੰਜਾਬੀ ਗਲਪ ਆਲੋਚਨਾ [ਆਲੋਚਨਾ] ਡਾ. ਭਗਵਾਨ ਦਾਸ ਸੁੱਜੋਂ

ਪੰਨੇ 445, ਮੁੱਲ 250 ਰੁਪਏ, ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ

ਪ੍ਰਗਤੀਵਾਦੀ ਪੰਜਾਬੀ ਨਾਟਕ [ਆਲੋਚਨਾ] ਡਾ: ਸੁਰਜੀਤ ਸਿੰਘ ਖੁਰਮਾ

ਪੰਨੇ 240, ਮੁੱਲ 250 ਰੁਪਏ, ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ

ਸ਼ਬਦਾਂ ਦੇ ਆਰ ਪਾਰ [ਵਿਵਹਾਰਕ ਆਲੋਚਨਾ] ਡਾ. ਦੇਵਿੰਦਰ ਕੌਰ

ਪੰਨੇ 272, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਰਚਨਾ ਸੰਵਾਦ [ਕਾਵਿ ਗੁਫਤਗੂ] ਸਰਬਜੀਤ ਸਿੰਘ ਵਿਰਕ

ਪੰਨੇ 102, ਮੁੱਲ 140 ਰੁਪਏ, ਐਮ. ਪੀ. ਪ੍ਰਕਾਸ਼ਨ, ਗੀਤਾ ਕਾਲੋਨੀ, ਦਿੱਲੀ

ਪੰਜਾਬੀ ਸਭਿਆਚਾਰ : ਸੌਂਦਰਯ ਸ਼ਾਸਤਰ, ਓਮ ਪ੍ਰਕਾਸ਼ ਗਾਸੋ

ਪੰਨੇ 168, ਮੁੱਲ 170 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੰਸਾਰ ਵਪਾਰ ਸੰਗਠਨ ਅਤੇ ਜ਼ਰਈ ਸੰਕਟ [ਵਾਰਤਕ] ਸਰਦਾਰਾ ਸਿੰਘ ਮਾਹਿਲ

ਪੰਨੇ 296, ਪੇਪਰਬੈਕ ਮੁੱਲ 125 ਰੁਪਏ , ਕੁਕਨੂਸ ਪ੍ਰਕਾਸ਼ਨ, ਜਲੰਧਰ

ਗੁਫ਼ਤਗੂ ਗਰਦਿਸ਼ ਗ਼ੁਬਾਰ [ਵਾਰਤਕ] ਬਲਜੀਤ ਸਿੰਘ

ਪੰਨੇ 128, ਮੁੱਲ 120 ਰੁਪਏ, ਪੇਪਰਬੈਕ 80 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ

ਮੁਕਤੀ ਦਾ ਮਾਰਗ [ਲੇਖ ਸੰਗ੍ਰਹਿ] ਰਾਮਨਾਥ ਸ਼ੁਕਲਾ

ਪੰਨੇ 239, ਮੁੱਲ 250 ਰੁਪਏ, ਪੇਪਰਬੈਕ 150 ਰੁਪਏ, ਤਰਲੋਚਨ ਪਬਲਿਸ਼ਰਜ਼, ਚੰਡੀਗੜ੍ਹ

ਫਰਜ਼ [ਵਾਰਤਕ] ਨਿਰਮਲ ਸਿੰਘ ਲਾਲੀ

ਪੰਨੇ 80, ਮੁੱਲ 80 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੁੱਕਾ ਸਿੰਘ ਸ਼ਿਕਾਰੀ [ਰੇਖਾ ਚਿੱਤਰ] ਹਰਬੰਸ ਸਿੰਘ

ਪੰਨੇ 104, ਮੁੱਲ 60 ਰੁਪਏ, ਜਸਵੰਤ ਪ੍ਰਿੰਟਰਜ਼, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ

ਅਕੱਥ ਕਥਾ [ਸਮੁੱਚੀ ਕਵਿਤਾ-ਸੈਂਚੀ ਪਹਿਲੀ-ਭਾਰਤ] ਰਵਿੰਦਰ ਰਵੀ

ਪੰਨੇ 502, ਮੁੱਲ 450 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਵਣਵਾਣੀ [ਸਮੁੱਚੀ ਕਵਿਤਾ-ਸੈਂਚੀ ਦੂਜੀ-ਕੀਨੀਆ] ਰਵਿੰਦਰ ਰਵੀ

ਪੰਨੇ 452, ਮੁੱਲ 395 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਪਿਆਸਾ ਬੱਦਲ [ਸਮੁੱਚੀ ਕਵਿਤਾ-ਸੈਂਚੀ ਤੀਜੀ-ਕੈਨੇਡਾ] ਰਵਿੰਦਰ ਰਵੀ

ਪੰਨੇ 492, ਮੁੱਲ 450 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

ਨਜ਼ਮ ਦੀ ਤਲਾਸ਼ ਵਿਚ [ਸਮੁੱਚੀ ਕਵਿਤਾ] ਦਰਸ਼ਨ ਗਿੱਲ

ਪੰਨੇ 559, ਮੁੱਲ 500 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਉਮਰ ਦੇ ਇਸ ਮੋੜ ਤੀਕ [ਕਾਵਿ ਸੰਗ੍ਰਹਿ] ਸੁਖਵਿੰਦਰ ਕੰਬੋਜ

ਪੰਨੇ 416, ਮੁੱਲ 400 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

तलख मौसमों का हिसाब (पंजाबी कवितायें) सुखविंदर कंबोज

पन्ने 108, मूल्य 120 रूपये, चेतना प्रकाशन, पंजाबी भवन, लुधियाना

Emerging Suns [Poems] Sukhwinder Kamboj

Pages 104, Price Rs. 100, Chetna Parkashan, Punjabi Bhawan, Ludhiana.

ਇਕ ਕੁਕਨਸ ਹੋਰ [ਸੰਪੂਰਨ ਰਚਨਾ, ਕਵਿਤਾਵਾਂ] ਪ੍ਰੀਤਮ ਸਿੰਘ ਰਾਹੀ

ਪੰਨੇ 352, ਮੁੱਲ 300 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ



ਨਦੀਮ [ਗ਼ਜ਼ਲ ਸੰਗ੍ਰਹਿ] ਨਦੀਮ ਪਰਮਾਰ

ਪੰਨੇ 215, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਚੁੱਪ ਨਦੀ ਤੇ ਮੈਂ [ਗ਼ਜ਼ਲ ਸੰਗ੍ਰਹਿ] ਸਤੀਸ਼ ਗੁਲਾਟੀ

ਪੰਨੇ 88, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੰਜ ਨਦੀਆਂ ਦਾ ਗੀਤ [ਲੰਮੀ ਕਵਿਤਾ] ਹਰਵਿੰਦਰ

ਪੰਨੇ 231, ਮੁੱਲ 250 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਕਿੱਥੇ ਗਏ ਉਹ ਦਿਨ ਓ ਅਸਲਮ [ਲੰਮੀ ਕਵਿਤਾ] ਇੰਦਰਜੀਤ ਹਸਨਪੁਰੀ

ਪੰਨੇ 104, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬਚਪਨ ਘਰ ਤੇ ਮੈਂ [ਨਜ਼ਮਾਂ] ਪ੍ਰਮਿੰਦਰਜੀਤ

ਪੰਨੇ 120, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਧਰਤੀ ਨਾਦ [ਕਾਵਿ ਸੰਗ੍ਰਹਿ] ਗੁਰਭਜਨ ਗਿੱਲ

ਪੰਨੇ 112, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਤੂੰ ਪਹਿਲਾਂ ਵਾਂਗ ਨਾ ਮਿਲੀਂ [ਕਵਿਤਾਵਾਂ] ਜਸਬੀਰ ਭੁੱਲਰ

ਪੰਨੇ 114, ਮੁੱਲ 150 ਰੁਪਏ, ਲੋਕ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ

ਤਿਤਲੀ ਤੇ ਕਾਲੀ ਹਵਾ [ਨਜ਼ਮਾਂ] ਵਿਸ਼ਾਲ

ਪੰਨੇ 88, ਮੁੱਲ 80 ਰੁਪਏ, ਰੂਪੀ ਪ੍ਰਕਾਸ਼ਨ, ਅੰਮ੍ਰਿਤਸਰ

ਇਕ ਰੁੱਤ ਹੋਰ [ਨਜ਼ਮਾਂ] ਕਮਲ

ਪੰਨੇ 112, ਮੁੱਲ 100 ਰੁਪਏ, ਰੂਪੀ ਪ੍ਰਕਾਸ਼ਨ, ਅੰਮ੍ਰਿਤਸਰ

ਬਰਫ਼ ਦਾ ਮਾਰੂਥਲ [ਕਾਵਿ ਸੰਗ੍ਰਹਿ] ਮੰਗਾ ਬਾਸੀ

ਪੰਨੇ 119, ਮੁੱਲ 120 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਹਿਸਾਸ-ਇ-ਹੱਕ [ਕਾਵਿ ਸੰਗ੍ਰਹਿ] ਸੁਰਿੰਦਰਪਾਲ ਕੌਰ ਬਰਾੜ

ਪੰਨੇ 84 , ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸਰਾਪ ਮੁਕਤ [ਕਾਵਿ ਸੰਗ੍ਰਹਿ] ਡਾ. ਜੇ. ਐਸ. ਆਨੰਦ

ਪੰਨੇ 135, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਉਦੈ ਤੋਂ ਅਸਤ ਹੋਣ ਤਕ [ਕਾਵਿ ਸੰਗ੍ਰਹਿ] ਜਗਮੋਹਨ ਸਿੰਘ

ਪੰਨੇ 112, ਮੁੱਲ 125 ਰੁਪਏ, ਪ੍ਰਗੀਤ ਪ੍ਰਕਾਸ਼ਨ, ਮੋਹਾਲੀ

ਅਤੀਤ ਦੇ ਪਰਛਾਵੇਂ [ਕਾਵਿ ਸੰਗ੍ਰਹਿ] ਗੋਵਰਧਨ ਗੱਬੀ

ਪੰਨੇ 120, ਮੁੱਲ 120 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

ਚਾਵਾਂ ਦੇ ਇੰਦਰਧਨੁਸ਼ [ਕਾਵਿ ਸੰਗ੍ਰਹਿ]ਸੁਦਰਸ਼ਨ ਗਾਸੋ

ਪੰਨੇ 102, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੱਠਾਂ ਤੋਂ ਬਾਅਦ [ਕਾਵਿ ਸੰਗ੍ਰਹਿ] ਗੁਰਦੇਵ ਸਿੰਘ ਘਣਗਸ

ਪੰਨੇ 144, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਸੰਸਕਾਰਾਂ ਦੇ ਆਰਪਾਰ [ਗ਼ਜ਼ਲਾਂ] ਸੁਖਵਿੰਦਰ ਜਨਾਲ

ਪੰਨੇ 80, ਮੁੱਲ 100 ਰੁਪਏ, ਪ੍ਰਤੀਕ ਪਬਲਿਕੇਸ਼ਨ, ਲੁਧਿਆਣਾ

ਯਾਦਾਂ [ਕਾਵਿ ਸੰਗ੍ਰਹਿ] ਬਖਸ਼ੀਸ਼ ਸਿੰਘ ਗੋਸਲ

ਪੰਨੇ 127, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਖਾਰੇ ਪੱਤਣ [ਕਾਵਿ ਸੰਗ੍ਰਹਿ] ਰਾਮ ਨਾਥ ਸ਼ੁਕਲਾ

ਪੰਨੇ 96, ਮੁੱਲ 100 ਰੁਪਏ, ਤਰਲੋਚਨ ਪਬਲਿਸ਼ਰਜ਼, ਚੰਡੀਗੜ੍ਹ

ਨਾ ਬੁਰਾ ਮਨਾਇਓ ਜੀ [ਕਵਿਤਾਵਾਂ] ਕਰਤਾਰ ਸਿੰਘ ਪੰਛੀ

ਪੰਨੇ 80, ਮੁੱਲ 60 ਰੁਪਏ, ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ, ਮਲੇਰਕੋਟਲਾ

ਤੁਸੀਂ ਅੰਕ 137, ਜੁਲਾਈ-ਸਤੰਬਰ 2005 ਵਿਚ ਸੋਵੀਅਤ ਰੂਸ ਦੇ ਪਤਨ ਬਾਰੇ ਬੁਨਿਆਦੀ ਗੱਲ ਕਹੀ ਹੈ; "ਸਵਾਲ ਇਹ ਹੈ ਕਿ ਇਹ ਸਭ ਕੁਝ ਵਾਪਰਿਆ ਕਿਉਂ?" ਮੈਂ ਇਹਦਾ ਚੰਦ ਲਫ਼ਜ਼ਾਂ ਵਿਚ ਜਵਾਬ ਦੇਣ ਲੱਗਿਆਂ-ਇਹਦੇ ਆਰਥਿਕ-ਸ਼੍ਰੇਣਿਕ ਕਾਰਨ ਸੀ।

ਸਨ 1982 ਵਿਚ ਪਹਿਲੀ ਵਾਰ ਸੋਵੀਅਤ ਰੂਸ ਦੇ ਵਿਕਾਸ ਦੀ ਦਰ ਸਿਫਰ ਫ਼ੀਸਦੀ ਸੀ। ਮਤਲਬ, ਕੀ ਸ਼੍ਰੇਣੀਆਂ ਕੀ ਰਾਸ਼ਟਰ, ਕਿਸੇ ਦਾ ਕੋਈ ਭਵਿੱਖ ਨਹੀਂ। ਯੌਰਪੀ ਰੂਸ ਵਿਚ 13 ਮਗਰ 1 ਦੀ ਬੇਲੋੜੀ ਰੋਜ਼ਗਾਰ ਸੀ ਕਿਉਂਕਿ ਰੋਜ਼ਗਾਰ ਹਰ ਰੂਸੀ ਦਾ ਸੰਵਿਧਾਨਕ ਹੱਕ ਸੀ। ਸਾਇਬੇਰਿਆ ਦੇ ਵਿਕਾਸ ਲਈ ਮਜ਼ਦੂਰ ਜਾਣ ਲਈ ਤਿਆਰ ਨਹੀਂ ਸੀ। ਸਨ 1971-85 ਵਿਚ ਸੁਲੱਭ ਵਸਤਾਂ ਦੁਗਣੀਆਂ ਹੋ ਗਈਆਂ ਸਨ ਪਰ ਮੁਦਰਾ ਪ੍ਰਵਾਹ money circulation ਤਿੱਗਣਾ ਹੋ ਗਿਆ ਸੀ। ਮਜ਼ਦੂਰ ਸ਼੍ਰੇਣੀ ਨਾ ਸਮਾਜਵਾਦ ਦੇ ਆਦਰਸ਼ ਲਈ, ਅਤੇ ਨਾ ਹੀ ਖਪਤਕਾਰੀ ਲਈ ਕੰਮ ਕਰਨ ਵਾਸਤੇ ਤਿਆਰ ਸੀ। ਆਰਥਿਕ ਸੰਕਟ ਦੇ ਹੋਰ ਵੇਰਵੇ ਸੁਲੱਭ ਹਨ ਪਰ ਸਾਧਾਰਨ ਪਾਠਕ ਲਈ ਇਹੀ ਬੜੇ ਹਨ।

ਆਰਥਿਕ ਸੰਕਟ ਦਾ ਹੱਲ ਹਮੇਸ਼ਾਂ ਸ਼੍ਰੇਣਿਕ ਹੁੰਦਾ ਹੈ, ਮਤਲਬ ਕਿਹੜੀ ਸ਼੍ਰੇਣੀ ਦੀ ਕੀਮਤ 'ਤੇ। ਸੋਵੀਅਤ ਰੂਸ ਦੇ ਆਰਥਿਕ ਸੰਕਟ ਦਾ ਹੱਲ ਮਜ਼ਦੂਰ ਜਮਾਤ ਦੇ ਨੁਮਾਇੰਦਿਆਂ ਨੇ ਮਜ਼ਦੂਰ ਜਮਾਤ ਦੀ ਕੀਮਤ 'ਤੇ ਕੀਤਾ। ਰਾਸ਼ਟਰੀ ਸਰਮਾਏਦਾਰੀ ਦੇ ਸੰਚਾਲਕ / ਕਮਿਊਨਿਸਟ ਹੋਰਾਂ ਨਾਲ ਰਲਕੇ ਨਿਜੀ ਸਰਮਾਏਦਾਰ ਹੋ ਗਏ। ਇਹ ਹਰਾਵਲ ਦਸਤੇ ਦੇ ਸਿਧਾਂਤ (vanguardism) ਦਾ ਵਿਅੰਗ ਸੀ। ਸੋਵੀਅਤ ਰੂਸ ਦੀ ਮਜ਼ਦੂਰ ਸ਼੍ਰੇਣੀ ਨੂੰ, ਰਾਜਸੀ ਕਾਰਨਾਂ ਸਦਕੇ, ਕੋਈ ਸਿਆਸੀ ਸੂਝ ਨਹੀਂ ਸੀ। ਨਹੀਂ ਤਾਂ, ਵੈਨਜ਼ੋਏਲਾ Venzuela ਦੀ ਜਨਤਾ ਵਾਂਗੂੰ ਇਹ ਵੀ ਪ੍ਰਤਿਕ੍ਰਿਆ ਦਾ ਮੂੰਹ ਮੋੜ ਸਕਦੀ ਸੀ।

ਆਰਥਿਕ ਸੰਕਟ ਦੀ ਸੁਲੱਭ ਜਾਣਕਾਰੀ ਹੈ। Socialism, What Went Wrong : Irwin Silber ਦਾ ਰੀਵੀਊ 9 ਅਪ੍ਰੈਲ 1995 ਦੇ The Tribune 'ਚ ਵੇਖਿਆ ਜਾ ਸਕਦਾ ਹੈ। ਸ਼੍ਰੇਣਿਕ ਵਿਸ਼ਲੇਸ਼ਨ ਦੀ ਝਾਤ Post Revolutionary Society, Paul Sweezy ਦੇ The Tribune 3 ਸਤੰਬਰ 2000 ਦੇ ਰੀਵੀਊ ਤੋਂ ਪੈ ਜਾਂਦੀ ਹੈ। Le Monde Diplomatique ਦਾ ਜੂਨ 2005 ਦਾ ਪਰਚਾ ਉਪਰੋਕਤ ਦੋਵੇਂ ਕਾਰਨਾਂ ਦੀ ਹੋਰ ਵੀ ਜਾਣਕਾਰੀ ਦਿੰਦਾ ਹੈ।

[ਸੁਰਜੀਤ ਹਾਂਸ, ਚੰਡੀਗੜ੍ਹ]

ਡਾ: ਪ੍ਰੇਮ ਸਿੰਘ ਦੀ ਪੁਸਤਕ ਦੇ ਹਵਾਲੇ ਨਾਲ ਸੋਵੀਅਤ ਯੂਨੀਅਨ ਦੇ ਬਿਖਰਨ ਬਾਰੇ ਤੁਹਾਡੀ ਟਿੱਪਣੀ ਪੜ੍ਹੀ ਹੈ। ਸੰਸਾਰ ਪੱਧਰ ਉਤੇ ਇਸ ਅਹਿਮ ਵਰਤਾਰੇ ਬਾਰੇ ਵਿਚਾਰ-ਚਰਚਾ ਲਗਾਤਾਰ ਜਾਰੀ ਹੈ। ਮੈਂ ਤੁਹਾਡੇ ਨਾਲ ਸਹਿਮਤ ਹਾਂ ਕਿ ਸੋਵੀਅਤ ਯੂਨੀਅਨ ਦੇ ਪਤਨ ਲਈ ਕੇਵਲ ਇਕ ਵਿਅਕਤੀ ਨੂੰ ਜ਼ਿੰਮੇਵਾਰ ਠਹਿਰਾਉਣਾ ਕੁਝ ਜ਼ਿਆਦਾ ਹੀ ਸਿੱਧੜ ਜਿਹੀ ਧਾਰਨਾ ਹੈ। 'Monthly Review' ਦੇ ਜੁਲਾਈ-ਅਗਸਤ 2005 ਦੇ ਅੰਕ ਵਿਚ ਜੌਹਨ ਬੇਲਾਮੀ ਫੌਸਟਰ ਦਾ ਇਕ ਲੇਖ Renewing of Socialism: An Introduction ਛਪਿਆ ਹੈ, ਜੋ ਇਸ ਵਿਚਾਰ-ਚਰਚਾ ਵਿਚ ਬਹੁਤ ਪ੍ਰਸੰਗਕ ਹੈ। ਮੇਰਾ ਇਹ ਸੁਝਾਅ ਹੈ ਕਿ ਤੁਸੀਂ ਇਹ ਲੇਖ ਅਨੁਵਾਦ ਕਰਕੇ 'ਸਿਰਜਣਾ' ਵਿਚ ਛਾਪੋ।

[ਰਵਿੰਦਰ ਸਰਾ, ਐਡਮੰਟਨ, ਕੈਨੇਡਾ]

'ਸਿਰਜਣਾ' 137 ਦਾ ਸੰਪਾਦਕੀ ਖਿਆਲ ਉਤੇਜਕ ਹੈ। ਕੁਝ ਕਹਿਣਾ ਚਾਹਾਂਗਾ। ਸਮਾਜਵਾਦੀ ਵਿਵਸਥਾ ਦਾ ਸੰਕਟ ਉਪਜ ਦੇ ਸਾਧਨਾਂ ਦੀ ਰਾਜ ਦੀ ਮਾਲਕੀ ਅਤੇ ਪੈਦਾਵਾਰ ਦੀ ਸਮਾਜਕ ਵੰਡ (ਸਮਾਜਵਾਦੀ ਵੰਡ-ਪ੍ਰਣਾਲੀ) ਨੂੰ ਕਾਇਮ ਰਖਦੇ ਹੋਏ ਉਪਜ ਦੇ ਸਾਧਨਾਂ ਵਿਚ ਉਨਤੀ ਕਰਨੀ ਅਤੇ ਪੈਦਾਵਾਰ ਨੂੰ ਵਧਾਉਣਾ ਪ੍ਰਤੀਤ ਹੁੰਦਾ ਹੈ। ਇਸ ਦਾ ਹੱਲ ਲੱਭਣਾ ਚਾਹੀਦਾ ਹੈ। ਚੀਨ ਵਿਚ ਕੁਝ ਤਰੇੜਾਂ ਅਤੇ ਤਰੁਟੀਆਂ ਸਮੇਤ ਏਹੋ ਕੁਝ ਹੋ ਰਿਹਾ ਹੈ। ਪੂੰਜੀਵਾਦੀ ਵਿਵਸਥਾ ਦਾ ਸੰਕਟ ਇਸ ਦੇ ਵਿਪਰੀਤ ਹੈ ਜਿਸ ਦਾ ਜ਼ਿਕਰ ਮੁੱਢਲੇ ਮਾਰਕਸਵਾਦੀ ਚਿੰਤਕਾਂ ਨੇ ਆਪਣੀਆਂ ਲਿਖਤਾਂ ਵਿਚ ਕੀਤਾ ਸੀ।

[ਗੁਰਨਾਮ ਢਿੱਲੋਂ, ਵਾਟਰਲੂਵਿਲੇ, ਹਾਂਟਸ, ਯੂ.ਕੇ.]



'ਸੋਵੀਅਤ ਯੂਨੀਅਨ ਦੇ ਬਿਖਰ ਜਾਣ ਮਗਰੋਂ' ਸੰਪਾਦਕੀ ਟਿੱਪਣੀ ਬਹੁਤ ਮਹੱਤਵਪੂਰਨ ਹੈ। ਸਾਡੇ ਸਮਿਆਂ ਦੀ ਇਹ ਬਹੁਤ ਵੱਡੀ ਸੰਸਾਰ ਘਟਨਾ ਹੈ ਜਿਸ ਬਾਰੇ ਹੋਰ ਗੰਭੀਰ ਚਰਚਾ ਦੀ ਹਾਲੇ ਬਹੁਤ ਗੁੰਜਾਇਸ਼ ਹੈ। ਤੁਸੀਂ ਸੁਕੀਰਤ ਅਤੇ ਡਾ. ਪਰਮ ਸਿੰਘ ਦੀ ਪੁਸਤਕ ਦਾ ਜ਼ਿਕਰ ਕੀਤਾ ਹੈ। ਮੈਂ ਤੁਹਾਡਾ ਧਿਆਨ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਰਾਜਨੀਤੀ ਸ਼ਾਸਤਰ ਦੇ ਪ੍ਰੋਫੈਸਰ ਡਾ. ਭੁਪਿੰਦਰ ਬਰਾੜ ਦੀ ਅੰਗਰੇਜ਼ੀ ਵਿਚ ਲਿਖੀ ਪੁਸਤਕ Explaining Communist Crises ਵੱਲ ਦਿਵਾਉਣਾ ਚਾਹੁੰਦਾ ਹਾਂ। ਸੋਵੀਅਤ ਰੂਸ ਬਾਰੇ ਪਹਿਲਿਆਂ ਦੋ ਪੁਸਤਕਾਂ ਤੋਂ ਬਾਅਦ ਇਸ ਨੂੰ ਤੁਸੀਂ ਤੀਸਰੀ ਮਹੱਤਵਪੂਰਨ ਪੁਸਤਕ ਸਮਝੋਗੇ, ਭਾਵੇਂ ਇਹ ਅੰਗਰੇਜ਼ੀ ਵਿਚ ਹੈ। ਸਗੋਂ ਇਹ ਤਾਂ ਪੰਜਾਬ ਦੇ ਲੇਖਕ ਦੀ ਪਹਿਲੀ ਪੁਸਤਕ ਹੈ ਜੋ ਕਿ ਭਾਰਤ ਦੇ ਇਸ ਖਿੱਤੇ 'ਚ ਸਮੁੱਚੀ ਕਮਿਊਨਿਸਟ ਲਹਿਰ ਬਾਰੇ ਛਪੀ ਹੈ। ਬਾਲਸ਼ਵਿਕ ਸਰਦਾਰੀ ਤੇ ਸੋਵੀਅਤ ਸੰਕਟ ਬਾਰੇ ਇਸ ਪੁਸਤਕ ਨੂੰ ਵੀ ਚੰਗੀ ਤਰ੍ਹਾਂ ਵਾਚਣ ਦੀ ਲੋੜ ਹੈ।

[ਗਿਆਨ ਸਿੰਘ ਬੱਲ, ਜਲੰਧਰ]

ਸਿਰਜਣਾ-137 ਵਿਚ 'ਔਹ ਖੜੀ ਏ ਰੱਬ ਦੀ ਮਾਈ' ਪੜ੍ਹ ਕੇ ਏਨੀ ਭਾਵੁਕ ਹੋ ਗਈ ਸਾਂ ਕਿ ਉਸ ਦਿਨ ਹੋਰ ਕੁਝ ਵੀ ਨਾ ਪੜ੍ਹਨਾ ਮੁਨਾਸਬ ਸਮਝਿਆ ਤੇ ਫੇਰ ਪਰਚਾ ਗੁਆਚ ਗਿਆ ਜਾਂ ਕੋਈ ਪਾਠਕ ਸਖੀ ਲੈ ਗਈ ਹੋਣੀ ਹੈ। ਇਸ ਲਈ ਦੁਬਾਰਾ ਹਾਸਲ ਕਰਨਾ ਪਿਆ। ਰਸ਼ਪਿੰਦਰ 'ਇਸਤਰੀ' ਕਹਾਣੀਕਾਰ ਨਹੀਂ-ਕਹਾਣੀਕਾਰ ਏ। ਸਾਡੀ ਹੀ ਨਹੀਂ ਸਾਰੇ ਭਾਰਤ ਦੇ ਸਗਲੇ ਸਮੁੱਚੇ ਸਾਹਿਤ ਦੀ। ਬੰਬਈ ਵਿਚ ਬੈਠੀ ਇਹ ਲੇਖਕਾ ਹਰ ਕਹਾਣੀ ਵਿਚ ਇਕ ਵੱਖਰਾ ਹੀ ਵਾਤਾਵਰਣ ਸਿਰਜਦੀ ਹੈ ਤੇ ਸਿਰਜੀ ਜਾ ਰਹੀ ਹੈ। ਚੁੱਪ-ਚਾਪ ਏਕਾਂਤ ਵਿਚ, ਬਿਨਾਂ ਗੋਸ਼ਟੀਆਂ/ਚਰਚਾ ਜਾਂ ਸਮਾਗਮਾਂ ਦੇ ਆਧਾਰ ਤੇ ਚੇਤਾ ਕਰਾਉਂਦੀ। ਉਹਨੂੰ ਮੇਰਾ ਨਮਸਕਾਰ। 'ਆਤੂ ਖੋਜੀ' ਵੀ ਹੁਣੇ ਹੀ ਪੜ੍ਹੀ ਤੇ ਓਸੇ ਤਰ੍ਹਾਂ ਦੀ ਹੀ ਛਾਪ ਛੱਡ ਗਈ।

ਕਵਿਤਾਵਾਂ ਵੀ 'ਅੱਥਰੂਆਂ ਦਾ ਵਿਸ਼ਵੀਕਰਨ' ਤੇ ਲਖਵਿੰਦਰ ਜੌਹਲ ਦੀ 'ਤਮੰਨਾ' ਖਾਸ ਹਲੂਣਦੀ ਹੈ। ਇਹ ਉਹ ਨਜ਼ਮਾਂ ਹਨ ਜਿਨ੍ਹਾਂ ਨੂੰ ਪੜ੍ਹਕੇ ਮੇਰੇ ਵਰਗਾ 'ਖੁੱਲ੍ਹੀ ਕਵਿਤਾ' ਤੋਂ ਐਲਰਜਿਕ ਬੰਦਾ ਆਪਣੇ ਆਪ ਨੂੰ ਕੋਸਣ ਲੱਗ ਪੈਂਦਾ ਹੈ।

[ਕਾਲਾ, ਮੋਹਾਲੀ]

ਸਿਰਜਣਾ-137 ਵਿਚ ਕੜਿਆਲਵੀ ਦੀ ਕਹਾਣੀ 'ਆਤੂ ਖੋਜੀ'। ਕਮਾਲ ਦੀ ਕਹਾਣੀ ਹੈ। ਇਹ ਘਟਨਾਵਾਂ ਅਤੇ ਰਿਸ਼ਤਿਆਂ ਵਿਚਲਾ ਸੱਚ ਖਤਮ ਹੀ ਹੋ ਗਿਆ ਹੈ ਪਰ ਇਕ ਵਾਰ ਫਿਰ ਗੁਰਮੀਤ ਨੇ ਅਲੋਪ ਪਾਤਰ ਨੂੰ ਸਾਹਮਣੇ ਲਿਆ ਖੜ੍ਹਾ ਕੀਤਾ ਹੈ। ਏਨੇ ਮੰਨਣਯੋਗ ਪਾਤਰ ਅੱਜ ਦੇ 'ਉਤਰਆਧੁਨਿਕ ਯੁਗ' ਵਿਚ ਕਿੱਥੋਂ ਲੱਭ ਜਾਣਗੇ? ਕਿੱਥੇ ਹੈ ਅੱਜ ਆਤੂ? ਉਹ ਤਾਂ ਅਤਵਿੰਦਰ ਬਣ ਕੇ ਸੀ. ਆਈ. ਡੀ. ਵਿਚ ਕੰਮ ਕਰਦਾ ਹੋਇਆ ਝੂਠੀਆਂ ਫਾਈਲਾਂ ਤਿਆਰ ਕਰ ਰਿਹਾ ਹੋਵੇਗਾ ਅਤੇ 'ਆਪਣਿਆਂ' ਬਾਰੇ ਕੁਝ ਸੋਚ ਰਿਹਾ ਹੋਵੇਗਾ। ਕਹਾਣੀ ਦਾ ਆਖਰੀ ਡਾਇਲਾਗ ਬੋਲਦਾ ਹੋਇਆ ਆਤੂ ਬੀਤੇ ਅਤੇ ਆਧੁਨਿਕਤਾ ਦੇ ਵਿਚਕਾਰ ਇਕ ਤ੍ਰਿਸ਼ੰਕੂ ਬਣ ਜਾਂਦਾ ਹੈ। ਇਹ ਇਸ ਕਹਾਣੀ ਦਾ ਖ਼ੂਬਸੂਰਤ ਮੰਜ਼ਰ ਹੈ। ਗੁਰਮੀਤ ਨੂੰ ਸੱਤ ਸਲਾਮਾਂ।

[ਸਤਪਾਲ ਭੀਖੀ, ਕਮਾਲਕੇ ਕਲਾਂ, ਮੋਗਾ]

ਸਿਰਜਣਾ-137 ਵਿਚ ਗੁਰਮੀਤ ਕੜਿਆਲਵੀ ਦੀ ਕਹਾਣੀ 'ਆਤੂ ਖੋਜੀ' ਅਤੇ ਜਸਦੇਵ ਸਿੰਘ ਧਾਲੀਵਾਲ ਦੀ 'ਕਾਲਾ ਨਾਗ' ਬਹੁਤ ਹੀ ਵਧੀਆ ਕਹਾਣੀਆਂ ਹਨ ਜਿਨ੍ਹਾਂ ਨੇ ਜਿਉਂਦਾ ਜਾਗਦਾ ਪੇਂਡੂ ਜੀਵਨ ਅੱਖਾਂ ਅੱਗੇ ਲਿਆ ਖੜ੍ਹਾ ਕੀਤਾ ਹੈ। ਇਹ ਕਹਾਣੀਆਂ ਅਨੋਖੇ ਵਿਸ਼ੇ ਲੈ ਕੇ ਆਈਆਂ ਹਨ। ਗੁਰਮੀਤ ਕੜਿਆਲਵੀ ਦੇ ਪਾਤਰ 'ਆਤੂ ਖੋਜੀ' ਦੀ ਬੋਲੀ ਦਾ ਲਹਿਜਾ ਬੜਾ ਵਿਲੱਖਣ ਤੇ ਯਥਾਰਥਕ ਹੈ ਜੋ ਪਾਠਕ ਤੇ ਹਿਪਨੋਟਿਜ਼ਮ ਦਾ ਅਸਰ ਕਰਦਾ ਹੈ। ਉਂਕਾਰ ਪ੍ਰੀਤ ਦੀ ਪਹਿਲੀ ਗ਼ਜ਼ਲ ਬਹਿਰ ਪੱਖੋਂ ਅਤੇ ਵਿਚਾਰ ਪੱਖੋਂ ਵੀ ਬਹੁਤ ਵਧੀਆ ਹੈ। ਇਸ ਤੋਂ ਪਿਛਲੇ ਅੰਕ 136 ਵਿਚ ਕੇਸਰ ਸਿੰਘ ਨੀਰ ਦੀ ਗ਼ਜ਼ਲ 'ਖ਼ਤ ਲਿਖੀਂ' ਵੀ ਬਹੁਤ ਚੰਗੀ ਲੱਗੀ।

[ਰਘਬੀਰ ਨੀਰ, ਅਫਜ਼ਲਗੜ੍ਹ, ਬਜਨੌਰ, ਯੂ.ਪੀ.]

ਪਾਠਕ ਨੂੰ ਕਿਸੇ ਲੇਖਿਕ ਦੀ ਰਚਨਾ ਪ੍ਰਭਾਵਤ ਕਰਦੀ ਹੈ ਤਾਂ ਉਹ ਹੁੱਬ ਕੇ ਆਪਣੇ ਵਿਚਾਰ ਉਸ ਰਚਨਾ ਬਾਰੇ ਸੰਪਾਦਕ ਨੂੰ ਲਿਖ ਭੇਜਦਾ ਹੈ ਲੇਖਕ ਨੂੰ ਵੀ ਆਸ ਹੁੰਦੀ ਹੈ ਕਿ ਪਾਠਕ ਉਸਦੀ ਰਚਨਾ

ਦਾ ਨੋਟਿਸ ਲਵੇ। ਪਰ ਜੇ ਪਾਠਕ ਦੀ ਚਿੱਠੀ ਛਪ ਜਾਵੇ ਪਰ ਥੱਲੇ ਨਾਮ ਪਤਾ ਨਾ ਛਪੇ ਤਾਂ ਗੱਲ ਕੁਝ ਸੁੱਤੇ ਪਏ ਦਾ ਮੂੰਹ ਚੁੰਮਣ ਵਾਲੀ ਬਣ ਜਾਂਦੀ ਹੈ। ਇਹੀ ਕੁਝ ਹੋਇਆ ਸਿਰਜਣਾ-137 (ਜੁਲਾਈ-ਸਤੰਬਰ 2005) ਵਿਚ ਛਪੀ ਮੇਰੀ ਚਿੱਠੀ ਨਾਲ। ਇਹ ਚਿੱਠੀ ਸਿਰਜਣਾ ਦੇ 94-95 ਸਫ਼ੇ 'ਤੇ ਛਪੀ ਪਰ ਥੱਲੇ ਮੇਰਾ ਨਾਮ ਨਹੀਂ ਛਪਿਆ। ਜੇ ਮੇਰਾ ਨਾਂ ਪਤਾ ਛਾਪਿਆ ਵੀ ਤਾਂ ਉਹ ਕਿਸੇ ਹੋਰ ਹੀ ਚਿੱਠੀ ਦੇ ਥੱਲੇ ਸਫ਼ਾ 94 ਦੇ ਉਪਰ ਛਾਪ ਦਿੱਤਾ। ਅਜਿਹੀ ਗਲਤੀ ਤੋਂ ਬਚਿਆ ਜਾਣਾ ਚਾਹੀਦਾ ਹੈ।

ਸਿਰਜਣਾ-137 ਵਿਚ ਛਪੀਆਂ ਰਸ਼ਪਿੰਦਰ ਰਸ਼ਮ, ਗੁਰਮੀਤ ਕੜਿਆਲਵੀ, ਰਣਜੀਤ ਭਿੰਡਰ ਦੀਆਂ ਕਹਾਣੀਆਂ ਨਿੱਠ ਕੇ ਲਿਖੀਆਂ ਗਈਆਂ ਹਨ-ਬਹੁਤ ਜਾਨਦਾਰ ਅਤੇ ਸ਼ਾਨਦਾਰ ਹਨ। ਜਸਦੇਵ ਧਾਲੀਵਾਲ ਦੀ ਕਹਾਣੀ ਵੀ ਠੀਕ ਹੈ। ਚਾਰੇ ਕਹਾਣੀਆਂ ਦਲਿਤ ਤ੍ਰਾਸਦੀ ਬਿਆਨ ਕਰਦੀਆਂ ਹਨ। ਕੀ ਭਵਿੱਖ ਵਿਚ ਸਮੁੱਚੇ ਲੇਖਿਕ ਦਲਿਤ ਸਮੱਸਿਆਵਾਂ ਵਿਚ ਹੀ ਰੁਚਿਤ ਰਹਿਣਗੇ ਜਾਂ ਸੰਸਾਰ ਵਿਆਪੀ ਹੋਰ ਸੰਵੇਦਨਾਵਾਂ ਵੱਲ ਵੀ ਧਿਆਨ ਦੇਣਗੇ। [ਥਿੱਕਰ ਸਿੰਘ ਆਜ਼ਾਦ,ਤੂਤ, ਫਿਰੋਜ਼ਪੁਰ]

ਸਿਰਜਣਾ 137 ਵਿਚ 'ਆਤੂ ਖੋਜੀ' ਕਹਾਣੀ ਬਹੁਤ ਹੀ ਜ਼ਿਆਦਾ ਪਸੰਦ ਆਈ ਹੈ। ਇਸ ਤੋਂ ਇਲਾਵਾ 'ਔਹ ਖੜੀ ਏ ਰੱਬ ਦੀ ਮਾਈ', 'ਪਲ ਪਲ ਮਰਦਾ ਆਦਮੀ', 'ਕਾਲਾ ਨਾਗ' ਕਹਾਣੀਆਂ ਵੀ ਚੰਗੀਆਂ ਹਨ। ਕਾਵਿਕ ਕਿਆਰੀ ਆਪਣਾ ਵੱਖਰਾ ਰੰਗ ਬਿਖੇਰ ਰਹੀ ਹੈ। ਲਾਲ ਸਿੰਘ ਦੁਆਰਾ ਕੀਤੇ ਰਿਵਿਊ ਚੰਗੇ ਲੱਗੇ ਹਨ। ਰਾਜਿੰਦਰਪਾਲ ਸਿੰਘ ਦੁਆਰਾ ਕੀਤਾ ਹਰਜੀਤ ਅਟਵਾਲ ਦੇ 'ਸਵਾਰੀ' ਨਾਵਲ ਦਾ ਰਿਵਿਊ ਪੜ੍ਹ ਕੇ ਦਿਲ ਕਰਦਾ ਹੈ ਕਿ ਇਹ ਨਾਵਲ ਪੜ੍ਹਿਆ ਜਾਵੇ। 'ਪਾਵੇ ਨਾਲ ਬੰਨ੍ਹਿਆ ਹੋਇਆ ਕਾਲ' (ਜਤਿੰਦਰ ਸਿੰਘ ਹਾਂਸ) ਕਹਾਣੀ ਸੰਗ੍ਰਹਿ ਦੇ ਰਿਵਿਊ ਵਿਚੋਂ ਉਹ ਪ੍ਰਭਾਵ ਨਹੀਂ ਮਿਲਦਾ, ਜੋ ਇਸ ਪੁਸਤਕ ਬਾਰੇ ਮੇਰਾ ਬਣਿਆ ਹੈ। ਬਲਬੀਰ ਕੌਰ ਰਹਲ [ਸੁਭਾਨਪੁਰ, ਜ਼ਿਲ੍ਹਾ ਹੁਸ਼ਿਆਰਪੁਰ]

ਸਿਰਜਣਾ-137 ਵਿਚ ਜਸਬੀਰ ਭੁੱਲਰ ਦੀਆਂ ਦੋਵੇਂ ਕਵਿਤਾਵਾਂ 'ਏਨੀ ਮੇਰੀ ਬਾਤ' ਅਤੇ 'ਹੇਰਾਮ' ਸ਼ਲਾਘਾਯੋਗ ਸਨ। ਪ੍ਰੇਮ ਸਿੰਘ ਮਾਨ ਦੀ ਗ਼ਜ਼ਲ ਦਿਲ ਦੀਆਂ ਤਾਰਾਂ ਨੂੰ ਛੇੜ ਕੇ ਨਿਕਲ ਗਈ। ਗੁਰਮੀਤ ਕੜਿਆਲਵੀ ਦੀ ਕਹਾਣੀ 'ਆਤੂ ਖੋਜੀ', ਰਣਜੀਤ ਸਿੰਘ ਭਿੰਡਰ ਦੀ 'ਪਲ ਪਲ ਮਰਦਾ ਆਦਮੀ' ਇਸ ਅੰਕ ਦੀਆਂ ਚੰਗੀਆਂ ਕਹਾਣੀਆਂ ਸਨ। ਰਸ਼ਪਿੰਦਰ ਰਸ਼ਮ ਦੀ ਕਹਾਣੀ 'ਔਹ ਖੜ੍ਹੀ ਏ ਰੱਬ ਦੀ ਮਾਈ' ਪੜ੍ਹਨ ਨੂੰ ਚੰਗੀ ਲੱਗੀ ਪਰ ਇਸ ਗੱਲ ਦਾ ਪਤਾ ਨਾ ਲੱਗਿਆ ਕਿ ਲੇਖਕ ਕੀ ਸਿੱਧ ਕਰਨਾ ਚਾਹੁੰਦਾ ਹੈ।
[ਭੁਪਿੰਦਰ ਫੌਜੀ, ਭੀਖੀ]

ਅੰਕ 136 ਵਿਚ ਮਾਧੋਪੁਰੀ, ਦੇਵਿੰਦਰ ਸੈਫੀ, ਮਨੀ ਸਿੱਧੂ, ਸੁਕੀਰਤ, ਮੇਜਰ ਮਾਂਗਟ, ਸੁਰਿੰਦਰ ਸਿੰਘ ਉਬਰਾਏ ਦੀਆਂ ਰਚਨਾਵਾਂ ਬੇਹੱਦ ਪਸੰਦ ਆਈਆਂ। ਬਲਦੇਵ ਜਗਪਾਲਪੁਰੀ [ਬੇਸਨਜ਼ੋਨ, ਇਟਲੀ]

ਸਿਰਜਣਾ-136 ਵਿਚ ਲੇਖ 'ਦਲਿਤ ਸਾਹਿਤ : ਮੁਕਤੀ ਲਈ ਸਭਿਆਚਾਰਕ ਐਕਸ਼ਨ, ਬਹੁਤ ਜਾਣਕਾਰੀ ਭਰਪੂਰ ਸੀ। ਇਸ ਅੰਕ ਵਿਚ ਅਮਰਜੀਤ ਕੌਂਕੇ ਤੇ ਕੇਸਰ ਸਿੰਘ ਨੀਰ ਦੀਆਂ ਕਾਵਿ ਰਚਨਾਵਾਂ ਮਨੁੱਖ ਦੀ ਮਾਨਸਿਕਤਾ ਦੇ ਧੁਰ ਅੰਦਰ ਤਕ ਪਹੁੰਚਦੀਆਂ ਅਨੰਤ-ਕਾਲ ਦੇ ਮਨੁੱਖ ਦੀ ਪਿਆਸ ਦੀ ਤਰਜਮਾਨੀ ਕਰਦੀਆਂ ਮਿਲੀਆਂ। ਅੰਕ 137 ਵਿਚ ਰਵਿੰਦ ਰਵੀ ਦੀਆਂ ਕਵਿਤਾਵਾਂ ਅਤੇ ਰਾਮਿੰਦਰ ਬੇਰੀ ਤੇ ਪ੍ਰੇਮ ਸਿੰਘ ਮਾਨ ਦੀਆਂ ਗ਼ਜ਼ਲਾਂ ਬਹੁਤ ਪ੍ਰਭਾਵਸ਼ਾਲੀ ਸਨ। ਐਪਰ ਕਹਾਣੀਆਂ ਬਾਰੇ ਮੈਂ ਬਹੁਤੀ ਖਿੱਚ ਮਹਿਸੂਸ ਨਹੀਂ ਕਰ ਸਕਿਆ। ਜਗਤਾਰ -ਕਾਵਿ: 'ਖੰਡਰ 'ਚ ਬਲਦਾ ਦੀਵਾ' ਬਾਰੇ ਸੁਖਦੇਵ ਸਿੰਘ ਦਾ ਵਿਸ਼ਲੇਸ਼ਣ ਮੈਨੂੰ ਤੇ ਮੇਰੇ ਸਾਥੀਆਂ ਨੂੰ ਬਹੁਤ ਪਸੰਦ ਆਇਆ। ਵਿਕਾਸਵਾਦ ਸੰਬੰਧੀ ਦਰਸ਼ਨ ਸਿੰਘ ਸਹਿਰੀ ਦੀ ਪੇਸ਼ਕਾਰੀ ਬਹੁਤ ਵਧੀਆ ਹੈ। [ਦਲਜੀਤ ਸਿੰਘ, ਐਡਮੰਟਨ, ਕੈਨੇਡਾ]

ਅੰਕ 135 ਵਿਚ ਦੇਵ ਦੀਆਂ ਕਵਿਤਾਵਾਂ ਮੈਨੂੰ ਕਈ ਦਿਨ ਨਿਰੰਤਰ ਟੁੰਬਦੀਆਂ ਰਹੀਆਂ ਹਨ ਤੇ ਸਾਂਭ ਕੇ ਰੱਖ ਲਈਆਂ ਹਨ ਮਨ 'ਚ; ਅਲਮਾਰੀ 'ਚ। ਅੰਕ 137 ਵਿਚ ਲਖਵਿੰਦਰ ਜੌਹਲ ਦੀ ਕਵਿਤਾ 'ਤਮੰਨਾ' ਨੇ ਬੇਚੈਨ ਤੇ ਪ੍ਰਭਾਵਤ ਕੀਤਾ। ਕਾਸ਼! ਕਵਿਤਾ ਵਾਲੇ ਛਿਣ ਸੱਚਮੁੱਚ ਹੀ ਠਹਿਰ ਸਕਦੇ।
ਜੈਪਾਲ [ਡੇਰਾ ਬੱਸੀ, ਪਟਿਆਲਾ]





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਪ੍ਰਕਾਸ਼ਨ ਮਿਤੀ : 1 ਅਕਤੂਬਰ, 2005

ਸੰਪਾਦਕ : **ਰਘਬੀਰ ਸਿੰਘ**

**SIRJANA** Literary Punjabi Quarterly CHANDIGARH

No. 138 October-December 2005

Registered with the Registrar of Newspapers for India vide R.N. 10215/65